# ਹਰਿਆਮ



ਹਰਿਆਮ ਸਿੰਘ ਸੰਧੂ ਅੰਕ

ਖੇਡਾਂ, ਸਭਿਆਚਾਰਕ ਸਰਗਰਮੀਆਂ

ਅਤੇ

ਵਿਦਿਅਕ ਖੇਤਰ ਵਿਚ ਸਿਰਕੱਢ ਸੰਸਥਾ

## ਲਾਇਲਪੁਰ ਖਾਲਸਾ ਕਾਲਜ, ਜਲੰਧਰ

ਦੀ

ਪ੍ਰਬੰਧਕ ਕਮੇਟੀ, ਸਟਾਫ਼ ਅਤੇ ਵਿਦਿਆਰਥੀਆਂ

ਵਲੋਂ

## ਸਮਰੱਥ ਕਹਾਣੀਕਾਰ ਵਰਿਆਮ ਸਿੰਘ ਸੰਧੂ

ਨੂੰ

"ਕੌਮਾਂਤਰੀ ਸਾਹਿਤ ਸ਼ਰੋਮਣੀ ਮਨਜੀਤ ਯਾਦਗਾਰੀ ਪੁਰਸਕਾਰ"

ਮਿਲਣ 'ਤੇ

# ਹਾਰਦਿਕ ਵਧਾਈਆਂ

ਮਾਸਕ ਵਰਿਆਮ ਦੇ ਵਿਸ਼ੇਸ਼ "ਵਰਿਆਮ ਸਿੰਘ ਸੰਧੂ ਅੰਕ" ਵਾਸਤੇ ਸ਼ੁਭ-ਕਾਮਨਾਵਾਂ ਦਿੰਦੇ ਹੋਏ ਅਸੀਂ ਪੰਜਾਬੀ ਲੇਖਕ ਸਭਾ ਜਲੰਧਰ ਅਤੇ ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟ੍ਰਸਟ ਕੈਨੇਡਾ ਦੀ ਇਸ ਸਮਾਗਮ ਦੇ ਆਯੋਜਨ ਲਈ ਪ੍ਰਸ਼ੰਸਾ ਕਰਦੇ ਹਾਂ।

**ਬਲਬੀਰ ਸਿੰਘ ਮੈਂਬਰ ਪਾਰਲੀਮੈਂਟ**
ਪ੍ਰਧਾਨ, ਗਵਰਨਿੰਗ ਕੌਂਸਲ

**ਮੋਹਨ ਸਿੰਘ**
ਪ੍ਰਿੰਸੀਪਲ

## ਲਾਇਲਪੁਰ ਖਾਲਸਾ ਕਾਲਜ ਜਲੰਧਰ

# ਵਰਿਆਮ

ਨਵੰਬਰ-੧੯੯੩ ਜਿਲਦ-੧੯ ਅੰਕ—੧


ਤਤਕਰਾ




ਇਸ ਅੰਕ ਦਾ ਮੁਲ ੨੦ ਰੁਪਏ


ਸੰਪਾਦਕ ਦੀ ਕਲਮ ਤੋਂ

## ਸਜਣ ਸੇਈ ਨਾਲਿ ਮੈ......

ਬਾਬੇ ਹਾਸ਼ਮ ਨੇ ਕਿਹਾ ਹੈ

ਇਕ ਬਹਿ ਕੋਲ ਖੁਸ਼ਾਮਦ ਕਰਦੇ
ਪਰ ਗਰਜ਼ੀ ਹੋਣ ਕਮੀਨੇ
ਇਕ ਬੇਪਰਵਾਹ ਨਾ ਪਾਸ ਖਲੋਵਣ
ਪਰ ਹੋਵਣ ਯਾਰ ਨਗੀਨੇ

ਇਹਨਾਂ ਨਗੀਨੇ ਯਾਰਾਂ ਚੋਂ ਹੀ ਹੈ ਵਰਿਆਮ ਸਿੰਘ ਸੰਧੂ। ਹਾਸ਼ਮ ਦੀ 'ਤੁਕ ਨਾ ਪਾਸ ਖਲੋਵਣ' ਨਾਲੋਂ ਜ਼ਿਆਦਾ ਬਾਬੇ ਨਾਨਕ ਦੀ ਕਸਵਟੀ ਦੇ ਉਤਰਨ ਵਾਲਾ ਹੈ।

ਸਜਣ ਸੇਈ ਨਾਲ ਮੈ, ਚਲਦਿਆ ਨਾਲ ਚਲੰਨਿ ॥
ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨਿ ॥

ਵਰਿਆਮ ਸਿੰਘ ਸੰਧੂ ਪੰਜਾਬੀ ਕਹਾਣੀ ਦਾ ਮੁਕਟ ਹੈ।

ਉਹ ਕਹਾਣੀਕਾਰ ਜੋ ਆਪ ਸਮਰਥ ਹਸਤਾਖਰ ਹਨ, ਵਡੇ ਵਡੇ ਆਲੋਚਕ ਅਤੇ ਸਾਹਿਤਕਾਰ ਹਨ, ਵਰਿਆਮ ਸਿੰਘ ਸੰਧੂ ਨੂੰ ਮਹਾਨ ਲੇਖਕ ਮੰਨਦੇ ਹਨ। ਇਹ ਹੀ ਵਡਿਆਂ ਲੋਕਾਂ ਦੀ ਖਾਸੀਅਤ ਹੁੰਦੀ ਹੈ ਕਿ ਉਹ ਨਿਰਮਾਨ ਹੁੰਦੇ ਹਨ ਅਤੇ ਈਮਾਨਦਾਰੀ ਨਾਲ ਦੂਸਰੇ ਦੀ ਪ੍ਰਤਿਭਾ ਨੂੰ ਸਤਿਕਾਰਦੇ ਹਨ ਪਰ ਵਰਿਆਮ ਸਿੰਘ ਸੰਧੂ ਦੀ ਕਲਮ ਦੀ ਡੂੰਘਾਈ ਅਤੇ ਦੋਸਤੀ ਦੀ ਡੂੰਘਾਈ ਦਾ ਅੰਦਾਜ਼ਾ ਤਦ ਹੀ ਲਗਦਾ ਹੈ ਜੇ ਇਸ ਵਿਚ ਬਾਰ ਬਾਰ ਚੁੱਭੀ ਮਾਰੋ। ਸਾਧਾਰਨ ਰੂਪ ਵਿਚ ਤੁਹਾਨੂੰ ਮਿਲਦਾ, ਆਮ ਜਿਹੀਆਂ ਗਲਾਂ ਕਰਦਾ ਬੰਦਾ, ਵਰਿਆਮ ਸਿੰਘ ਸੰਧੂ ਕਿੰਨੀ ਡੂੰਘੀ ਨੀਝ ਵਾਲਾ ਵਿਅਕਤੀ ਹੈ ਕਿੰਨੇ ਪਸਾਰ ਵਾਲਾ ਸਾਹਿਤਕਾਰ ਹੈ, ਗਿਆਨ ਦੇ ਕਿੰਨੇ ਭੰਡਾਰ ਨੂੰ ਅੰਦਰ ਸਮੋਈ ਬੈਠਾ ਹੈ ਇਸ ਦਾ ਪੂਰਾ ਅੰਦਾਜ਼ਾ ਲਾਉਣਾ ਔਖਾ ਹੈ, ਉਸ ਦੀਆਂ ਕਹਾਣੀਆਂ ਨੂੰ ਬਾਰ ਬਾਰ ਪੜ੍ਹਣ ਅਤੇ ਮਿਲਣ ਨਾਲ ਉਸ ਦੀ ਲਿਖਤ ਅਤੇ ਸ਼ਖਸੀਅਤ ਦੀਆਂ ਹੋਰ ਹੋਰ ਪਰਤਾਂ ਤੁਹਾਡੇ ਨਜ਼ਰੀਂ ਪੈਣਗੀਆਂ। ਉਹਦੀ ਹਰ ਗਲ ਪਿਛੇ ਡੂੰਘਾ ਤਜਰਬਾ ਹੈ ਅਤੇ ਆਪਣੇ ਕਥਨ ਉਤੇ ਉਸ ਦੀ ਆਪਣੀ ਪਰਤੀਤ ਵੀ ਹੈ। ਮਨ ਹੋਰ ਮੁਖ ਹੋਰ ਵਾਲੀ ਗਲ ਨਹੀਂ। ਜਿਸ ਕਥਨ ਪਿਛੇ ਬੰਦੇ ਦਾ ਆਪਣਾ ਅਮਲ ਨਾ ਹੋਵੇ, ਆਪਣਾ ਵਿਸ਼ਵਾਸ ਨਾ ਹੋਵੇ ਉਹ ਕੱਚਾ ਤੇ ਥੋਥਾ ਹੁੰਦਾ ਹੈ। ਨਿਰਜਿੰਦ ਹੁੰਦਾ ਹੈ। ਸਮੇਂ ਦੀ ਧੂੜ ਵਿਚ ਛੇਤੀ ਗੁਆਚ ਜਾਂਦਾ ਹੈ। ਅਜਿਹੇ ਗਿਆਨੀਆਂ ਵਾਸਤੇ ਹੀ ਤਾਂ ਗੁਰੂ ਅਮਰਦਾਸ ਜੀ ਨੇ ਲਿਖਿਆ ਹੈ।

ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ
ਸੇ ਕਿਆ ਕਥਹਿ ਗਿਆਨੈ

ਵਰਿਆਮ ਸਿੰਘ ਸੰਧੂ ਦੀਆਂ ਕਹਾਣੀਆਂ ਸਮੇਂ ਦੇ ਸੱਚ ਨੂੰ ਪੇਸ਼ ਕਰਦੀਆਂ ਵਿਸ਼ਲੇਸ਼ਤ ਕਰਦੀਆਂ, ਅਤੇ ਹਿਰਦੇ ਨੂੰ ਛੋਂਹਦੀਆਂ ਹਨ।

ਕਿਸੇ ਕਲਾਕਾਰ ਦੀ ਕ੍ਰਿਤ, ਕਿਸੇ ਸੰਗੀਤਕਾਰ ਦੇ ਸੁਰ ਸਮੂਹ ਕਿਸੇ ਲੇਖਕ ਦੇ ਸ਼ਬਦ ਕ੍ਰਮ ਦੀ ਕਸਵਟੀ ਇਹ ਹੈ ਕਿ ਉਹ ਤੁਹਾਡੇ ਮਨ ਅੰਤਰ ਨੂੰ ਕਿੰਨਾ ਅੰਦੋਲਿਤ ਕਰਦੇ ਹਨ ਕਿੰਨਾ ਝਕਝੋਰ ਸੁਟਦੇ ਹਨ। ਵਰਿਆਮ ਸਿੰਘ ਸੰਧੂ ਦੀ ਹਰ ਰਚਨਾ ਹਿਲਾ ਕੇ ਰਖ ਦਿੰਦੀ ਹੈ। ਕਹਾਣੀ ਪੜ੍ਹਣ ਤੋਂ ਬਾਅਦ ਪਾਠਕ ਦੀ ਹਾਲਤ ਉਸ ਤੋਂ ਕਿਤੇ ਵਖਰੀ ਹੁੰਦੀ ਹੈ ਜੋ ਪੜ੍ਹਣ ਤੋਂ ਪਹਿਲਾਂ ਸੀ। ਤੁਸੀਂ ਬਾਰ ਬਾਰ ਪੜ੍ਹੋ ਬਾਰ ਬਾਰ ਝੰਜੋੜੇ ਜਾਓਗੇ। ਇਹ ਹੀ ਕਾਰਨ ਹੈ ਕਿ ਉਸ ਦੀਆਂ ਕਹਾਣੀਆਂ ਦੀ ਚਰਚਾ ਸਾਹਿਤਕ ਸੱਥਾਂ ਵਿਚ ਸਦਾ ਹੀ ਰਹੀ ਹੈ। ਉਹ ਨਰੋਆ ਸੋਚਦਾ ਹੈ, ਵਧੀਆ ਲਿਖਦਾ ਹੈ ਧੜਲੇਦਾਰ ਬੁਲਾਰਾ ਹੈ ਅਤੇ ਆਪਣੇ ਨੁਕਤਿਆਂ ਦਾ ਸਪਸ਼ਟੀਕਰਨ ਦੇਣ ਵਾਲਾ ਕੁਸ਼ਲ ਵਕੀਲ ਵੀ ਹੈ। ਉਹਦੇ ਸਟੇਜ ਪਰਬੰਧ ਵਿਚ ਮਜਾਲ ਹੈ ਕਿਤੇ ਕਾਣ ਆਵੇ।ਅਕਸਰ ਸਰੋਤੇ ਮੁਖ ਵਕਤਿਆਂ ਜਾਂ ਕਲਾਕਾਰਾਂ ਨਾਲੋਂ ਵਰਿਆਮ ਸਿੰਘ ਸੰਧੂ ਸਟੇਜ ਸਕਤਰ ਨੂੰ ਸੁਨਣਾ ਜ਼ਿਆਦਾ ਪਸੰਦ ਕਰਦੇ ਹਨ।

ਵਰਿਆਮ ਸਿੰਘ ਸੰਧੂ ਨੂੰ ਲੋਕਾਂ ਵਲੋਂ ਸਦਾ ਹੀ ਮਾਨ ਸਨਮਾਨ ਮਿਲੇ ਹਨ ਅਤੇ ਮਿਲਦੇ ਰਹਿਣਗੇ। ਹੁਣ ਜਦੋਂ ਸਾਲ ੯੨ ਵਾਸਤੇ ਕੌਮਾਂਤਰੀ ਮਨਜੀਤ ਯਾਦਗਾਰੀ ਸਾਹਿਤ ਪੁਰਸਕਾਰ ਉਸ ਨੂੰ ਦਿਤਾ ਜਾ ਰਿਹਾ ਹੈ ਤਾਂ ਵਰਿਆਮ ਸਿੰਘ ਸੰਧੂ ਇਕ ਵਾਰ ਫੇਰ ਸਤਿਕਾਰਤ ਮਹਾਨ ਵਿਅਕਤੀਆਂ ਦੀ ਕਤਾਰ ਵਿਚ ਤਾਂ ਖਲੋਤਾ ਹੀ ਹੈ, ਸਨਮਾਨ ਦਾ ਵੀ ਸਨਮਾਨ ਹੋਇਆ ਹੀ ਹੈ।

ਅਜਿਹੇ ਮੌਕੇ ਤੇ ਮਾਸਕ 'ਵਰਿਆਮ' ਦਾ 'ਵਰਿਆਮ ਸਿੰਘ ਸੰਧੂ' ਦਾ ਅੰਕ ਕਢਣ ਵਾਸਤੇ ਆਪਣੇ ਮਿਤਰਾਂ ਨੇ ਪ੍ਰੇਰਿਆ ਵੀ ਅਤੇ ਉੱਦਮ ਵੀ ਕੀਤਾ ਹੈ। ਪਰ ਇਹ ਅੰਕ ਕਦੇ ਵੀ ਸ਼ੁਰੂ ਨਾ ਹੋ ਸਕਦਾ ਜੇ ਸਾਡੇ ਸਤਿਕਾਰਯੋਗ ਮਿਤਰ ਸਵਰਗੀ ਸ: ਤ੍ਰਿਲੋਚਣ ਸਿੰਘ ਭਾਟੀਆ ਇਸ ਵਾਸਤੇ ਉਤਸ਼ਾਹ ਭਰੀ ਪ੍ਰੇਰਣਾ ਦੇ ਕੇ ਕਮਰਕਸੇ ਨਾ ਬੰਨ੍ਹਦੇ। ਦਰਅਸਲ ਜਿਸ ਦਿਨ ਉਹ ਸਾਥੋਂ ਸਦਾ ਲਈ ਵਿਛੜੇ ਉਹ ਇਸ ਅੰਕ ਵਾਸਤੇ ਵੀ ਪਹਿਲ ਕਰਨ ਦਿੱਲੀ ਗਏ ਸਨ।

ਉਹਨਾਂ ਦੀ ਅਚਾਨਕ ਮੌਤ ਨੇ ਸਾਰੇ ਪ੍ਰੋਗਰਾਮ ਮਨਸੂਖ ਕਰ ਦਿਤੇ ਅਤੇ ਖੁਦ ਵਰਿਆਮ ਸਿੰਘ ਸੰਧੂ ਹੋਰਾਂ ਸੰਪਾਦਕ ਵਰਿਆਮ ਨੂੰ ਚਿੱਠੀ ਲਿਖ ਕੇ ਇਸ ਆਪ ਸਹੇੜੀ ਜ਼ੁਮੇਵਾਰੀ ਤੋਂ ਮੁਕਤ ਕਰ ਦਿਤਾ। ਸੰਕਟ ਤਾਂ ਭਾਰੀ ਸੀ। ਪਰ ਆਪਣੀ ਗਲ ਤੋਂ ਪਿਛੇ ਹਟਣਾ ਸਾਡੇ ਲਈ ਮੁਸ਼ਕਲ ਸੀ। ਅਜ ਜਦੋਂ ਇਹ ਅੰਕ ਤਿਆਰ ਹੈ ਤਾਂ ਬਾਵਜੂਦ ਇਹ ਵਰਿਆਮ ਸਿੰਘ ਸੰਧੂ ਅੰਕ ਹੋਣ ਦੇ ਅਸੀਂ ਸਮਰਪਿਤ ਸਵਰਗੀ ਮਿਤਰ ਸ: ਤ੍ਰਿਲੋਚਣ ਸਿੰਘ ਭਾਟੀਆ ਹੋਰਾਂ ਨੂੰ ਹੀ ਕਰਦੇ ਹਾਂ।

ਅਠਾਰਾਂ ਸਾਲ ਪਹਿਲਾਂ 'ਵਰਿਆਮ' ਰਸਾਲੇ ਦਾ ਜਨਮ ਹੋਇਆ। ਐਮਰਜੈਂਸੀ ਵਿਚ ਹਰ ਲਿਖਤ ਸੈਂਸਰ ਤੋਂ ਪਾਸ ਕਰਾਉਣੀ ਪੈਂਦੀ ਸੀ। ਇਕ ਦਿਨ ਇਕ ਦੋਸਤ ਸੈਂਸਰ ਅਧਿਕਾਰੀ ਨੇ ਪਤੇ ਦੀ ਗੱਲ ਸਮਝਾਈ। "ਤੁਸੀਂ ਭਲੇ ਆਦਮੀ ਹੋ। ਤੱਤ ਦੀ ਗੱਲ ਮੈਂ ਤੁਹਾਨੂੰ ਦੱਸ ਦਿਆਂ। ਵਰਿਆਮ ਸੰਧੂ ਤੇ ਇਕ ਦੋ ਹੋਰ ਬੰਦਿਆਂ ਨੂੰ ਨਾ ਛਾਪੋ ਅਸੀਂ ਇਹ ਹੀ ਕੱਟਾਂਗੇ।" ਉਸ ਵੇਲੇ ਵਰਿਆਮ ਸਿੰਘ ਸੰਧੂ ਨੂੰ ਅਸੀਂ ਜਾਣਦੇ ਤੱਕ ਨਹੀਂ ਸਾਂ।

ਅੱਜ ਉਸੇ ਵਰਿਆਮ ਮਾਸਕ ਪੱਤਰ ਦੇ ਉਨੀਵੇਂ ਸਾਲ ਦਾ ਪਹਿਲਾ ਅੰਕ 'ਵਰਿਆਮ ਸਿੰਘ ਸੰਧੂ ਅੰਕ' ਵਜੋਂ ਛਪਿਆ ਹੈ। ਇਹ ਬਹੁਤ ਅਰਥ-ਭਰਪੂਰ ਗੱਲ ਹੈ ਅਤੇ ਵਰਿਆਮ ਦੇ ਇਕ ਨਵੇਂ ਪੜਾਅ ਦੀ ਸ਼ੁਰੂਆਤ ਵੀ।

ਸਾਡੇ ਦੋਸਤਾਂ ਨੇ ਪ੍ਰੇਰਣਾ ਦਿਤੀ, ਮਦਦ ਕੀਤੀ ਸਾਡੇ ਨਾਲ ਖਲੋਤੇ, ਉਹ ਗੁੱਝੇ ਨਹੀਂ ਹਨ, ਪਰਤੱਖ ਦਿਸਦੇ ਹਨ, ਪਰ ਅਸੀਂ ਨਾਮ ਨਹੀਂ ਲਿਖ ਰਹੇ। ਉਹ ਦੋਸਤ ਹਨ ਜਿਹੜੇ "ਜਿਥੇ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ"।

ਇਸ ਅੰਕ ਵਿਚ ਵਰਿਆਮ ਸਿੰਘ ਸੰਧੂ ਹੋਰਾਂ ਦੇ ਜੀਵਨ ਅਤੇ ਰਚਨਾ ਬਾਰੇ ਵਖ ਵਖ ਪਹਿਲੂਆਂ ਤੋਂ ਚਰਚਾ ਕੀਤੀ ਗਈ ਹੈ। ਪਰ ਇਸ ਛੋਟੇ ਜਿਹੇ ਅੰਕ ਵਿਚ ਤਾਂ ਸਾਰਾ ਕੁਝ ਆ ਨਹੀਂ ਸੀ ਸਕਦਾ। ਜਿੰਨੀਆਂ ਰਚਨਾਵਾਂ ਇਸ ਵਿਚ ਛਪੀਆਂ ਹਨ ਉਸ ਤੋਂ ਕਿਤੇ ਵੱਧ ਛਪਣ ਤੋਂ ਫਿਲਹਾਲ ਰਹਿ ਗਈਆਂ ਹਨ, ਪਰ ਫੇਰ ਵੀ ਪਾਠਕਾਂ ਨੂੰ ਇਸ ਵਿਚੋਂ ਕਾਫੀ ਕੁਝ ਮਿਲ ਜਾਵੇਗਾ। ਪੰਜਾਬੀ ਜਗਤ ਦੀਆਂ ਸ੍ਰੇਸ਼ਟ ਕਲਮਾਂ ਦਾ ਸਹਿਯੋਗ ਇਸ ਅੰਕ ਨੂੰ ਪ੍ਰਾਪਤ ਹੋਇਆ ਹੈ। ਅਸੀਂ ਸਭ ਦਾ ਧੰਨਵਾਦ ਕਰਦੇ ਹਾਂ ਅਤੇ ਸਭ ਤਰੁਟੀਆਂ ਲਈ ਖਿਮਾ ਮੰਗਦੇ ਹਾਂ।

**ਜਗਦੀਸ਼ ਸਿੰਘ**

# ਵਰਿਆਮ ਸਿੰਘ ਸੰਧੂ ਜੀਵਨ ਵੇਰਵਾ



ਨਾਮ : ਵਰਿਆਮ ਸਿੰਘ ਸੰਧੂ

ਜਨਮ ਸਥਾਨ : ਚਵਿੰਡਾ ਕਲਾਂ (ਨਾਨਕਾ ਪਿੰਡ) ਅੰਮ੍ਰਿਤਸਰ

ਜਨਮ ਤਾਰੀਖ : ਸਰਕਾਰੀ ਕਾਗਜ਼ਾਂ 'ਚ (੧੦.੯.੧੯੪੫)
ਅਸਲ : ੨੦ ਮੱਘਰ (ਸੰਨ ੧੯੪੫)

ਜੱਦੀ ਪਿੰਡ : ਪਢਾਣਾ (ਜ਼ਿਲ੍ਹਾ ਲਾਹੌਰ)

ਪਿੰਡ ਦਾ ਪਤਾ : ਪਿੰਡ ਤੇ ਡਾਕਘਰ : ਸੁਰ ਸਿੰਘ
(ਜ਼ਿਲ੍ਹਾ ਅੰਮ੍ਰਿਤਸਰ)

ਰਿਹਾਇਸ਼ ਦਾ ਪਤਾ : ੧੫੩, ਗੋਲਡਨ ਐਵੇਨਿਊ, ਗੜ੍ਹਾ,
ਜਲੰਧਰ-੧੪੪੦੨੨

ਪਿਤਾ : ਸ: ਦੀਦਾਰ ਸਿੰਘ ਸੰਧੂ

ਮਾਤਾ : ਸ੍ਰੀਮਤੀ ਜੋਗਿੰਦਰ ਕੌਰ

ਪਤਨੀ : ਰਜਵੰਤ ਕੌਰ

ਧੀ : ਰੁਪਿੰਦਰ ਰੂਪ

ਪੁੱਤਰ : ਸੁਪਨਦੀਪ

ਧੀ : ਰਮਣੀਕ

ਕਿੱਤਾ : ਅਧਿਆਪਨ, ਲਾਇਲਪੁਰ ਖਾਲਸਾ
ਕਾਲਜ, ਜਲੰਧਰ

**ਪ੍ਰਕਾਸ਼ਤ ਪੁਸਤਕਾਂ :**

੧. ਲੋਹੇ ਦੇ ਹੱਥ (ਕਹਾਣੀ ਸੰਗ੍ਰਹਿ) ੧੯੭੧
੨. ਅੰਗ ਸੰਗ ( ,, ) ੧੯੮੧
੩. ਭੱਜੀਆਂ ਬਾਹੀਂ ( ,, ) ੧੯੮੭
੪. ਕਰਵਟ (ਸੰਪਾਦਿਤ ਕਹਾਣੀ ਸੰਗ੍ਰਹਿ)
੫. ਕਥਾ-ਧਾਰਾ (ਸੰਪਾਦਿਤ ਕਹਾਣੀ ਸੰਗ੍ਰਹਿ)
੬. ਵਾਪਸੀ (ਹਿੰਦੀ ਵਿਚ ਪ੍ਰਕਾਸ਼ਤ ਕਹਾਣੀ ਪੁਸਤਕ
੭. ਕੁਲਵੰਤ ਸਿੰਘ ਵਿਰਕ ਦਾ ਕਹਾਣੀ ਸੰਸਾਰ (ਸਮਾਲੋਚਨਾ)

**ਪ੍ਰਕਾਸ਼ਤ ਕਹਾਣੀਆਂ :**

੧. ਚੌਥੀ ਕੂਟ (ਸਿਰਜਣਾ ਵਿਚ ਪ੍ਰਕਾਸ਼ਤ) ੧੯੮੯
੨. ਮੈਂ ਹੁਣ ਠੀਕ ਠਾਕ ਹਾਂ (ਸਿਰਜਣਾ) ੧੯੯੧
੩. ਪਰਛਾਵੇਂ (ਸਿਰਨਾਵਾਂ) ੧੯੯੨

- ਹੇਮ, ਜਯੋਤੀ, ਲੋਅ, ਪ੍ਰੀਤਲੜੀ, ਆਰਸੀ, ਦ੍ਰਿਸ਼ਟੀ, ਕਵਿਤਾ,-ਕਹਾਣੀ, ਰੋਹਿਲੇ ਬਾਣ ਆਦਿ ਵਿਚ ਪੰਜਾਹ ਦੇ ਕਰੀਬ ਛਪੀਆਂ ਕਵਿਤਾਵਾਂ।

**ਇਨਾਮ ਸਨਮਾਨ :**

੧. ਪੰਜਾਬ ਸਾਹਿਤ ਅਕਾਦਮੀ ਚੰਡੀਗੜ੍ਹ ਪੁਰਸਕਾਰ
੨. ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ 'ਭਾਈ ਵੀਰ ਸਿੰਘ ਪੁਰਸਕਾਰ'
੩. ਹੀਰਾ ਸਿੰਘ ਦਰਦ ਪੁਰਸਕਾਰ (ਸਾਹਿਤ ਸਭਾ ਪਲਾਹੀ)
੪. 'ਸੇਖੋਂ ਵਿਰਕ ਸਨਮਾਨ', 'ਸ੍ਰੇਸ਼ਠ ਕਹਾਣੀਕਾਰ', 'ਜਲੰਧਰ ਕਹਾਣੀ ਗੋਸ਼ਟੀ'
੫. ਨਵਤੇਜ ਸਿੰਘ ਪੁਰਸਕਾਰ (ਸਾਹਿਤ ਸਭਾ ਧਿਆਨਪੁਰ)
੬. ਪਹਿਲਾ ਕੁਲਵੰਤ ਸਿੰਘ ਵਿਰਕ ਪੁਰਸਕਾਰ
(ਵਿਰਕ ਯਾਦਗਾਰ ਕਮੇਟੀ, ਲਾਇਲਪੁਰ ਖਾਲਸਾ ਕਾਲਜ ਜਲੰਧਰ)
੭. ਸਨਮਾਨ : ਸਾਹਿਤ ਸਭਾ ਛੇਹਰਟਾ (ਅੰਮ੍ਰਿਤਸਰ)
੮. ਸਨਮਾਨ : ਸਾਹਿਤ ਕੇਂਦਰ ਅਜਨਾਲਾ (ਅੰਮ੍ਰਿਤਸਰ)
੯. ਸਨਮਾਨ : ਲੋਕ ਲਿਖਾਰੀ ਸਭਾ ਢੰਡ (ਅੰਮ੍ਰਿਤਸਰ)
੧੦. ਸਨਮਾਨ : ਲੋਕ ਲਿਖਾਰੀ ਮੰਚ ਬਟਾਲਾ (ਗੁਰਦਾਸਪੁਰ)
੧੧. ਸਨਮਾਨ : ਸਾਹਿਤ ਸਭਾ ਭੰਗਾਲਾ ਮੁਕੇਰੀਆਂ
੧੨. ਹੁਣ : ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟ੍ਰਸਟ (ਕੈਨੇਡਾ) ਵਲੋਂ
"ਕੌਮਾਂਤਰੀ ਸਾਹਿਤ ਸ਼੍ਰੋਮਣੀ ਮਨਜੀਤ ਯਾਦਗਾਰੀ ਪੁਰਸਕਾਰ"
ਮਿਤੀ ੨੮ ਨਵੰਬਰ ੧੯੯੩ ਸਥਾਨ ਦੇਸ਼ ਭਗਤ ਯਾਦਗਾਰ ਹਾਲ ਜਲੰਧਰ

- ਪੰਜਾਬ ਯੂਨੀਵਰਸਿਟੀ; ਪੰਜਾਬੀ ਯੂਨੀਵਰਸਿਟੀ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ 'ਭੱਜੀਆਂ ਬਾਹੀਂ' ਐਮ.ਏ. ਪੰਜਾਬੀ ਦੇ ਕੋਰਸ ਵਿਚ ਪੜ੍ਹਾਇਆ ਜਾ ਰਿਹਾ ਹੈ।
- ਵਰਿਆਮ ਸਿੰਘ ਸੰਧੂ ਦੀ ਕਹਾਣੀ ਕਲਾ ਤੇ ਖੋਜ-ਨਿਬੰਧ ਲਿਖ ਕੇ ਲਗਪਗ ਡੇਢ ਦਰਜਨ ਖੋਜ-ਵਿਦਿਆਰਥੀ ਐੱਮ. ਫਿਲ ਪੰਜਾਬੀ ਦੀ ਡਿਗਰੀ ਪ੍ਰਾਪਤ ਕਰ ਚੁੱਕੇ ਹਨ।

# ਮਨਜੀਤ : ਜੈਸੇ ਜਲ ਤੇ ਬੁਦਬੁਦਾ

ਦਰਸ਼ਨ ਨੱਤ

ਕੌਮਾਂਤਰੀ ਸਾਹਿਤ-ਸ਼੍ਰੋਮਣੀ ਮਨਜੀਤ ਯਾਦਗਾਰੀ ਪੁਰਸਕਾਰ ਦਾ ਜ਼ਿਕਰ ਆਉਂਦਿਆਂ ਹੀ ਮਨਜੀਤ ਦੀ ਤਸਵੀਰ ਅੱਖਾਂ ਅੱਗੇ ਸਾਕਾਰ ਹੋ ਉਠਦੀ ਹੈ — ਸੋਹਣੀ ਸੁਨੱਖੀ, ਗੋਰੀ ਨਿਛੋਹ ਤੇ ਜੋਬਨ-ਮੱਤੀ ਮੁਟਿਆਰ, ਜੀਹਦਾ ਭਰ-ਜੁਆਨੀ ਦੀ ਸਿਖਰ ਦੁਪਹਿਰੇ ਇਸ ਜੱਗ ਤੋਂ ਤੁਰ ਜਾਣਾ ਕੋਈ ਕਿਆਸ ਵੀ ਨਹੀਂ ਸੀ ਸਕਦਾ। ਇੰਜ ਜਾਪਦਾ ਹੈ ਜਿਵੇਂ ਉਹਨੂੰ ਸਾਥੋਂ ਵਿਛੜਿਆਂ ਵਰ੍ਹੇ ਨਹੀਂ, ਹਾਲੀਂ ਕੁਝ ਹੀ ਦਿਨ ਹੋਏ ਹੋਣ। ਦਰਦ ਦੀ ਇਸ ਤੀਖਣਤਾ ਵਿਚ ਵਾਧਾ ਸ਼ਾਇਦ ਲੇਖਕ ਦੇ ਇਸੇ ਨਾਂ ਵਾਲੇ ਛੋਟੇ ਭਰਾ ਦੀ, ਭਰ-ਜੁਆਨੀ ਵਿਚ, ਮਨਜੀਤ ਵਾਲੇ ਮਾਰੂ ਰੋਗ ਨਾਲ ਹੀ, ਮੌਤ ਕਾਰਨ ਵੀ ਹੋ ਜਾਂਦਾ ਹੈ। ਸ਼ਾਇਦ ਇਹ ਨਾਂ ਹੀ ਸਰਾਪਿਆ ਹੋਇਆ ਹੋਵੇ ! ਸੁੰਨਸਾਨ ਰੋਹੀ-ਬੀਆਬਾਨ ਵਿਚੋਂ ਦੀ ਸੂਕਦੀ ਹੋਈ ਸੌਂਗੀ ਹਵਾ ਦੇ ਉਸ ਪਾਰੋਂ ਕਦੀ-ਕਦੀ ਚਾਂਦੀ ਦੇ ਘੁੰਗਰੂਆਂ ਵਾਂਗ ਉਹਦੇ ਹਾਸੇ ਦੀ ਆਵਾਜ਼ ਛਣਕਦੀ ਹੈ।

ਕਹਿੰਦੇ ਹਨ, ਜੁਆਨ-ਜਹਾਨ ਔਰਤ ਦੀ ਮੌਤ ਉੱਤੇ ਤਾਂ ਗਲੀਆਂ ਦੇ ਕੱਖ ਵੀ ਰੋਂਦੇ ਹਨ ਅਤੇ ਧਰਮਰਾਜ ਦੇ ਸਿੰਘਾਸਨ ਦੇ ਚਾਰੇ ਪਾਵੇ ਡੋਲ ਜਾਂਦੇ ਹਨ। ਤੇ ਉਸ ਔਰਤ ਦੀ ਮੌਤ ਉੱਤੇ ਕੀ ਬਣਿਆ ਹੋਵੇਗਾ ਜੋ ਸਾਰੀ ਉਮਰ ਆਪਣੀ ਗੋਦ ਹਰੀ ਹੋਣ ਨੂੰ ਉਡੀਕਦਿਆਂ ਆਪਣੇ ਆਪ ਨੂੰ ਪਤਝੜ ਵਾਂਗ ਵੀਰਾਨ ਮਹਿਸੂਸਦੀ ਰਹੀ ਅਤੇ ਜਦੋਂ ਅਖ਼ਰ ਨੂੰ ਉਹਦੀ ਝੋਲੀ ਵਿਚ 'ਲਾਲ' ਪਿਆ ਤਾਂ ਉਹ ਉਹਨੂੰ (ਤੇ ਆਪਣੇ ਸਿਰ ਦੇ ਸਾਈਂ ਨੂੰ) ਭਰੀ ਦੁਨੀਆਂ ਵਿਚ ਬੇਸਹਾਰਾ ਅਤੇ ਇਕੱਲਾ ਛੱਡ ਕੇ, ਭਰ-ਬਹਾਰ ਦੀ ਰੁੱਤੇ ਕਿਸੇ ਅਦਿੱਖ ਦੇਸ ਵਿਚ ਜਾ ਵਸੀ :

ਤੁਮ ਨਾ ਜਾਨੇ ਕਿਸ ਜਹਾਂ ਮੇਂ ਖੋ ਗਏ,
ਹਮ ਭਰੀ-ਦੁਨੀਆ ਮੇਂ ਤਨਹਾ ਹੋ ਗਏ !

ਮਨਜੀਤ ਦੀ ਅਸਹਿ ਮੌਤ ਨੇ ਦਰਸ਼ਨ ਗਿੱਲ ਨੂੰ ਜਿਵੇਂ ਪੱਟਾ-ਪੱਟਾ ਤੋੜ ਕੇ ਰੱਖ ਦਿੱਤਾ। ਭਾਵਾਂ ਦੀ ਤੀਖਣਤਾ ਤਰਲ ਬਣ ਕੇ ਵਹਿ ਤੁਰੀ ਅਤੇ ਉਹਨੇ ਰੂਪ-ਅਰੂਪ ਕਾਵਿ-ਸੰਗ੍ਰਹਿ ਦੀ ਸਿਰਜਣਾ ਕੀਤੀ :

ਅੱਜ ਦਾ ਸੂਰਜ, ਕੇਹੀ ਖ਼ਬਰ ਲਿਆਇਆ ਹੈ
ਮੈਂ ਆਪਣੀ ਹੀ ਕਿਰਨ ਦਾ ਸਿਵਾ ਜਲਾਇਆ ਹੈ
(ਮਾਤਮੀ ਖ਼ਬਰ)

ਬਹੁਤ ਮੈਂ ਰੋਕਦਾਂ ਹੰਝੂ, ਇਹ ਦਰਿਆ ਨਾ ਰੁਕਦੇ ਨੇ !
ਜਦੋਂ ਮੈਂ ਹੋੜਦਾਂ ਹੰਝੂ ਨੈਣਾਂ 'ਚ, ਬੁੱਲ੍ਹ ਟੁਕਦੇ ਨੇ !
(ਸੋਗ)

ਅੱਜ ਤੋਂ ਨਾ ਕੋਈ ਨਗਰ ਅਸਾਡਾ,
ਨਾ ਕੋਈ ਸਾਡਾ ਦੇਸ।
ਜ਼ਿੰਦਗੀ ਸਾਥੋਂ ਬੇਮੁੱਖ ਹੋਈ, ਮੌਤ ਨਾ ਆਵੇ ਮੇਚ !
(ਖ਼ਾਨਾ-ਬਦੋਸ਼)

ਜਦ ਕੋਈ ਮੈਨੂੰ ਇਹ ਦੱਸਦਾ ਹੈ—
'ਮੈਂ ਬੇਅੰਤ ਖ਼ੁਸ਼ ਹਾਂ !'
ਮੈਂ ਸੋਚਦਾ ਹਾਂ—
ਜਾਂ ਤਾਂ ਇਹ ਝੂਠ ਬੋਲਦਾ ਹੈ, ਜਾਂ ਫਿਰ ਮੂਰਖ ਹੈ !
(ਅਜਨਬੀ)

ਆਪਣੇ ਗੋਭਲੇ ਜਿਹੇ ਬੱਚੇ ਪੰਮੀ ਨੂੰ ਆਪਣੀ ਪਿਤਾ-ਪੁਰਖੀ ਇਕੱਲ ਦੇ ਸਰਾਪ ਵਿਚ ਸ਼ਾਮਲ ਕਰਦੇ ਹੋਏ ਉਹਦੇ ਪੀੜਤ ਮਨ ਵਿਚੋਂ ਇਕ ਹੂਕ ਉੱਠੀ :

ਹੁਣ ਪੁੱਤਰ, ਮੈਂ ਇਸ ਇਕੱਲ ਦੇ ਸਰਾਪ ਨੂੰ
ਤੇਰੇ ਤੱਕ ਪੁਚਾਇਆ ਹੈ !
ਤੂੰ ਵੀ ਹੰਢਾ ਲਵੀਂ ਇਸ ਨੂੰ
ਜਿਵੇਂ ਤੇਰੀ ਪੀੜ੍ਹੀ ਹੰਢਾਵੇਗੀ !
(ਇਕੱਲ ਦਾ ਸਰਾਪ)

ਜੋੜੇ ਵਿਚੋਂ ਇਕੱਲੀ ਰਹਿ ਗਈ ਕੂੰਜ ਵਾਂਗ ਦਰਸ਼ਨ ਗਿੱਲ ਦੀਆਂ ਹੂਕਾਂ ਨੇ ਪੱਥਰ ਤਾਂ ਮੋਮ ਕਰਨੇ ਹੀ ਸਨ, ਉਹਨੂੰ ਵੀ ਮਾਨਸਿਕ ਸੰਤੁਲਨ ਵਿਗੜਨ ਦੇ ਨੇੜੇ ਤੇੜੇ ਪੁਚਾ ਦਿੱਤਾ, ਪਰ ਸਮਾਂ ਪਾ ਕੇ ਉਹ ਸੰਭਲਦਾ ਗਿਆ ਅਤੇ ਉਹਦਾ ਜ਼ਿੰਦਗੀ ਦੀ ਸਾਰਥਿਕਤਾ ਵਿਚ ਵਿਸ਼ਵਾਸ ਪਰਤ ਆਇਆ। ਹਾਲਤ ਇਸ ਨੌਬਤ ਤੱਕ ਪਹੁੰਚੀ—

ਆਹ ਵੀ ਆਹ ਲੈਂਦਿਆਂ ਡਰਦੀ !
ਲੋਕ ਬੜਾ ਧਰਵਾਸਾ ਦਿੰਦੇ
ਏਸ ਤਰ੍ਹਾਂ ਜ਼ਿੰਦਗੀ ਨਹੀਂ ਖੜ੍ਹਦੀ !
(ਬੇ-ਬਹਾਰ ਬਾਗ਼)

ਇਹ ਰਿਸ਼ਤਾ ਤਨ ਅਤੇ ਮਨ ਦਾ
ਕਿਵੇਂ ਅਰੂਪ ਹੋ ਝੜਿਆ !
ਮੇਰੀ ਸ੍ਰਿਸ਼ਟੀ 'ਚ ਦਰਿਆ ਸੀ
ਮੇਰੀ ਦ੍ਰਿਸ਼ਟੀ 'ਚ ਹੈ ਸਹਿਰਾ ! (ਰੂਪ ਅਰੂਪ)

ਬੱਚਿਆਂ ਨਾਲ ਮਨਜੀਤ ਨੂੰ ਅੰਤਾਂ ਦਾ ਮੋਹ ਸੀ। ਇਕ ਵਾਰ ਅਸੀਂ ਲੁਧਿਆਣੇ ਉਹਨਾਂ ਕੋਲ ਠਹਿਰੇ ਹੋਏ ਸਾਂ। ਸਾਡੀ ਪਲੇਠੀ ਬੱਚੀ—ਕਰਾਂਤੀ—ਸਾਰਾ ਦਿਨ ਅੰਕਲ ਆਂਟੀ ਦੇ ਮੋਢਿਆਂ ਉਤੇ ਚੜ੍ਹੀ ਰਹਿੰਦੀ ਅਤੇ ਮਨਜੀਤ ਦਾ ਤਾਂ ਖਹਿੜਾ ਹੀ ਨਹੀਂ ਸੀ ਛੱਡਦੀ। ਦਿਨੇ ਦੋਵੇਂ ਮੀਆਂ ਬੀਵੀ

ਉਹਨੂੰ ਬਾਜ਼ਾਰ ਲੈ ਗਏ। ਨਿੱਕੇ ਨਿੱਕੇ ਸੋਫ਼ੇ, ਕੁਰਸੀਆਂ, ਭਾਂਡੇ, ਚਕਲੇ ਵੇਲਣੇ ਅਤੇ ਹੋਰ ਨਿੱਕ ਸੁੱਕ ਖਰੀਦ ਕੇ ਉਹਨਾਂ ਨੇ ਬੱਚੀ ਦਾ ਜਿਵੇਂ 'ਘਰ' ਵਸਾ ਦਿੱਤਾ। ਇਹਨਾਂ ਵਿਚੋਂ ਚਕਲਾ ਵੇਲਣਾ ਹਾਲੀਂ ਵੀ ਉਹਨੇ ਸਾਂਭਿਆ ਹੋਇਆ ਹੈ।

ਮਨਜੀਤ ਦਾ ਜਨਮ ੧੭ ਜੁਲਾਈ ੧੯੪੨ ਨੂੰ ਪਿੰਡ ਜੋਗਾ ਨੰਦ, ਜ਼ਿਲ੍ਹਾ ਬਠਿੰਡਾ ਵਿਚ ਕਿਹਰ ਸਿੰਘ ਬਾਹੀਆ ਦੇ ਘਰ ਹੋਇਆ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚੋਂ ਮੋਹਰੀ ਥਾਂ ਉਤੇ ਰਹਿ ਕੇ ਉਹਨੇ ਇਤਿਹਾਸ ਦੀ ਐੱਮ. ਏ. ਕੀਤੀ ਅਤੇ ਫੇਰ ਬੀ. ਐੱਡ। ਤਿੰਨ ਕੁ ਸਾਲ ਦੇਵ ਸਮਾਜ ਕਾਲਜ ਫਾਰ ਗਰਲਜ਼, ਫਿਰੋਜ਼ਪੁਰ ਵਿਖੇ ਉਹ ਪ੍ਰੋਫੈਸਰ ਰਹੀ। ੧੯੬੭ ਵਿਚ ਦਰਸ਼ਨ ਗਿੱਲ ਨਾਲ ਮਨਜੀਤ ਦੀ ਸ਼ਾਦੀ ਤੈਅ ਹੋਈ ਤਾਂ ਦਰਸ਼ਨ ਨੇ ਬੜੀ ਖ਼ੁਸ਼ੀ ਖ਼ੁਸ਼ੀ ਮੈਨੂੰ ਇਕ ਲੰਮਾ ਖ਼ਤ ਲਿਖ ਕੇ ਸ਼ਾਮਲ ਹੋਣ ਦੀ ਤਾਕੀਦ ਕੀਤੀ। ਉਹਨੇ ਲਿਖਿਆ ਕਿ ਜੇ ਮੈਂ ਸ਼ਾਦੀ ਵਿਚ ਸ਼ਾਮਲ ਨਾ ਹੋਇਆ ਤਾਂ ਉਹ ਸ਼ਾਦੀ ਹੀ ਨਹੀਂ ਕਰਵਾਏਗਾ। ਉਹਦਾ ਕੁਆਰਾ ਰਹਿ ਜਾਣਾ ਭਲਾ ਮੈਂ ਕਿਵੇਂ ਬਰਦਾਸ਼ਤ ਕਰਦਾ! ਸ਼ਾਦੀ ਮੋਗੇ ਹੋਈ, ਬੜੀ ਧੂਮ-ਧਾਮ ਨਾਲ। ਸ਼ਾਦੀ ਤੋਂ ਬਾਅਦ ਉਹ ਦੋਵੇਂ ਲੁਧਿਆਣੇ ਨੌਕਰੀ ਕਰਨ ਲੱਗੇ।— ਮਨਜੀਤ, ਗੌਰਮਿੰਟ ਹਾਇਰ ਸੈਕੰਡਰੀ ਸਕੂਲ ਵਿਚ ਅਤੇ ਦਰਸ਼ਨ, ਗੌਰਮਿੰਟ ਕਾਲਜ ਵਿਚ।

ਇਹਨੀਂ ਦਿਨੀਂ ਮਨਜੀਤ ਨੂੰ 'ਆਪਣਾ ਘਰ' ਬਣਾਉਣ ਦਾ ਫ਼ਿਕਰ ਹੋਇਆ। ਕਿਰਾਏ ਦੇ ਮਕਾਨਾਂ ਤੋਂ ਉਹ ਤੰਗ ਆ ਚੁੱਕੀ ਸੀ। ਸਕੂਲ ਅਧਿਆਪਕਾਵਾਂ ਨਾਲ ਰਲ ਕੇ ਉਹਨੇ ਇਕ ਕੋਆਪ੍ਰੇਟਿਵ ਸੋਸਾਇਟੀ ਬਣਾਈ ਅਤੇ ਜ਼ਮੀਨ ਖ਼ਰੀਦ ਲਈ। ਪਰ ਕੀਹਨੂੰ ਪਤਾ ਸੀ ਕਿ ਇਹ ਘਰ ਕਦੀ ਨਹੀਂ ਬਣ ਸਕਣਾ, 'ਬਾਲੂ ਕੀ ਭੀਤੁ' ਵਾਂਗ।

ਦਰਸ਼ਨ ਗਿੱਲ ਦੀ ਵੱਡੀ ਭੈਣ, ਬਲਜੀਤ ਕੈਨੇਡਾ ਜਾ ਰਹੀ ਸੀ। ਉਹਦੇ ਦੋਵੇਂ ਬੇਟੇ ਬਹੁਤ ਹੀ ਅੱਥਰੇ ਅਤੇ ਸ਼ਰਾਰਤੀ ਸਨ। 'ਕੀ ਪਤਾ ਜਹਾਜ਼ ਵਿਚੋਂ ਬਾਹਰ ਹੀ ਛਾਲਾਂ ਮਾਰ ਦੇਣ'—ਬਲਜੀਤ ਕਹਿਣ ਲੱਗੀ। ਬਲਜੀਤ ਦੇ ਕਹਿਣ ਮੁਤਾਬਿਕ ਉਹਨਾਂ ਦੋਹਾਂ ਨੂੰ 'ਨੱਥ ਪਾ ਕੇ ਰੱਖਣ' ਲਈ ਦਰਸ਼ਨ ਨੇ ਵੀ ਭੱਜ-ਨੱਠ ਕਰਕੇ ਆਪਣੇ ਕਾਗਜ਼ ਪੂਰੇ ਕਰਵਾਏ ਅਤੇ ਕੈਨੇਡਾ ਜਾਣ ਲਈ ਤਿਆਰ ਹੋ ਗਿਆ। ਜਾਣ ਤੋਂ ਪਹਿਲਾਂ ਮਨਜੀਤ ਅਤੇ ਉਹ ਸਾਡੇ ਕੋਲ ਆਏ। ਮਨਜੀਤ ਅੰਦਰੋਂ ਬਹੁਤ ਹੀ ਉੱਖੜੀ-ਉੱਖੜੀ ਅਤੇ ਉਦਾਸ ਸੀ, ਪਰ ਉਪਰੋਂ-ਉਪਰੋਂ ਗੱਲ-ਗੱਲ ਉੱਤੇ ਖਿਲਖਿਲਾਉਂਦੀ ਸੀ। ਉਹਦੇ ਕਹਿਣ ਉੱਤੇ ਮੈਂ ਗੱਲਾਂ-ਗੱਲਾਂ ਵਿਚ ਦਰਸ਼ਨ ਨੂੰ ਜਾਣ ਤੋਂ ਵਰਜਿਆ। ਮਲਵੀਂ ਜਿਹੀ ਜੀਭ ਨਾਲ ਉਹਨੇ ਹਾਮੀ ਵੀ ਭਰੀ, ਪਰ ਇਕ ਦਿਨ ਉਹ ਬਿਨਾਂ ਦੱਸੇ ਹੀ ਉਡਾਰੀ ਮਾਰ ਗਿਆ ਅਤੇ ਕੈਨੇਡਾ ਤੋਂ ਆਇਆ ਉਹਦਾ ਖ਼ਤ ਵੇਖ ਕੇ ਮੈਂ ਦੰਗ ਰਹਿ ਗਿਆ।

ਮਨਜੀਤ ਇਕੱਲੀ ਰਹਿ ਜਾਣ ਕਰਕੇ ਬਹੁਤ ਉਦਾਸ ਸੀ। ਗੋਦ ਸੱਖਣੀ ਹੋਣ ਦਾ ਉਹਨੂੰ ਬਹੁਤ ਹੀ ਝੋਰਾ ਸੀ। ਸਾਡੀ ਦੂਜੀ ਬੱਚੀ—ਰੋਹਿਨੀ—ਦੇ ਜਨਮ ਤੋਂ ਬਾਅਦ ਉਹਦਾ ਨਿਹੋਰੇ-ਭਰਿਆ ਖ਼ਤ ਆਇਆ ਕਿ ਅਸੀਂ ਬੇਸ਼ੱਕ ਉਹਨੂੰ ਸੂਚਨਾ ਦੇਣ ਦੀ 'ਖੇਚਲ' ਨਹੀਂ ਸੀ ਕੀਤੀ, ਪਰ ਉਹਨੂੰ ਇਹ ਖ਼ਬਰ 'ਕੈਨੇਡਾ ਰਾਹੀਂ' ਮਿਲ ਗਈ ਸੀ। ਫੇਰ ਦਰਸ਼ਨ ਨੇ ਮਨਜੀਤ ਨੂੰ ਵੀ ਕੈਨੇਡਾ ਬੁਲਾ ਲਿਆ। ਉਹ ਛੁੱਟੀ ਲੈ ਕੇ 'ਸੈਰ ਲਈ' ਕੈਨੇਡਾ ਚਲੀ ਗਈ। ਇਲਾਜ ਵੀ ਕਰਵਾਇਆ। ਇਹਦੇ ਫਲ-ਸਰੂਪ ੨੪ ਜੂਨ ੧੯੭੪ ਨੂੰ ਉਹਨਾਂ ਦੇ ਘਰ ਕਾਕੇ ਪਰਮਿੰਦਰ ਨੇ ਜਨਮ ਲਿਆ ਤਾਂ ਉਹਨਾਂ ਦੀ ਖ਼ੁਸ਼ੀ ਦਾ ਕੋਈ ਪਾਰਾਵਾਰ ਨਹੀਂ ਸੀ। ਪਰ ਇਹ ਖ਼ੁਸ਼ੀ ਬਹੁਤੀ ਦੇਰ ਨਾ ਰਹਿ ਸਕੀ। ਮਨਜੀਤ ਨੂੰ ਛਾਤੀਆਂ ਵਿਚ ਦਰਦ ਮਹਿਸੂਸ ਹੋਣ ਲੱਗਿਆ। ਕਿਸੇ ਅਦਿੱਖ ਹੋਣੀ ਦੇ ਡਰ ਕਰਕੇ ਜਲਦੀ ਚੈੱਕ-ਅੱਪ ਵੀ ਨਾ ਕਰਵਾਇਆ। ਪਰ ਆਖ਼ਰ ਉਸੇ ਸਾਲ ਨਵੰਬਰ ਵਿਚ ਹਸਪਤਾਲ ਜਾ ਕੇ ਵਿਖਾਇਆ ਤਾਂ ਉਹੀ ਹੋਇਆ ਜੀਹਦਾ ਡਰ ਸੀ। ਉਹਨੂੰ ਕੈਂਸਰ ਦੀ ਨਾਮੁਰਾਦ ਡੈਣ ਬੁਰੀ ਤਰ੍ਹਾਂ ਚਿੰਬੜ ਚੁੱਕੀ ਸੀ। ਪਰ ਹਾਲੀਂ ਘਰ ਵਾਲਿਆਂ ਨੇ ਉਹਨੂੰ ਇਸ ਬਾਰੇ ਦੱਸਿਆ ਨਹੀਂ ਸੀ।

ਦਰਸ਼ਨ ਗਿੱਲ ਨੂੰ ਕੈਨੇਡਾ ਖ਼ਬਰ ਮਿਲੀ ਤਾਂ ਉਹ ਹਰਫਲਿਆ ਹੋਇਆ ਭਾਰਤ ਪਹੁੰਚਿਆ। ਉਹਨੂੰ ਆਪਣਾ ਚਮਨ ਉੱਜੜਦਾ ਜਾਪ ਰਿਹਾ ਸੀ। ਕੁਝ ਸੁੱਝ ਨਹੀਂ ਸੀ ਰਿਹਾ। ਮਨਜੀਤ ਨੂੰ ਪੀ. ਜੀ. ਆਈ. ਚੰਡੀਗੜ੍ਹ ਵਿਚ ਦਾਖ਼ਲ ਕਰਵਾਇਆ ਗਿਆ। ਦਰਸ਼ਨ ਊਰੀ ਵਾਂਗ ਉੱਧੜਦਾ ਉੱਧੜਦਾ ਉਹਦੇ ਅੱਗੇ ਪਿੱਛੇ ਫਿਰ ਰਿਹਾ ਸੀ ਅਤੇ ਉਹਦਾ ਬੁਰਾ ਹਾਲ ਸੀ। ਮੈਂ ਅਤੇ ਮੇਰੀ ਪਤਨੀ, ਸੁਰਜੀਤ, ਮਨਜੀਤ ਦੀ ਖ਼ਬਰ ਲੈਣ ਗਏ। ਉਹਦੇ ਚਿਹਰੇ ਉਤੇ ਉਹੀ ਰੌਣਕ ਅਤੇ ਜਲਾਲ ਸੀ—ਜਿਵੇਂ ਕੋਈ ਗੱਲ ਨਹੀਂ ਹੁੰਦੀ। ਦਰਸ਼ਨ ਗਿੱਲ ਵਾਰਡ ਤੋਂ ਬਾਹਰ ਆ ਕੇ ਫੁੱਟ-ਫੁੱਟ ਕੇ ਰੋ ਲੈਂਦਾ ਸੀ, ਪਰ ਮਨਜੀਤ ਦੇ ਸਾਹਮਣੇ ਜਾ ਕੇ, ਦਿਲ ਉੱਤੇ ਪੱਥਰ ਅਤੇ ਬੁੱਲ੍ਹਾਂ ਉਤੇ ਮੁਸਕਰਾਹਟ ਰੱਖ ਕੇ ਉਹਦਾ ਦਿਲ ਧਰਾਉਂਦਾ ਰਹਿੰਦਾ ਸੀ। ਉਹਦੀਆਂ ਅੱਖਾਂ ਲਾਲ ਸਨ ਅਤੇ ਸੁੱਜੀਆਂ ਹੋਈਆਂ। ਮੈਂ ਦਰਸ਼ਨ ਨੂੰ ਦਿਲਬਰੀ ਦੇ ਰਿਹਾ ਸਾਂ—ਹੋਰ ਇਸ ਹਾਲਤ ਵਿਚ ਕਰ ਵੀ ਕੀ ਸਕਦਾ ਸਾਂ।

ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟ੍ਰਸਟ (ਕੈਨੇਡਾ) ਵਲੋਂ

# ਕੌਮਾਂਤਰੀ ਸਾਹਿਤ-ਸ਼੍ਰੋਮਣੀ ਮਨਜੀਤ ਯਾਦਗਾਰੀ ਪੁਰਸਕਾਰ

ਪੰਜਾਬੀ ਸਾਹਿਤ-ਸੰਸਾਰ ਵਿਚ ਇਸ ਸਮੇਂ ਵੱਖ-ਵੱਖ ਸਰਕਾਰੀ, ਅਰਧ-ਸਰਕਾਰੀ ਅਤੇ ਗੈਰ-ਸਰਕਾਰੀ ਸੰਸਥਾਵਾਂ ਵਲੋਂ ਕਈ ਸਨਮਾਨ, ਇਨਾਮ ਅਤੇ ਪੁਰਸਕਾਰ ਪਰਚੱਲਤ ਹਨ। ਪਰ ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟ੍ਰਸਟ (ਕੈਨੇਡਾ) ਵਲੋਂ ਕਾਇਮ ਕੀਤੇ ਗਏ **ਕੌਮਾਂਤਰੀ ਸਾਹਿਤ-ਸ਼ਰੋਮਣੀ ਮਨਜੀਤ ਯਾਦਗਾਰੀ ਪੁਰਸ਼ਕਾਰ** ਦਾ ਇਹਨਾਂ ਵਿਚ ਆਪਣਾ ਹੀ ਵਿਸ਼ੇਸ਼ ਅਤੇ ਨਿਵੇਕਲਾ ਸਥਾਨ ਹੈ।

ਜ਼ਿੰਦਗੀ ਹਮੇਸ਼ਾ ਆਪਣੀ ਅਨੰਤ ਤੋਰ ਤੁਰਦੀ ਰਹਿੰਦੀ ਹੈ। ਕਦੇ-ਕਦੇ ਪਾਂਧੀਆਂ ਨੂੰ ਕੋਈ ਅਜਿਹਾ ਹਮਸਫ਼ਰ ਮਿਲ ਜਾਂਦਾ ਹੈ, ਜਿਸ ਸਦਕਾ ਜੀਵਨ ਦੇ ਰਾਹਾਂ ਉਤੇ ਅਚਾਨਕ ਬਹਾਰ ਮੁਸਕਰਾ ਪੈਂਦੀ ਹੈ। ਜ਼ਿੰਦਗੀ ਸਾਕਾਰ ਰੂਪ, ਰੰਗ, ਮਹਿਕ ਅਤੇ ਮੁਸਕਰਾਹਟ ਜਾਪਦੀ ਹੈ। ਪਰ ਜੀਵਨ ਵਿਚ ਅਜਿਹੇ ਸੁਮੇਲ ਟਾਵੇਂ-ਟਾਵੇਂ ਹੀ ਹੁੰਦੇ ਹਨ। ਅਜਿਹਾ ਇਕ ਸੁਮੇਲ ਸੀ ਪੰਜਾਬੀ ਕਵੀ ਦਰਸ਼ਨ ਗਿੱਲ ਅਤੇ ਉਹਨਾਂ ਦੀ ਸਵਰਗਵਾਸੀ ਜੀਵਨ-ਸਾਥਣ ਪ੍ਰੋਫੈਸਰ ਮਨਜੀਤ ਗਿੱਲ ਦੀ ਅਦੁੱਤੀ ਜੋੜੀ। ਇਕ ਸਾਹਿਤਕਾਰ, ਦੂਜਾ ਸਾਹਿਤ ਦਾ ਰਸੀਆ, ਇਕ ਸ਼ਾਇਰ, ਦੂਜਾ ਸ਼ਿਅਰ ਦਾ ਸ਼ੈਦਾਈ।

ਪ੍ਰੋਫੈਸਰ ਮਨਜੀਤ ਗਿੱਲ ਨੇ ਜਦੋਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਇਤਿਹਾਸ ਦੀ ਐਮ. ਏ. ਪਾਸ ਕੀਤੀ, ਤਾਂ ਗੋਲਡ ਮੈਡਲ ਜਿੱਤਿਆ। ਉਹ ਇਕ ਬੜੀ ਦ੍ਰਿੜ੍ਹ, ਹੌਸਲੇਭਰੀ ਅਤੇ ਅਨੋਖੀ ਪ੍ਰਤਿਭਾ ਵਾਲੀ ਸ਼ਖ਼ਸੀਅਤ ਸੀ। ਪਰ 'ਏਕ ਜੋਤ ਦੋਏ ਮੂਰਤੀ' ਹੋਏ ਇਸ ਜੋੜੇ ਦੀ ਖ਼ੁਸ਼ੀ ਤਕਦੀਰ ਨੂੰ ਬਹੁਤਾ ਚਿਰ ਮਨਜ਼ੂਰ ਨਾ ਰਹੀ। ਪ੍ਰੋਫੈਸਰ ਮਨਜੀਤ ਗਿੱਲ ਕੈਂਸਰ ਦੀ ਨਾਮੁਰਾਦ ਬੀਮਾਰੀ ਨਾਲ ੨੨ ਜੁਲਾਈ ੧੯੭੫ ਨੂੰ ੩੩ ਸਾਲ ਦੀ ਭਰ ਜਵਾਨ ਉਮਰ ਵਿਚ ਸਵਰਗਵਾਸ ਹੋ ਗਈ। ਰੰਗੀ-ਵਸਦਾ ਚਮਨ ਉਜੜ ਗਿਆ। ਕਵੀ ਨੇ ਅਨੇਕਾਂ ਕਵਿਤਾਵਾਂ ਆਪਣੀ ਵਿੱਛੜੀ ਜੀਵਨ-ਸਾਥਣ ਦੀ ਯਾਦ ਵਿਚ ਸਿਰਜੀਆਂ।

ਗੱਲ ਬੜੀ ਵਾਰ 'ਨਿੱਜ' ਤੋਂ ਤੁਰ ਕੇ 'ਪਰ' ਤੱਕ ਦਾ ਸਫ਼ਰ ਕਰ ਲੈਂਦੀ ਹੈ, ਵਿਅਕਤੀਗਤ ਤੋਂ ਸਮੂਹਕ ਰੂਪ ਅਪਣਾ ਲੈਂਦੀ ਹੈ। ਇਸੇ ਤੱਥ ਨੂੰ ਮੁੱਖ ਰੱਖ ਕੇ ਕੁਝ ਸਾਹਿਤਕਾਰ ਮਿੱਤਰਾਂ ਦੀ ਸਲਾਹ ਨਾਲ ਵਿੱਛੜੀ ਹੋਈ ਸਾਹਿਤ

ਅਸੀਂ ਦੋਵੇਂ ਬੇਵਸੀ ਦੀ ਮੂਰਤ ਬਣੇ ਹੋਏ ਸਾਂ। ਅੰਦਰ ਦੋਵੇਂ ਸਹੇਲੀਆਂ ਉੱਚੀ ਉੱਚੀ ਹੱਸ ਰਹੀਆਂ ਸਨ—ਸੁਆਟਰਾਂ ਦੀਆਂ ਬੁਣਤੀਆਂ, ਜੈਮ ਅਤੇ ਅਚਾਰ ਪਾਉਣ ਦੇ ਢੰਗਾਂ ਤੋਂ ਲੈ ਕੇ ਆਪੋ-ਆਪਣੇ ਪਤੀਆਂ ਦੀਆਂ ਨਿੱਕੀਆਂ-ਮੋਟੀਆਂ ਆਦਤਾਂ ਉੱਤੇ ਟੀਕਾ-ਟਿੱਪਣੀ ਕਰ ਰਹੀਆਂ ਹਨ। ਸਿਸਟਰ ਵਾਰ-ਵਾਰ ਆ ਕੇ ਉਹਨਾਂ ਨੂੰ ਉੱਚੀ ਬੋਲਣ ਤੋਂ ਮਨ੍ਹਾ ਕਰ ਰਹੀ ਸੀ। ਪਰ ਮਨਜੀਤ ਸ਼ਾਇਦ ਆਪਣੇ ਦਿਲ ਦਾ ਗ਼ੁਬਾਰ ਕੱਢ ਹੀ ਲੈਣਾ ਚਾਹੁੰਦੀ ਸੀ। ਉਹ ਆਪਣੇ ਭਵਿੱਖ ਦੀਆਂ ਵਿਉਂਤਾਂ ਬਣਾ ਰਹੀ ਸੀ—ਬਿਲਕੁਲ ਮੌਤ ਦੀ ਦੰਦੀ ਉੱਤੇ ਖੜ੍ਹੀ ਹੋਈ, ਅਗਲੇ ਪਲ ਦੀ ਹੋਣੀ ਤੋਂ ਬੇਖ਼ਬਰ! ਭਰ ਸਿਆਲ ਦੀ ਰੁੱਤ ਸੀ ਅਤੇ ਬਾਹਰ ਕਾਲੇ ਬੱਦਲ ਘਿਰ ਆਏ ਸਨ। ਕੜ ਪਾਟਣ ਹੀ ਵਾਲਾ ਸੀ। ਖ਼ੁਦਾ ਖ਼ੈਰ ਕਰੇ, ਮੈਂ ਸੋਚਿਆ, ਅਤੇ ਮੇਰਾਂ ਦਿਲ ਦਹਿਲ ਗਿਆ।

ਪੀ. ਜੀ. ਆਈ. ਨੇ ਜਵਾਬ ਦੇ ਦਿੱਤਾ ਤਾਂ ਦਰਸ਼ਨ ਅੱਕੀਂ ਪਲਾਹੀਂ ਹੱਥ ਮਾਰਨ ਲੱਗ ਪਿਆ। ਦੇਸੀ ਇਲਾਜ ਕਰਵਾਉਂਦਾ ਰਿਹਾ, ਪਰ ਹੋਣੀ ਨੂੰ ਟਾਲ ਨਾ ਸਕਿਆ। ੨੨ ਜੁਲਾਈ ੧੯੭੫ ਨੂੰ ਮਨਜੀਤ ਦਾ ਹਾਸਾ ਸਦਾ ਲਈ ਬੰਦ ਹੋ ਗਿਆ। ਸਿਰਫ ਵਰ੍ਹਿਆਂ ਦੀ ਵਿੱਥ ਤੋਂ ਹੁਣ ਚਾਂਦੀ ਦੇ ਘੁੰਗਰੂਆਂ ਦੀ ਛਣਕਾਰ ਦਾ ਛਲਾਵਾ ਬਾਕੀ ਹੈ—ਮਿਰਗ ਛਲ ਵਾਂਗ! ਦਰਸ਼ਨ ਨੇ ਲਿਖਿਆ:

ਗ਼ਮ ਤੇਰੇ ਮੈਨੂੰ ਜਲਾਇਆ ਰਾਤ ਦਿਨ,
ਕਿੱਸਾ ਜੁ ਮੇਰਾ ਪੜ੍ਹੇਗਾ, ਉਹ ਯਾਦ ਤੈਨੂੰ ਕਰੇਗਾ!

ਮਨਜੀਤ ਯਾਦਗਾਰੀ ਪੁਰਸਕਾਰ ਸਥਾਪਤ ਕਰਕੇ ਦਰਸ਼ਨ ਗਿੱਲ ਉਹਦੀ ਯਾਦ ਨੂੰ ਜਿਵੇਂ ਸੱਜਰੀ ਰੱਖ ਰਿਹਾ ਹੈ, ਇਹ ਉਹਦਾ ਹੀ ਜਿਗਰਾ ਹੈ—ਨਹੀਂ ਤਾਂ ਆਪਣੇ ਹੀ ਅੱਲੇ ਜ਼ਖ਼ਮਾਂ ਨੂੰ ਮੁੜ-ਮੁੜ ਉਚੇੜਨਾ ਕੋਈ ਸੌਖਾ ਨਹੀਂ ਹੁੰਦਾ! ਇਸ ਪੁਰਸਕਾਰ ਨੂੰ ਪ੍ਰਾਪਤ ਕਰਨ ਵਾਲੇ ਸਾਹਿਤਕਾਰਾਂ—ਸ਼ੇਖੋਂ ਗਿਆਨੀ ਕੇਸਰ ਸਿੰਘ, ਸੋਹਨ ਸਿੰਘ ਜੋਸ਼, ਧੀਰ, ਗੁਰਸ਼ਰਨ ਸਿੰਘ, ਸੁਜਾਨ ਸਿੰਘ, ਸਤਿਆਰਥੀ, ਪਾਸ਼, ਰਘੁਬੀਰ ਢੰਡ, ਪ੍ਰੀਤਲੜੀ, ਸਹਿਰਾਈ, ਵਣਜਾਰਾ ਬੇਦੀ ਅਤੇ ਹੁਣ ਵਰਿਆਮ ਸਿੰਘ ਸੰਧੂ ਦੀ ਮਹਾਨਤਾ ਦੇ ਜਲੌਅ ਨਾਲ ਮਨਜੀਤ ਦੀ ਯਾਦ ਦਾ ਕੱਦ ਬੁੱਤ ਹੋਰ ਵੀ ਉਚੇਰਾ ਹੁੰਦਾ ਜਾਪਦਾ ਹੈ।

ਰਸੀਆ ਰੂਹ ਦੀ ਯਾਦਗਾਰ ਵਜੋਂ ਇਹ ਸਾਹਿਤਕ ਪੁਰਸਕਾਰ ਕਾਇਮ ਕਰਨ ਦਾ ਫ਼ੈਸਲਾ ਕੀਤਾ ਗਿਆ ਅਤੇ ਇਹਦਾ ਪਰਬੰਧ ਇਕ ਟ੍ਰਸਟ ਬਣਾ ਕੇ ਉਹਦੇ ਹਵਾਲੇ ਕਰ ਦਿਤਾ ਗਿਆ। ਟ੍ਰਸਟ ਦੇ ਪ੍ਰਧਾਨ ਪ੍ਰਸਿੱਧ ਕਵੀ ਗੁਰਚਰਨ ਰਾਮਪੁਰੀ, ਮੀਤ-ਪ੍ਰਧਾਨ ਮੰਨੇ ਪ੍ਰਮੰਨੇ ਕਹਾਣੀਕਾਰ ਗੁਰਬਚਨ ਸਿੰਘ ਭੁੱਲਰ, ਜਨਰਲ-ਸਕੱਤਰ ਪ੍ਰਤਿਭਾਸ਼ਾਲੀ ਕਵੀ ਦਰਸ਼ਨ ਗਿੱਲ ਅਤੇ ਮੈਂਬਰ ਜਾਣੇ-ਪਛਾਣੇ ਲੇਖਕ ਹਰਭਜਨ ਹਲਵਾਰਵੀ (ਸੰਪਾਦਕ 'ਪੰਜਾਬੀ ਟ੍ਰਿਬਿਊਨ'), ਜਗਤਾਰ ਢਾਅ ਤੇ ਦਰਸ਼ਨ ਨੱਤ ਹਨ।

ਸਨਮਾਨਾਂ, ਇਨਾਮਾਂ ਅਤੇ ਪੁਰਸਕਾਰਾਂ ਦੇ ਸੰਬੰਧ ਵਿਚ ਆਮ ਕਰਕੇ ਇਕ ਗੱਲ ਦੇਖਣ ਵਿਚ ਆਈ ਹੈ ਕਿ ਸਮਾਂ ਪੈਣ ਨਾਲ ਉਹ ਆਪਣੀ ਮਹੱਤਤਾ, ਕਦਰ ਅਤੇ ਸਾਖ ਜੇ ਗੁਆ ਨਹੀਂ ਤਾਂ ਘਟਾ ਜ਼ਰੂਰ ਬੈਠਦੇ ਹਨ। ਅਸਲ ਵਿਚ ਇਹ ਦੁਪਾਸੀ ਅਮਲ ਹੁੰਦਾ ਹੈ। ਜਿਥੇ ਸਾਹਿਤਕ ਪੁਰਸਕਾਰ ਸਾਹਿਤਕਾਰ ਦਾ ਮਾਣ ਕਰਦੇ ਹਨ, ਉਥੇ ਸਹੀ ਸਾਹਿਤਕਾਰ ਦੀ ਚੋਣ ਪੁਰਸਕਾਰਾਂ ਦਾ ਮਾਣ ਵਧਾਉਂਦੀ ਹੈ। ਪਰ ਕਿਉਂਕਿ ਭਾਂਤ-ਭਾਤ ਦੀਆਂ ਸੋਚਾਂ ਭਾਂਤ-ਭਾਂਤ ਦੇ ਗੌਂਆਂ ਅਤੇ ਦਬਾਵਾਂ ਕਾਰਨ ਚੋਣ ਹਮੇਸ਼ਾਂ ਹੀ ਸਹੀ ਨਹੀਂ ਹੁੰਦੀ, ਸੰਬੰਧਿਤ ਪੁਰਸਕਾਰ ਦਾ ਜਲੌਅ ਮੱਧਮ ਪੈ ਜਾਂਦਾ ਹੈ। ਇਹ ਗੱਲ ਅਖੌਤੀ ਸਰਬੋਤਮ ਇਨਾਮ, ਨੋਬਲ ਇਨਾਮ ਤੋਂ ਲੈ ਕੇ, ਸਾਡੇ ਭਾਰਤੀ ਸਾਹਿਤ ਅਕਾਦਮੀ ਦੇ ਇਨਾਮ ਸਮੇਤ ਹੇਠਾਂ ਤੱਕ ਦੇਖੀ ਜਾਂਦੀ ਹੈ।

**ਕੌਮਾਂਤਰੀ ਸਾਹਿਤ-ਸ਼੍ਰੋਮਣੀ ਮਨਜੀਤ ਯਾਦਗਾਰੀ ਪੁਰਸਕਾਰ** ਦੀ ਗੱਲ ਇਹਤੋਂ ਬਿਲਕੁਲ ਵੱਖਰੀ ਹੈ। ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟ੍ਰਸਟ (ਕੈਨੇਡਾ) ਦੀ ਨਿਰਪੱਖਤਾ, ਸੰਤੁਲਿਤ ਸੋਚ ਅਤੇ ਸਾਹਿਤਕਾਰਾਂ ਦੀ ਚੋਣ ਕਰਨ ਦੀ ਸਿਆਣਪ ਹੁਣ ਤੱਕ ਦੇ ਨਾਂਵਾਂ ਤੋਂ ਭਲੀਭਾਂਤ ਉਜਾਗਰ ਹੋ ਜਾਂਦੀ ਹੈ। ਇਸ ਲਿਖਤ ਦੇ ਅੰਤ ਉੱਤੇ ਦਿਤੇ ਜਾ ਰਹੇ ਇਹਨਾਂ ਨਾਂਵਾਂ ਵਿਚੋਂ ਕੋਈ ਇਕ ਨਾਂ ਵੀ ਅਜਿਹਾ ਨਹੀਂ ਜੀਹਦੇ ਵੱਲ ਉਂਗਲ ਕੀਤੀ ਜਾ ਸਕੇ ਤੇ ਵਰਿਆਮ ਸਿੰਘ ਸੰਧੂ ਦਾ ਨਾਂ ਸੁੱਚੇ ਮੋਤੀਆਂ ਦੀ ਇਸ ਮਾਲਾ ਦਾ ਨਵਾਂ ਮਣਕਾ ਹੈ।

ਅਸੀਂ ਪੰਜਾਬੀ ਬੋਲਣ ਵਾਲੇ ਲੋਕ ਦੁਨੀਆ ਦੇ ਹਰ ਕੋਨੇ ਵਿਚ ਫੈਲੇ ਹੋਏ ਹਾਂ। ਸੋ ਸਾਡੀ ਬੋਲੀ ਇਕ ਕੌਮਾਂਤਰੀ ਬੋਲੀ ਹੈ। ਪੰਜਾਬ ਤੋਂ ਬਾਹਰ ਸਥਾਪਤ ਹੋਇਆ ਇਹ ਸਭ ਤੋਂ ਪਹਿਲਾ ਸਾਹਿਤਕ ਪੁਰਸਕਾਰ ਹੈ। ਇਸ ਖ਼ਾਤਰ ਸੰਸਾਰ ਭਰ ਦੇ ਪੰਜਾਬੀ ਸਾਹਿਤਕਾਰਾਂ ਵਿਚੋਂ ਚੋਣ ਕੀਤੀ ਜਾਂਦੀ ਹੈ। ਇਸ ਸਾਲਾਨਾ ਪੁਰਸਕਾਰ ਦੀ ਚੋਣ ਵਾਸਤੇ ਭਾਰਤ, ਇੰਗਲੈਂਡ ਅਤੇ ਕੈਨੇਡਾ, ਆਦਿ ਵਿਚ ਵੱਸਦੇ ਟ੍ਰਸਟ ਦੇ ਮੈਂਬਰ ਆਪਣੇ ਵਲੋਂ ਨਾਂ ਤਜਵੀਜ਼ ਕਰਦੇ ਹਨ। ਇਸ ਖ਼ਾਤਰ ਪਿਛਲੇ ਤਿੰਨ ਸਾਲਾਂ ਵਿਚ ਛਪੀ ਹੋਈ ਪੁਸਤਕ ਵਿਚਾਰੀ ਜਾਂਦੀ ਹੈ ਜਾਂ ਸਾਹਿਤਕਾਰ ਦੀ ਸਮੁੱਚੀ ਸਾਹਿਤਕ ਦੇਣ ਨੂੰ ਆਧਾਰ ਮੰਨਿਆ ਜਾਂਦਾ ਹੈ।

ਹੁਣ ਤੱਕ ਜਿਨ੍ਹਾਂ ਮਾਣਯੋਗ ਸਾਹਿਤਕਾਰਾਂ ਨੂੰ ਇਹ ਪੁਰਸਕਾਰ ਭੇਟ ਕੀਤਾ ਗਿਆ ਹੈ, ਉਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ।

### ਹੁਣ ਤੱਕ ਦੇ ਸਨਮਾਨਿਤ ਲੇਖਕ

੧. ੧੯੮੦—ਪ੍ਰਮੁੱਖ ਆਲੋਚਕ, ਚਿੰਤਕ, ਕਹਾਣੀਕਾਰ ਅਤੇ ਨਾਟਕਕਾਰ, ਸੰਤ ਸਿੰਘ ਸੇਖੋਂ।

੨. ੧੯੮੧—ਪ੍ਰਸਿੱਧ ਨਾਵਲਕਾਰ, ਗਿਆਨੀ ਕੇਸਰ ਸਿੰਘ।

੩. ੧੯੮੨—ਪੰਜਾਬੀ ਪੱਤਰਕਾਰੀ ਦੇ ਪਿਤਾਮਾ, ਸੰਗਰਾਮੀਏ ਸਾਹਿਤਕਾਰ ਅਤੇ ਲੋਕ—ਪੱਖੀ ਇਤਿਹਾਸਕਾਰ, ਸੋਹਨ ਸਿੰਘ ਜੋਸ਼।

੪. ੧੯੮੩—ਲੋਕ—ਹਿਤ ਅਤੇ ਲੋਕ—ਪੱਖ ਦੇ ਪੈਂਤਰੇ ਉਤੇ ਡਟ ਕੇ ਕਲਮ ਚਲਾਉਣ ਵਾਲੇ ਸੂਰਮੇ ਸਾਹਿਤਕਾਰ, ਸੰਤੋਖ ਸਿੰਘ ਧੀਰ।

੫. ੧੯੮੪—ਨਾਟ—ਕਲਾ ਰਾਹੀਂ ਲੋਕ—ਹਿਤ ਦਾ ਪਰਚਮ ਨਿਰੰਤਰ ਉੱਚਾ ਲਹਿਰਾਉਣ ਵਾਲੇ ਅਣਥੱਕ ਸੰਗਰਾਮੀਏ, ਗੁਰਸ਼ਰਨ ਸਿੰਘ।

੬. ੧੯੮੫—ਪੰਜਾਬੀ ਕਹਾਣੀ ਦੇ ਪਿਤਾਮਾ, ਸੁਜਾਨ ਸਿੰਘ।

੭. ੧੯੮੬—ਬਹੁਪੱਖੀ ਪ੍ਰਤਿਭਾ ਦੇ ਸੁਆਮੀ, ਦਰਵੇਸ਼ ਸਾਹਿਤਕਾਰ, ਦੇਵਿੰਦਰ ਸਤਿਆਰਥੀ।

੮. ੧੯੮੭—ਲੋਕ-ਹਿਤ ਦੇ ਮਾਰਗ ਦੇ ਅਮਰ ਕਵੀ, ਪਾਸ਼।

੯. ੧੯੮੮—ਪੰਜਾਬੀ ਕਹਾਣੀ ਦਾ ਮਾਣ, ਰਘੁਬੀਰ ਢੰਡ।

੧੦. ੧੯੮੯—ਲੋਕ—ਹਿਤ ਦਾ ਸੰਸਥਾਈ ਬੁਲਾਰਾ, ਪ੍ਰੀਤਲੜੀ।

੧੧. ੧੯੯੦—ਸੂਰਬੀਰ ਕਵੀ, ਪਿਆਰਾ ਸਿੰਘ ਸਹਿਰਾਈ।

੧੨. ੧੯੯੧--ਲੋਕ ਧਾਰਾ ਦਾ ਤਪੱਸਵੀ, ਡਾ. ਵਣਜਾਰਾ ਬੇਦੀ।

੧੩. ੧੯੯੨—ਸਮਰੱਥਾਵਾਨ ਲੋਕ-ਹਿਤੈਸ਼ੀ ਕਹਾਣੀਕਾਰ, ਵਰਿਆਮ ਸਿੰਘ ਸੰਧੂ।

ਇਸ ਪੁਰਸਕਾਰ ਦੇ ਰੂਪ ਵਿਚ ਵਰਿਆਮ ਸਿੰਘ ਸੰਧੂ ਜੀ ਨੂੰ ਗਿਆਰਾਂ ਹਜ਼ਾਰ ਰੁਪਏ, ਮਾਣ-ਪੱਤਰ ਅਤੇ ਸ੍ਰੀਮਤੀ ਸੰਧੂ ਨੂੰ ਇਕ ਦੁਸ਼ਾਲਾ ਭੇਟ ਕੀਤੇ ਜਾ ਰਹੇ ਹਨ।

ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟ੍ਰਸਟ (ਕੈਨੇਡਾ)

# ਵਰਿਆਮ ਸੰਧੂ :
# ਪ੍ਰਾਪਤੀ ਅਤੇ ਸੰਭਾਵਨਾ

### ਅਤਰ ਸਿੰਘ

ਵਰਿਆਮ ਸੰਧੂ ਕੁਝ ਉਨ੍ਹਾਂ ਗਿਣੇ ਚੁਣੇ ਪੰਜਾਬੀ ਸਾਹਿਤਕਾਰਾਂ ਵਿਚੋਂ ਇਕ ਮਹੱਤਵਪੂਰਨ ਨਾਂ ਹੈ ਜਿਨ੍ਹਾਂ ਨੂੰ ਨਕਸਲਵਾਦੀ ਲਹਿਰ ਦਾ ਨਿੱਜੀ ਅਨੁਭਵ ਸੀ। ਇਹ ਅਨੁਭਵ ਤਾਂ ਹੋਰ ਵੀ ਬਹੁਤ ਸਾਰੇ ਸਾਹਿਤਕਾਰਾਂ ਨੂੰ ਸੀ ਪਰੰਤੂ ਉਹ ਇਕ ਅੱਧ ਚਮਤਕਾਰ ਦਿਖਾ ਸਕੇ ਜੋ ਪੰਜਾਬੀ ਸਾਹਿਤ ਦੀ ਇਤਿਹਾਸਧਾਰਾ ਚੋਂ ਅਲੋਪ ਹੋ ਗਏ। ਜਿਨਾਂ ਗਿਣੇ ਚੁਣੇ ਸਾਹਿਤਕਾਰਾਂ ਦੀ ਕਤਾਰ ਵਿੱਚ ਮੈਂ ਵਰਿਆਮ ਸੰਧੂ ਨੂੰ ਗਿਣਦਾ ਹਾਂ ਉਨ੍ਹਾਂ ਵਿਚ ਪਾਸ਼, ਅਮਰਜੀਤ ਚੰਦਨ, ਹਰਭਜਨ ਹਲਵਾਰਵੀ, ਲਾਲ ਸਿੰਘ ਦਿਲ, ਸੰਤ ਸੰਧੂ, ਮੋਹਨਜੀਤ ਸੁਰਜੀਤ ਲੀਅ ਆਦਿ ਦੇ ਨਾਂ ਸ਼ਾਮਲ ਹਨ। ਇੰਨ੍ਹਾਂ ਲੇਖਕਾਂ ਦੀ ਸਾਂਝੀ ਪਛਾਣ ਇਹ ਹੈ ਕਿ ਇਹ ਹਾਲਾਤ ਦਾ ਸ਼ਿਕਾਰ ਨਹੀਂ ਹੋਏ ਸਗੋਂ ਆਪਣੀ ਰਚਨਾਤਮਕ ਪ੍ਰਤਿਭਾ ਦੀ ਸਹਾਇਤਾ ਨਾਲ ਸਾਹਿਤ ਸਾਧਨਾ ਕਰਦੇ ਰਹੇ। ਆਪਣੀ ਪਰਸਥਿਤੀ ਨੂੰ ਵਿਜਈ ਹੋਣ ਨਹੀਂ ਦਿਤਾ ਸਗੋਂ ਉਸ ਵਿੱਚੋਂ ਸਜੀਵ ਬਚ ਨਿਕਲੇ। ਇਹ ਇਕ ਦੇਵਨੇਤ ਦੀ ਹੀ ਗੱਲ ਕਹੀ ਜਾ ਸਕਦੀ ਹੈ ਕਿ ਇਨ੍ਹਾਂ ਸਾਰੇ ਲੇਖਕਾਂ ਵਿਚੋਂ ਵਰਿਆਮ ਸੰਧੂ ਇਕੋ ਇਕ ਗਲਪਕਾਰ ਹੈ। ਕੀ ਇਸ ਦਾ ਇਹ ਅਰਥ ਲਈਏ ਕਿ ਗਲਪਕਾਰੀ ਬਾਕੀ ਸਾਹਿਤ ਵਿਧਾਵਾਂ ਨਾਲੋਂ ਵਧੇਰੇ ਔਖੀ ਤੇ ਜਟਿਲ ਕਲਾ ਰੂਪ ਹੈ। ਵੈਸੇ ਤਾਂ ਵਰਿਆਮ ਸੰਧੂ ਨੇ ਵੀ ਆਪਣਾ ਸਾਹਿਤਕ ਸਫਰ ਕਵਿਤਾ ਤੋਂ ਹੀ ਆਰੰਭ ਕੀਤਾ ਸੀ।

ਕਿਸੇ ਵੀ ਵੱਡੀ ਕ੍ਰਾਂਤੀਕਾਰੀ ਲਹਿਰ ਵਿਚ ਹਿੱਸਾ ਲੈਣ ਵਾਲੇ ਲੇਖਕਾਂ, ਖਾਸ ਤੌਰ ਤੇ ਲਹਿਰ ਦੇ ਅਸਫਲ ਰਹਿ ਜਾਣ ਦੀ ਹਾਲਤ ਵਿਚ, ਗਲਪਕਾਰੀ ਇਤਨਾ ਸੌਖਾ ਕਾਰਜ ਨਹੀਂ ਜਿਤਨਾ ਆਮ ਤੌਰ ਤੇ ਸਮਝਿਆ ਜਾਂਦਾ ਹੈ। ਇਸ ਵਿਚ ਕਈ ਮੁਸ਼ਕਲਾਂ ਪੇਸ਼ ਆਉਂਦੀਆਂ ਹਨ। ਸਭ ਤੋਂ ਵੱਡੀ ਮੁਸ਼ਕਲ ਆਪਣੇ ਹੀ ਕੀਤੇ ਕਰਮਾਂ ਤੋਂ ਵੈਰਾਗਵਾਨ ਹੋ ਜਾਣਾ ਅਤੇ ਜਿਹੜੇ ਕਰਮ ਆਪ ਨਾ ਵੀ ਕੀਤੇ ਹੋਣ ਉਨ੍ਹਾਂ ਪ੍ਰਤੀ ਚੁੱਪ ਰਹਿ ਕੇ ਪ੍ਰਵਾਨ ਕਰ ਲੈਣਾ, ਇਕੋ ਸਿੱਕੇ ਦੇ ਸਿੱਧੇ ਤੇ ਪੁੱਠੇ ਪਾਸੇ ਹਨ। ਵਰਿਆਮ ਸੰਧੂ ਦੀ ਗਲਪ ਰਚਨਾ ਵਿਚ ਨਕਸਲਵਾਦੀ ਲਹਿਰ ਦੀ ਕੋਈ ਵੀ ਗਵਾਹੀ ਨਹੀਂ। 'ਵਾਪਸੀ' ਵਿਚ ਸੰਧੂ ਨੇ ਨਕਸਲਵਾਦੀ ਲਹਿਰ ਉਪਰ ਪੁਨਰ-ਝਾਤ ਮਾਰੀ ਹੈ। ਡਾ: ਅਤਰ ਸਿੰਘ ਦੀ ਨਜ਼ਰ ਹੇਠੋਂ ਉਹ ਕਹਾਣੀ ਲੰਘੀ ਹੋਵੇ—ਸੰਪਾਦਕ। ਇਹ ਨਾ ਕੋਈ ਆਰੋਪ ਹੈ ਨਾ ਕੋਈ ਪ੍ਰਾਪਤੀ। ਇਹ ਉਹ ਤੱਥ ਹੈ ਜਿਸ ਨੂੰ ਇਕ ਤੱਤ ਵਿਚ ਪ੍ਰਵਰਤਿਤ ਕਰਨ ਲਈ ਬਹੁਤ ਲੰਮੇ ਸਮੇਂ ਦੀ ਸਾਧਨਾ ਚਾਹੀਦੀ ਹੈ। ਇਹਨਾਂ ਟਿੱਪਣੀਆਂ ਦੇ ਕਲੇਵਰ ਵਿਚ ਇਹ ਗੱਲ ਨਹੀਂ ਆਉਂਦੀ।

ਵਰਿਆਮ ਸੰਧੂ ਆਪਣੀ ਪੀੜ੍ਹੀ ਅਤੇ ਆਪਣੇ ਪਿਛੋਕੜ ਦੇ ਪੰਜਾਬੀ ਕਹਾਣੀ ਲੇਖਕਾਂ ਵਿਚ ਸ਼ਰੋਮਣੀ ਸਥਾਨ ਰੱਖਦਾ ਹੈ। ਉਸ ਦੀਆਂ 'ਅੰਗ ਸੰਗ' ਤੇ 'ਭੱਜੀਆਂ ਬਾਹੀਂ' ਕਹਾਣੀ ਸੰਗ੍ਰਹਿ ਦੀਆਂ ਸੰਕਲਿਤ ਕਹਾਣੀਆਂ ਅਤੇ ਕੁਝ ਹੋਰ ਰਸਾ-ਲਿਆਂ ਵਿਚ ਛਪੀਆਂ ਵਿਕੋਲਿਤਰੀਆਂ ਕਹਾਣੀਆਂ 'ਚ ਸਭ ਤੋਂ ਵੱਡੀ ਸਿਫਤ ਇਹ ਹੈ ਕਿ ਸੰਧੂ ਨੇ ਇਕ ਐਸਾ ਮਾਨਵ-ਵਾਦੀ ਪਰਿਪੇਖ ਪ੍ਰਾਪਤ ਕਰ ਲਿਆ ਹੈ ਜਿਸ ਦੁਆਰਾ ਉਹ ਆਪਣੇ ਆਲੇ ਦੁਆਲੇ ਵਾਪਰ ਰਹੇ ਸੱਚ ਨੂੰ ਘੋਖਣ ਪਰਖਣ ਅਤੇ ਪਛਾਨਣ ਦੇ ਸਮੱਰਥ ਹੋ ਗਿਆ ਹੈ। ਪ੍ਰਸਿਧ ਰੂਸੀ ਮਾਰਕਸਵਾਦੀ ਸਿਧਾਂਤਕਾਰ ਜੀ. ਵੀ. ਪਲੈਖਾਨੋਵ ਨੇ ਕਿਹਾ ਹੈ ਕਿ ਸਭ ਫਿਲਾਸਫੀਆਂ, ਸਾਰੇ ਸਿਸਟਮਾਂ ਦੀ ਰਚਨਾ ਮਨੁੱਖ ਨੇ ਕੀਤੀ ਹੈ। ਲੇਕਿਨ ਸਭ ਫਿਲਾਸਫੀਆਂ ਤੇ ਸਿਸਟਮ ਰਲਕੇ ਇਕ ਮਨੁੱਖ ਦੀ ਸਿਰਜਣਾ ਨਹੀਂ ਕਰ ਸਕਦੀਆਂ। ਇਸਦਾ ਭਾਵ ਇਹ ਹੋਇਆ ਕਿ ਬਹਰਹਾਲ ਮਨੁਖ ਇਕ ਐਸਾ ਸੱਚ ਹੈ ਜੋ ਹਰ ਸਿਧਾਂਤ ਦੇ ਬੀਤ ਜਾਣ ਪਿਛੋਂ ਆਪਣੀ ਮਾਨਵੀ ਸ਼ਕਤੀ ਦੁਆਰਾ ਨਵੇਂ ਸੱਚ ਸਿਰਜਣ ਦੇ ਸਮੱਰਥ ਹੈ।

ਇਸ ਮਾਨਵਵਾਦੀ ਪਰਿਪੇਖ ਦਾ ਉਪਯੋਗ ਵਰਿਆਮ ਸੰਧੂ ਨੇ ਉਨ੍ਹਾਂ ਕਹਾਣੀਆਂ ਵਿਚ ਵੀ ਕੀਤਾ ਹੈ ਜਿਹੜੀਆਂ 'ਅੰਗ ਸੰਗ' ਸੰਗ੍ਰਹਿ ਵਿਚ ਸ਼ਾਮਲ ਹਨ। ਇਨ੍ਹਾਂ ਦੀ ਮਨ ਨੂੰ ਟੁੰਬਣ ਵਾਲੀ ਗੱਲ ਇਹ ਹੈ ਕਿ ਮਨੁਖ ਆਪਣੇ ਹਾਲਾਤ ਦੇ ਹੱਥੋਂ ਕਿੰਨਾ ਲਾਚਾਰ ਹੋ ਗਿਆ ਹੈ। ਉਹ ਆਪਣੀ ਪਰਸਥਿਤੀ ਦੀ ਵਿੰਡਬਨਾ ਤੋਂ ਵੀ ਸੁਚੇਤ ਨਹੀਂ ਹੁੰਦਾ। ਪ੍ਰਤਿਭਾਵਾਨ ਲੇਖਕ ਇਸ ਚੇਤਨਾ ਦੁਆਰਾ ਹੀ ਉਹਨਾਂ ਪਰਿਸਥਿਤੀਆਂ ਨੂੰ ਵਿਅੰਗਮਈ ਅਰਥ ਦੇ ਕੇ ਪਾਠਕ ਨੂੰ ਉਨ੍ਹਾਂ ਦੇ ਆਤੰਕ ਤੇ ਸੰਤਾਪ ਤੋਂ ਮੁਕਤ ਕਰ ਦਿੰਦਾ ਹੈ। 'ਅੰਗ ਸੰਗ' ਦੀਆਂ ਕਹਾਣੀਆਂ ਪੰਜਾਬ ਦੀ ਛੋਟੀ ਕਿਰਸਾਣੀ ਦੇ ਆਰਥਕ ਤੇ ਭਾਈਚਾਰਕ ਸੰਤਾਪ ਤੋਂ ਆਪਣੇ ਅਰਥ ਪ੍ਰਾਪਤ ਕਰਦੀਆਂ ਹਨ। ਇੱਥੇ ਇੱਕ ਗੱਲ ਸਪੱਸ਼ਟ ਹੈ ਕਿ ਸੰਧੂ ਦੀ ਪ੍ਰਤਿਬੱਧਤਾ ਕਿਸੇ ਸਿਧਾਂਤ ਨਾਲ ਜਾਂ ਕਿਸੇ ਰਾਜਨੀਤਕ ਵਿਚਾਰਧਾਰਾ ਜਾਂ ਕਿਸੇ ਲਹਿਰ ਨਾਲ ਨਹੀਂ, ਉਹ ਤਾਂ ਜਾਂ ਪਾਲ ਸਾਰਤ੍ਰ ਵਾਂਗ ਸਿਧਾਂਤ ਦੇ ਮਾਨਵੀ ਚਿਹਰੇ ਦੀ ਤਲਾਸ਼ ਵਿਚ ਹੈ। ਇਹ ਮਾਨਵੀ ਚਿਹਰਾ ਨਾ ਅਕਾਸ਼ੋਂ ਉਤਰਨਾ ਹੈ ਨਾ ਮਨੁੱਖ, ਸਮਾਜ ਤੇ ਇਤਿਹਾਸ ਵਿਚ ਇਸ ਨੇ ਹਸਤਾਖੇਪ ਕਰਨਾ ਹੈ। ਸਾਧਾਰਨ ਮਨੁੱਖ ਦੇ ਮਾਨਵਘਾਤੀ ਸੰਦਰਭ ਵਿਚ ਆਪਣੀ ਸਾਧਾਰਨਤਾ

ਤੇ ਮਾਨਵਤਾ ਨੂੰ ਬਚਾਈ ਰਖਣਾ। ਇਹ ਉਹ ਸੂਰਤ ਹੈ ਜਿਸ ਦੁਆਰਾ ਵਰਿਆਮ ਸੰਧੂ ਨੇ ਆਪਣੇ ਵੇਖੇ ਭਾਖੇ ਸੱਚ ਦਾ ਪੁਨਰ ਨਿਰਮਾਣ ਕੀਤਾ ਹੈ।

ਪੰਜਾਬ ਜਿਸ ਘੋਰ ਸੰਕਟ ਵਿਚੋਂ ਲੰਘਿਆ ਹੈ ਉਸ ਦੀ ਥਾਹ ਅਜੇ ਕਿਸੇ ਨੇ ਨਹੀਂ ਪਾਈ। ਇਸ ਵਿਸ਼ੇ ਦੇ ਵਿਭਿੰਨ ਪੱਖਾਂ ਨੂੰ ਲੈ ਕੇ ਬੜਾ ਕੁਝ ਲਿਖਿਆ ਜਾ ਚੁੱਕਾ ਹੈ ਅਤੇ ਲਿਖਿਆ ਜਾਂਦਾ ਰਹੇਗਾ। ਇਸ ਖੇਤਰ ਵਿਚ ਉਸ ਦੀਆਂ ਦੋ ਕਹਾਣੀਆਂ 'ਭੱਜੀਆਂ ਬਾਹੀਂ' ਅਤੇ 'ਮੈਂ ਹੁਣ ਠੀਕ ਠਾਕ ਹਾਂ' ਪੰਜਾਬੀ ਕਹਾਣੀ ਦੀ ਬਹੁਤ ਵਡਮੁੱਲੀ ਪ੍ਰਾਪਤੀ ਹਨ। ਇਨ੍ਹਾਂ ਨਾਲ ਬਰ ਮੇਚਣ ਵਾਲੀਆਂ ਵਿਰਲੀਆਂ ਹੀ ਕਹਾਣੀਆਂ ਪੰਜਾਬੀ ਵਿਚ ਲਿਖੀਆਂ ਗਈਆਂ ਹਨ। ਇਨ੍ਹਾਂ ਕਹਾਣੀਆਂ ਵਿਚ ਸੰਕਟ ਦੀ ਵਿਰਾਟਤਾ ਅਤੇ ਇਸ ਤੋਂ ਉਤਪੰਨ ਹੋਈਆਂ ਅਨੇਕ ਪਰਤਾਂ ਨੇ ਮਾਨਵੀ ਪਰਿਸਥਿਤੀਆਂ ਤੇ ਪ੍ਰਵਿਰਤੀਆਂ ਨੂੰ ਸਾਕਾਰ ਕਰਨ ਲਈ ਪੰਜਾਬੀ ਲੇਖਕਾਂ ਤੇ ਬੁਧੀਜੀਵੀਆਂ ਲਈ ਬੜੇ ਬਿਖਮ ਚੈਲੰਜ ਪੈਦਾ ਕੀਤੇ ਹਨ। ਇਸ ਸੰਕਟ ਵਿਚ ਬਹੁਤੇ ਲੇਖਕ ਆਪਣੇ ਮਾਨਵੀ ਆਦਰਸ਼ਾਂ ਤੋਂ ਡੋਲ ਗਏ ਸਨ। ਉਨ੍ਹਾਂ ਦਾ ਸੰਬੋਧਨ ਮਾਨਵਤਾ ਦੀ ਥਾਂ ਸਿੱਖੀ ਮਾਨਸਿਕਤਾ ਤਕ ਸੀਮਿਤ ਹੋ ਕੇ ਰਹਿ ਗਿਆ ਸੀ। ਵਰਿਆਮ ਸੰਧੂ ਨੇ ਆਪਣੇ ਮਾਨਵਾਦੀ ਪਰਿਪੇਖ ਨੂੰ ਹੋਰ ਵੀ ਨਿਸ਼ਠਾ ਨਾਲ ਕਾਇਮ ਰਖਿਆ, ਉਸ ਦਾ ਸੰਬੋਧਨ ਪੰਜਾਬੀ ਜਾਂ ਭਾਰਤੀ ਮਾਨਸਿਕਤਾ ਤਕ ਸੀਮਤ ਨਹੀਂ ਰਿਹਾ ਸਗੋਂ ਸਮੁੱਚੀ ਮਾਨਵਤਾ ਤਕ ਫੈਲ ਗਿਆ। **ਮੇਰੀ ਜਾਚੇ ਇਹ ਦੋਵੇਂ ਕਹਾਣੀਆਂ ਮਾਡਰਨ ਵਰਲਡ ਕਲਾਸਿਕਸ ਵਿਚ ਆਪਣਾ ਸਥਾਨ ਪ੍ਰਾਪਤ ਕਰਨ ਦੇ ਸਮਰੱਥ ਹਨ।**

ਵਰਿਆਮ ਸੰਧੂ ਨੇ ਆਪਣੀ ਕਲਾ ਦੀ ਸਾਧਨਾ ਲਈ ਜਿਸ ਸਾਹਿਤ ਰੂਪ ਨੂੰ ਅਪਣਾਇਆ ਹੈ, ਉਸ ਨੂੰ ਇਕ ਨਵੀਂ ਨੁਹਾਰ, ਨਵਾਂ ਮੁਹਾਵਰਾ, ਨਵਾਂ ਅੰਦਾਜ਼ ਪ੍ਰਦਾਨ ਕੀਤਾ ਹੈ। ਵਰਿਆਮ ਸੰਧੂ ਦੀ ਬੋਲੀ ਦੀ ਵਿਲੱਖਣਤਾ ਵੀ ਹੈ ਕਿ ਉਹ ਇਨਕਲਾਬੀ ਲੱਫਾਜ਼ੀ, ਖੋਖਲੇ ਆਦਰਸ਼ਾਂ ਅਤੇ ਪਾਖੰਡ ਸ਼ੈਲੀ ਨੂੰ ਨਹੀਂ ਵਰਤਦਾ! ਇਸੇ ਕਰਕੇ ਉਸਦੀ ਗਲਪ ਰਚਨਾ ਵਿਚ ਵਿਅੰਗ ਦੀ ਸੁਰ ਤਿੱਖੀ ਹੈ। ਕਿਸੇ ਪਰਿਸਥਿਤੀ ਨੂੰ ਉਭਾਰਨਾ, ਕਿਸੇ ਮਨੋਦਸ਼ਾ ਨੂੰ ਨਿਰੂਪਤ ਕਰਨਾ, ਕਹਾਣੀ ਨੂੰ ਨਿੱਗਰ ਸਮਾਜਕ ਜਾਂ ਮਨੋਵਿਗਿਆਨਕ ਵਿਸਥਾਰਾਂ ਰਾਹੀਂ ਉਲੀਕਣਾ ਅਤੇ ਫਿਰ ਪਾਠਕ ਦਾ ਵਿਸਵਾਸ਼ ਜਿੱਤ ਲੈਣਾ, ਇਹ ਕੁਝ ਹੋਰ ਅੰਸ਼ ਹਨ, ਜਿਨ੍ਹਾਂ ਸੰਬੰਧੀ ਅਜੇ ਹੋਰ ਬਹੁਤ ਕੁਝ ਕਿਹਾ ਜਾ ਸਕਦਾ ਹੈ। ਕੁਲ ਮਿਲਾ ਕੇ ਵਰਿਆਮ ਸੰਧੂ ਨੇ ਪੰਜਾਬੀ ਕਹਾਣੀ ਤੋਂ ਵਿਰਸੇ ਵਿਚ ਜੋ ਕੁਝ ਪ੍ਰਾਪਤ ਕੀਤਾ ਹੈ ਉਸ ਵਿਚ ਨਿਸ਼ਚੇ ਹੀ ਨਵਾਂ ਵਿਸਤਾਰ, ਨਵੀਂ ਗਹਿਰਾਈ ਪੈਦਾ ਕੀਤਾ ਹੈ। ਇਸ ਸਮੇਂ ਸੰਧੂ ਦੀ ਕਲਾ ਕੌਸ਼ਲਤਾ ਆਪਣੀ ਸਿਖਰ ਤੇ ਹੈ। ਉਸ ਤੋਂ ਇਹ ਆਸ ਰੱਖਣੀ ਵਾਜਬ ਹੈ ਕਿ ਉਹ ਭਵਿੱਖ ਵਿਚ ਆਪਣੀਆਂ ਲਿਖਤਾਂ ਦੁਆਰਾ ਪੰਜਾਬੀ ਕਹਾਣੀ ਨੂੰ ਛਿਨ-ਭੰਗਰੀ ਨਹੀਂ ਸਦੀਵੀ ਸੱਚ ਸਿਰਜਣ ਦੇ ਯੋਗ ਬਣਾਵੇਗਾ।

---

× ਸਮਕਾਲੀ ਪੰਜਾਬੀ ਕਹਾਣੀਕਾਰਾਂ ਵਿਚ ਵਰਿਆਮ ਸਿੰਘ ਸੰਧੂ ਇਕ ਉੱਘਾ ਨਾਂ ਹੈ। ਉਸਦੀ ਕਹਾਣੀ ਇਕੱਲੇ-ਦੁਕੱਲੇ ਪਾਤਰ ਜਾਂ ਇਕ ਇਕੱਲੀ-ਕਾਰੀ ਅਨੋਖੀ ਘਟਨਾ ਦੀ ਕਹਾਣੀ ਨਹੀਂ ਹੁੰਦੀ, ਸਗੋਂ ਪੰਜਾਬ ਦੀ ਪੂਰੀ ਦੀ ਪੂਰੀ ਕਲਚਰ, ਵਿਸ਼ੇਸ਼ ਤੌਰ ਤੇ, ਪੰਜਾਬ ਦੀ ਅਤਿ ਗਰੀਬ ਤੇ ਮੰਝਲੀ ਕਿਸਾਨੀ ਦੀ ਕਲਚਰ ਹੈ, ਜਿਹੜੀ ਅਜੋਕੀ ਭਾਰਤੀ ਬੁਰਜੂਆ ਸੰਸਕ੍ਰਿਤੀ ਤੇ ਰਾਜਨੀਤੀ ਦੇ ਸ਼ਿਕੰਜੇ ਤੋਂ ਆਜ਼ਾਦ ਹੋਣ ਲਈ ਇਕ ਚੇਤੰਨ ਵਿਦਰੋਹ ਦੇ ਰਾਹ ਪੈ ਚੁਕੀ ਹੈ। ਪੰਜਾਬੀ ਕਿਸਾਨੀ ਦੇ ਇਸ ਗੁੰਝਲਦਾਰ ਘੋਲ ਦੁਆਰਾ ਜੋ ਇਤਿਹਾਸ ਸਿਰਜਿਆ ਜਾ ਰਿਹਾ ਹੈ ਤੇ ਜੋ ਸਿਰਜਿਆ ਜਾਣਾ ਹੈ ਉਸ ਦੀ ਦਵੰਦਾਤਮਕ ਗਤੀ ਤੇ ਦਿਸ਼ਾ ਨੂੰ ਸੰਧੂ ਨੇ ਜਿਸ ਕਲਾ ਨਾਲ ਪੇਸ਼ ਕੀਤਾ ਹੈ ਉਸ ਤੋਂ ਕਿਹਾ ਜਾ ਸਕਦਾ ਹੈ ਕਿ ਇਹ ਕਹਾਣੀਆਂ ਸਾਧਾਰਨ ਮਨੁੱਖਾਂ ਦੀ ਸਾਧਾਰਣਤਾ ਜਾਂ 'ਲਘੂ ਮਾਨਵਾਂ ਦੀਆਂ ਨਹੀਂ, ਸਗੋਂ 'ਲੋਹੇ ਦੇ ਹੱਥਾਂ ਵਾਲੇ ਮਹਾਂ-ਮਾਨਵਾਂ' ਦੀਆਂ ਹਨ, ਉਨ੍ਹਾਂ ਦੇ ਆਸਾਧਾਰਣ ਸਿਰੜ, ਸਬਰ, ਅਣਖ ਤੇ ਰੋਹ ਦੀਆਂ ਕਹਾਣੀਆਂ ਹਨ।

(**ਡਾ. ਕੇਸਰ ਸਿੰਘ ਕੇਸਰ**, 'ਵਰਿਆਮ ਸਿੰਘ ਸੰਧੂ ਦਾ ਕਥਾ ਸੰਦਰਭ 'ਚੋਂ)

× ਅੱਜ ਦੀ ਕਹਾਣੀ 'ਚ ਵਰਿਆਮ ਸੰਧੂ ਅਗਾਂਹ-ਵਧੂ ਸਾਹਿਤ ਤੇ ਉਸ ਸੋਚ ਦਾ ਵਿਸਤਾਰ ਹੈ। ਉਹਨੇ ਸਮਾਜਕ ਯਥਾਰਥ ਨੂੰ ਨਵੇਂ ਕੋਣ ਤੋਂ ਸਮਝਿਆ ਤੇ ਜ਼ਿੰਦਗੀ ਦੀਆਂ ਕਈ ਪਰਤਾਂ ਫਰੋਲੀਆਂ ਹਨ।

(**ਪ੍ਰੇਮ ਪ੍ਰਕਾਸ਼**—'ਲੋਅ' ਵਿਚੋਂ)

# ਇਕ ਸਮਰੱਥ ਕਹਾਣੀਕਾਰ

## ਗੁਰਦਿਆਲ ਸਿੰਘ

ਮੇਰਾ ਇਕ ਆਲੋਚਕ ਮਿੱਤਰ ਕਈ ਵਾਰ ਭਾਵਕ ਹੋ ਕੇ ਕਹਿੰਦਾ ਹੈ, "ਪੰਜਾਬੀ ਵਿਚ ਕਹਾਣੀਕਾਂਰ ਤਾਂ ਸਿਰਫ ਇਕੋ ਹੈ-ਕੁਲਵੰਤ ਸਿੰਘ ਵਿਰਕ। ਪਰ ਉਸ ਤੋਂ ਮਗਰੋਂ ਜੇ ਕੋਈ ਉਹਦੇ ਨੇੜੇ-ਤੇੜੇ ਪਹੁੰਚਣ ਦੇ ਸਮਰੱਥ ਹੈ ਤਾਂ ਉਹ ਪ੍ਰੇਮ ਪ੍ਰਕਾਸ਼ ਤੇ ਵਰਿਆਮ ਸੰਧੂ ਹੀ ਨੇ।"

ਕਦੇ ਗੰਭੀਰਤਾ ਨਾਲ ਨਹੀਂ ਸੋਚਿਆ ਕਿ ਉਹਦੀ ਇਹ ਟਿੱਪਣੀ ਕਿੰਨੀ ਕੁ ਸਹੀ ਹੈ। ਪਰ ਸੰਧੂ ਦੀ ਕਹਾਣੀ ਪੜ੍ਹ ਕੇ ਕੋਈ ਪ੍ਰਭਾਵਿਤ ਨਾ ਹੋਵੇ-ਇਹ ਸੰਭਵ ਨਹੀਂ। ਇਸ ਬਾਰੇ ਇਕ ਨਿੱਜੀ ਘਟਨਾ ਦਾ ਜ਼ਿਕਰ, ਯੋਗ ਲਗਦਾ ਹੈ। ਪਿਛਲੇ ਸਾਲ, ਪੰਜਾਬੀ ਦੇ ਇਕ ਜਾਣੇ-ਪਛਾਣੇ ਲੇਖਕ ਦਾ ਇਕ ਆਰਟੀਕਲ ਅੰਗਰੇਜ਼ੀ ਅਖਬਾਰ ਵਿਚ, ਉਹਨਾਂ ਕਹਾ-ਣੀਆਂ ਤੇ ਕਹਾਣੀਕਾਰਾਂ ਬਾਰੇ ਪੜ੍ਹਿਆ ਜਿਨ੍ਹਾਂ ਨੇ ਪੰਜਾਬ ਸਮੱਸਿਆ ਬਾਰੇ ਕੁਝ ਚਰਚਿਤ ਕਹਾਣੀਆਂ ਲਿਖੀਆਂ ਸਨ, ਪਰ ਉਹਨਾਂ ਵਿਚ ਸੰਧੂ ਸ਼ਾਮਲ ਨਹੀਂ ਸੀ। ਚਿੱਠੀ ਲਿਖੀ ਕਿ ਕੀ ਉਹਨੇ ਵਰਿਆਮ ਸੰਧੂ ਦੀ ਕਹਾਣੀ 'ਮੈਂ ਹੁਣ ਠੀਕ-ਠਾਕ ਹਾਂ' ਪੜ੍ਹੀ ਹੈ? ਉਸ ਲੇਖਕ ਦਾ ਉੱਤਰ ਆਇਆ ਕਿ ਉਹਨੇ ਉਹ ਕਹਾਣੀ ਨਹੀਂ ਪੜ੍ਹੀ। ਪਰ ਜਿਵੇਂ ਉਸ ਕਹਾਣੀ ਬਾਰੇ ਰਤਾ ਵਿਸਥਾਰ ਨਾਲ ਲਿਖਿਆ ਸੀ ਉਸਨੂੰ ਪੜ੍ਹਨ ਮਗਰੋਂ ਉਸ ਲੇਖਕ ਮਿੱਤਰ ਨੇ ਇੱਛਾ ਜ਼ਾਹਰ ਕੀਤੀ ਕਿ ਉਹ ਜ਼ਰੂਰ ਇਹ ਕਹਾਣੀ ਪੜ੍ਹਨਾ ਚਾਹੇਗਾ।

ਕਹਾਣੀ ਲੱਭੀ ਤਾਂ ਮੈਨੂੰ ਵੀ ਨਾ ਲੱਭੀ। (ਸ਼ਾਇਦ ਮੇਰਾ ਕੋਈ ਵਿਦਿਆਰਥੀ 'ਸਿਰਜਣਾ' ਪੜ੍ਹਨ ਨੂੰ ਲਿਜਾ ਕੇ ਮੋੜਨਾ ਭੁੱਲ ਗਿਆ ਸੀ-ਜੋ ਆਮ ਜਿਹੀ ਗੱਲ ਹੈ-ਪੰਜਾਬੀ ਪਾਠਕਾ ਲਈ।) ਉਸ ਵੇਲੇ ਮੈਂ ਸੰਧੂ ਨੂੰ ਲਿਖਿਆ ਕਿ ਉਹ ਹੋ ਸਕੇ ਤਾਂ ਕਹਾਣੀ ਦੀ ਕਾਪੀ ਮੈਨੂੰ ਤੇ ਉਸ ਲੇਖਕ ਨੂੰ ਭੇਜ ਦੇਵੇ। (ਇਹ ਸਾਰਾ ਤਰੱਦਦ ਇਸ ਖਿਆਲ ਨਾਲ ਕਰ ਰਿਹਾ ਸਾਂ ਕਿ ਜੇ ਅਜਿਹੀਆਂ ਪੰਜਾਬੀ ਕਹਾਣੀਆਂ ਦਾ ਜ਼ਿਕਰ ਅੰਗਰੇਜ਼ੀ, ਹਿੰਦੀ ਪ੍ਰੈਸ ਵਿਚ ਵਧੇਰੇ ਹੋਵੇ, ਤਦੇ ਗੈਰ-ਪੰਜਾਬੀ ਪਾਠਕ, ਅਧਿਆਪਕ, ਵਿਦਵਾਨ ਤੇ ਲੇਖਕ ਜਾਣ ਸਕਣਗੇ ਕਿ ਪੰਜਾਬੀ ਵਿਚ ਕਿਹੋ ਜਿਹਾ ਲਿਖਿਆ ਜਾ ਰਿਹਾ, ਇੰਜ ਸਮੁੱਚੇ ਤੌਰ ਉਤੇ ਉਹਨਾਂ ਦੇ ਵਿਚਾਰ ਬਦਲਣਗੇ।)

ਸੰਧੂ ਨੇ ਕਹਾਣੀ ਦੀਆਂ ਦੋ ਕਾਪੀਆਂ ਕਰਵਾ ਕੇ ਇਕ ਮੈਨੂੰ ਤੇ ਦੂਜੀ ਉਸ ਲੇਖਕ ਨੂੰ ਭੇਜ ਦਿਤੀ। ਪਰ ਨਾਲ ਹੀ ਉਹਨੇ ਇਕ ਚਿੱਠੀ ਲਿਖੀ ਜਿਸ ਅਨੁਸਾਰ ਉਹਦਾ ਖਿਆਲ ਸੀ, ਉਹ ਲੇਖਕ, ਜਿਸਨੂੰ ਕਹਾਣੀ ਭੇਜਣ ਲਈ ਮੈਂ ਕਿਹਾ ਸੀ, ਸ਼ਾਇਦ ਸੰਧੂ ਨੂੰ 'ਕੋਈ ਚੀਜ਼' ਨਹੀਂ ਸੀ ਸਮਝਦਾ। (ਸੰਧੂ ਦੇ ਵਿਚਾਰ ਨਾਲ ਕਿਸੇ ਹੱਦ ਤਕ ਸਹਿਮਤ ਵੀ ਹੋਇਆ ਜਾ ਸਕਦਾ ਸੀ ਕਿ ਸਾਡੇ ਵਡੇ ਲੇਖਕਾਂ ਨੇ ਵੀ ਉਹ ਲੇਖਕ ਕਿਉਂ ਨਹੀਂ ਪੜ੍ਹੇ ਜਿਹੜੇ ਏਨੀ ਚਰਚਾ 'ਚ ਰਹੇ ਹਨ।) ਪਰ ਮੈਂ ਉਹਨੂੰ ਵਿਸਥਾਰ ਨਾਲ ਲਿਖਿਆ ਕਿ ਇਹ ਉਸ ਲੇਖਕ ਦਾ ਦੋਸ਼ ਨਹੀਂ ਕਿਹਾ ਜਾ ਸਕਦਾ। ਪਹਿਲੀ ਗੱਲ ਇਹ ਕਿ ਜ਼ਰੂਰੀ ਨਹੀਂ ਹਰ ਛਪੀ ਰਚਨਾ ਅਸੀਂ ਸਾਰੇ ਪੜ੍ਹ ਸਕੀਏ। ਦੂਸਰੇ ਹਰ ਬੰਦਾ (ਲੇਖਕ) ਆਪਣੇ ਵਿਸ਼ੇਸ਼ ਦਾਇਰੇ ਵਿਚ ਰਹਿਣ ਕਾਰਨ ਤੇ ਕੁਝ ਮਜਬੂਰੀਆਂ ਤੇ ਆਪਣੇ ਵਿਚਾਰਾਂ ਕਾਰਨ ਇਸ ਦੋਸ਼ ਦਾ ਭਾਗੀ ਨਹੀਂ ਬਣ ਜਾਂਦਾ ਕਿ ਉਹਨੇ ਪੰਜਾਬੀ ਦੇ ਸਾਰੇ ਚਰਚਿਤ ਲੇਖਕ ਨਹੀਂ ਪੜ੍ਹੇ।

ਪਰ ਇਹ ਸਭ ਗੱਲਾਂ ਸ਼ਾਇਦ ਵਾਧੂ ਦੀ ਭੂਮਿਕਾ ਹਨ। ਗੱਲ ਸਿਰਫ ਦੱਸਣੀ ਸੀ ਕਿ ਉਸ ਲੇਖਕ ਨੇ ਕਹਾਣੀ ਪੜ੍ਹਦਿਆਂ ਹੀ ਮੈਨੂੰ ਧੰਨਵਾਦ ਦੀ ਚਿੱਠੀ ਲਿਖੀ ਕਿ ਉਹ ਸ਼ੁਕਰਗੁਜ਼ਾਰ ਸੀ ਕਿ ਉਹਨੂੰ ਪੰਜਾਬ ਸਮੱਸਿਆ ਬਾਰੇ ਮੈਂ ਏਨੀ ਬਹੁਪਰਤੀ ਕਹਾਣੀ ਪੜ੍ਹਾਈ ਸੀ। ਹੁਣ ਤਕ ਜੋ ਕਹਾਣੀਆਂ ਉਹਨੇ ਪੜ੍ਹੀਆਂ ਸਨ, ਸੰਧੂ ਦੀ ਕਹਾਣੀ ਦੇ ਟਾਕਰੇ ਉਹ ਉਸਨੂੰ 'ਅਕਹਿਰੀਆਂ' ਲਗਣ ਲਗ ਪਈਆਂ ਸਨ।) ਤੇ ਨਾਲ ਹੀ ਉਹਨੇ ਭਾਵਕ ਹੋ ਕੇ ਸੰਧੂ ਨੂੰ ਵੀ ਚਿੱਠੀ ਲਿਖੀ ਕਿ ਉਹ ਉਸਦੀ ਕਹਾਣੀ ਤੋਂ ਬਹੁਤ ਪ੍ਰਭਾਵਿਤ ਹੋਇਆ ਹੈ।

ਬਾਕੀ ਅੱਗੋਂ ਪਿਛੋਂ ਦੀਆਂ ਸਭ ਗੱਲਾਂ ਬੇਲੋੜੀਆਂ ਜਾਪਦੀਆਂ ਹਨ। ਸਿਰਫ ਇਹੋ ਕਹਿੰਦਾ ਹਾਂ ਕਿ ਸੰਧੂ ਪੰਜਾਬੀ ਦਾ ਉਹ ਕਹਾਣੀਕਾਰ ਹੈ ਜਿਸਨੂੰ ਪੜ੍ਹ ਕੇ ਕੋਈ ਅਣਗੌਲਿਆਂ ਨਹੀਂ ਕਰ ਸਕਦਾ। ਉਹਦੀ ਕਹਾਣੀ-ਕਲਾ ਬਾਰੇ ਬਹੁਤ ਕੁਝ ਕਹਿਣ-ਸੁਣਨ ਵਾਲਾ ਬਾਕੀ ਹੈ। ਕਈ ਵਿਵਾਦ ਚੱਲਦੇ ਰਹੇ ਹਨ, ਚੱਲਣਗੇ ਵੀ। ਪਰ ਇਕ ਪਾਠਕ ਵਜੋਂ ਏਨਾ ਜਾਣਦਾ ਹਾਂ ਕਿ ਉਹਦੀ ਕੋਈ ਕਹਾਣੀ ਮੈਂ ਪੜ੍ਹੇ ਬਿਨਾਂ ਨਹੀਂ ਰਹਿ ਸਕਿਆ ਤੇ ਉਹਦੀ ਹਰ ਕਹਾਣੀ ਨੇ ਕਦੇ ਘਟ, ਕਦੇ ਵਧ ਪ੍ਰਭਾਵਿਤ ਕੀਤਾ ਹੈ। ਇਹ ਪ੍ਰਭਾਵ ਕੀ ਹਨ? ਉਹਦੀ ਕਹਾਣੀ ਦੇ ਗੁਣ, ਵਿਸ਼ੇਸ਼ਤਾਵਾਂ ਕੀ ਹਨ? ਇਹਨਾਂ ਪ੍ਰਸ਼ਨਾਂ ਬਾਰੇ ਕਦੇ ਗੰਭੀਰਤਾ ਨਾਲ ਸੋਚਿਆ ਹੀ ਨਹੀਂ। (ਜੇ ਕਦੇ ਸੋਚਿਆ ਤਾਂ ਲਿਖ ਵੀ ਦਿਆਂਗਾ।)

ਉਪਰ ਦੱਸੀ ਘਟਨਾ ਤੇ ਨਿੱਜੀ ਅਨੁਭਵ ਦੇ ਆਧਾਰ ਉਤੇ ਇਕ ਗੱਲ ਜ਼ਰੂਰ ਭਰੋਸੇ ਨਾਲ ਕਹਿ ਸਕਦਾ ਹਾਂ ਕਿ ਵਰਿਆਮ ਸੰਧੂ ਪੰਜਾਬੀ ਦਾ ਅਜਿਹਾ ਕਹਾਣੀਕਾਰ ਹੈ ਜਿਸ ਦੀ ਕਹਾਣੀ ਪੜ੍ਹ ਕੇ ਕੋਈ ਵੀ ਪਾਠਕ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦਾ ਤੇ ਇਹ ਕਿਸੇ ਵੀ ਕਹਾਣੀਕਾਰ ਦੇ ਸਮਰੱਥ ਰਚਨਾਕਾਰ ਹੋਣ ਦਾ ਪ੍ਰਮਾਣ ਹੈ।

**ਗੁਰਦਿਆਲ ਸਿੰਘ ੬/੧੨੮ ਜੈਤੋ (ਫਰੀਦਕੋਟ)**

# ਸਮਰੱਥ ਕਹਾਣੀਕਾਰ, ਸਾਊ ਮਨੁੱਖ, ਦਮਦਾਰ ਦੋਸਤ

## ਗੁਰਬਚਨ ਸਿੰਘ ਭੁੱਲਰ

ਜਦੋਂ ਵਰਿਆਮ ਸਿੰਘ ਸੰਧੂ ਬਾਰੇ ਇਹ ਲੇਖ ਲਿਖਣ ਦੀ ਗੱਲ ਆਈ, ਮੈਂ ਖਾਸੀ ਉਲਝਣ ਵਿਚ ਪੈ ਗਿਆ। ਗੱਲ ਇਹ ਨਹੀਂ ਸੀ ਕਿ ਮੈਂ ਅਜਿਹਾ ਲੇਖ ਕਦੀ ਲਿਖਿਆ ਨਹੀਂ। ਸਗੋਂ ਗੱਲ ਇਹ ਸੀ ਕਿ ਮੈਂ ਅਜਿਹੇ ਕਈ ਲੇਖ ਲਿਖ ਕੇ ਦੇਖੇ ਹੋਏ ਹਨ। ਕਿਸੇ ਅਜਿਹੇ ਆਦਮੀ ਬਾਰੇ ਲਿਖਣਾ ਸੌਖਾ ਹੁੰਦਾ ਹੈ ਜਿਸ ਨੂੰ ਤੁਸੀਂ ਓਨਾ ਕੁ ਜਾਣਦੇ ਹੋਵੋ ਜਿੰਨਾ ਕਿਸੇ ਦੂਜੇ ਨੂੰ ਜਾਣੀਂਦਾ ਹੈ, ਪਰ ਕਿਸੇ 'ਆਪਣੇ' ਬਾਰੇ ਲਿਖਣਾ ਔਖਾ ਹੁੰਦਾ ਹੈ। ਆਪਣਿਆਂ ਬਾਰੇ ਸਮੇਂ-ਸਮੇਂ ਲੇਖ ਲਿਖਦਿਆਂ, ਜੋ ਪਿੱਛੇ ਜਿਹੇ 'ਨੇੜੇ ਨੇੜੇ' ਨਾਂ ਹੇਠ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਹੋਏ ਹਨ, ਮੈਨੂੰ ਜਿੰਨੀ ਮਿਹਨਤ ਅਤੇ ਸੋਚ-ਵਿਚਾਰ ਕਰਨੀ ਪਈ, ਹੋਰ ਲਿਖਤਾਂ ਉਤੇ ਆਮ ਕਰਕੇ ਓਨੀ ਨਹੀਂ ਕਰਨੀ ਪੈਂਦੀ।

ਮਿਸਾਲ ਵਜੋਂ, ਹੁਣ ਵਰਿਆਮ ਬਾਰੇ ਲਿਖਣ ਲੱਗਿਆਂ ਮੈਂ ਸੋਚੀਂ ਪੈ ਗਿਆ ਹਾਂ ਕਿ ਮੈਂ ਸ਼ੁਰੂ ਕਿੱਥੋਂ ਕਰਾਂ ਅਤੇ ਫੇਰ ਕੀ-ਕੀ ਲਿਖਾਂ ਅਤੇ ਕਿਵੇਂ-ਕਿਵੇਂ ਲਿਖਾਂ? ਇਕ ਗੱਲ ਹੋਰ ਵੀ ਹੈ—ਕੀ ਤੁਸੀਂ ਦੇਖਿਆ ਹੈ ਕਿ ਵਿਅਕਤੀ ਜੀਹਦੇ ਜਿੰਨਾ ਨੇੜੇ ਹੁੰਦਾ ਹੈ, ਉਹਦੀਆਂ ਕਈ ਗੱਲਾਂ ਓਨੀਆਂ ਹੀ ਘੱਟ ਜਾਣਦਾ ਹੁੰਦਾ ਹੈ। ਕੀ ਕੋਈ ਦੱਸ ਸਕਦਾ ਹੈ ਕਿ ਉਹਦੀ ਆਪਣੀ ਹਥੇਲੀ ਦੀਆਂ ਲਕੀਰਾਂ ਕਿੰਨੀਆਂ ਅਤੇ ਕਿਹੋ ਜਿਹੀਆਂ ਹਨ ਜਾਂ ਉਹ ਰੋਜ਼ ਕਈ ਵਾਰ ਆਪਣੇ ਮਕਾਨ ਦੀ ਪੌੜੀ ਦੇ ਕਿੰਨੇ ਪੈਰ ਚੜ੍ਹਦਾ-ਉੱਤਰਦਾ ਹੈ?

ਇਸੇ ਉਧੇੜ-ਬੁਣ ਵਿਚ ਪਿਆ ਹੋਇਆ ਸੀ ਕਿ ਮੈਨੂੰ ਉਰਦੂ ਸਾਹਿਤ ਦੀ ਇਕ ਘਟਨਾ ਚੇਤੇ ਆ ਗਈ। ਕਹਿੰਦੇ ਹਨ, ਸਆਦਤ ਹਸਨ ਮੰਟੋ ਨੂੰ ਕਿਸੇ ਦੋਸਤ ਨੇ ਕਿਹਾ ਕਿ ਤੂੰ ਕਿੰਨੇ ਹੀ ਲੋਕਾਂ ਦੇ ਕਲਮੀ ਚਿੱਤਰ ਲਿਖ ਦਿੱਤੇ ਹਨ, ਆਪਣੇ ਏਨੇ ਪਿਆਰੇ ਦੋਸਤ ਅਹਿਮਦ ਨਦੀਮ ਕਾਸਮੀ ਬਾਰੇ ਕਿਉਂ ਨਹੀਂ ਲਿਖਿਆ? ਮੰਟੋ ਨੇ ਉੱਤਰ ਦਿੱਤਾ ਸੀ ਕਿ ਉਸ ਬਾਰੇ ਤਾਂ ਇਕੋ ਫ਼ਿਕਰਾ ਮੁੜ-ਮੁੜ ਲਿਖਣਾ ਪਵੇਗਾ—ਕਾਸਮੀ ਇਕ ਬੇਹੱਦ ਸ਼ਰੀਫ਼ ਆਦਮੀ ਹੈ...ਕਾਸਮੀ ਇਕ ਬੇਹੱਦ ਸ਼ਰੀਫ਼ ਆਦਮੀ ਹੈ...ਕਾਸਮੀ ਇਕ ਬੇਹੱਦ ਸ਼ਰੀਫ਼ ਆਦਮੀ ਹੈ...! ਇਸ ਗੱਲ ਨੇ ਮੈਨੂੰ ਝੱਟ ਉਲਝਣ ਵਿਚੋਂ ਕੱਢ ਦਿੱਤਾ। ਮੈਂ ਸੋਚਿਆ, ਵੀਰ ਜਗਦੀਸ਼ ਨੂੰ ਪੁੱਛ ਲੈਂਦਾ ਹਾਂ ਕਿ ਉਹਨਾਂ ਨੂੰ 'ਵਰਿਆਮ' ਲਈ ਮੇਰਾ ਵਰਿਆਮ ਸਿੰਘ ਸੰਧੂ ਬਾਰੇ ਲੇਖ ਕਿੰਨੇ ਪੰਨਿਆਂ ਦਾ ਚਾਹੀਦਾ ਹੈ। ਤੇ ਫੇਰ ਕੰਪਿਊਟਰ ਵਾਲੇ ਨੂੰ ਕਹਿ ਦਿੰਦਾ ਹਾਂ ਕਿ ਉਹ ਮੁੜ-ਮੁੜ ''ਵਰਿਆਮ ਸਿੰਘ ਸੰਧੂ ਇਕ ਸਮਰੱਥ ਕਹਾਣੀਕਾਰ, ਸਾਊ ਮਨੁੱਖ ਅਤੇ ਦਮਦਾਰ ਦੋਸਤ ਹੈ'' ਲਿਖ-ਲਿਖਕੇ ਓਨੇ ਪੰਨੇ ਭਰ ਦੇਵੇ।

ਮੈਂ ਖ਼ੁਸ਼ ਹੋਵਾਂਗਾ ਕਿ ਪੰਜਾਬੀ ਵਿਚ, ਸਗੋਂ ਸਮੁੱਚੇ ਸਾਹਿਤ ਵਿਚ ਆਪਣੀ ਕਿਸਮ ਦੇ ਇਸ ਪਹਿਲੇ ਲੇਖ ਨਾਲ ਮੈਂ ਵਰਿਆਮ ਦੀ ਪੂਰੀ ਸ਼ਖਸੀਅਤ ਚਿਤਰ ਦਿੱਤੀ ਹੈ। ਜਗਦੀਸ਼ ਸਿੰਘ ਜੀ ਖ਼ੁਸ਼ ਹੋਣਗੇ ਕਿ ਜਿੰਨੇ ਪੰਨੇ ਉਹਨਾਂ ਨੇ ਮੰਗੇ ਸਨ, ਮਿਲ ਗਏ ਹਨ; ਸਗੋਂ ਉਹ ਪਛਤਾਉਣਗੇ ਕਿ ਜੇ ਵੱਧ ਪੰਨੇ ਮੰਗੇ ਹੁੰਦੇ, ਵੱਧ ਮਿਲ ਜਾਣੇ ਸਨ। ਪਾਠਕ ਖ਼ੁਸ਼ ਹੋਣਗੇ ਕਿ ਉਹਨਾਂ ਨੂੰ ਆਪਣੇ ਪਿਆਰੇ ਕਹਾਣੀਕਾਰ ਬਾਰੇ ਅਜਿਹਾ ਲੇਖ ਪੜ੍ਹਨ ਨੂੰ ਮਿਲ ਗਿਆ ਹੈ ਜੋ ਇਕੋ ਸਮੇਂ ਅਤਿਅੰਤ ਸੰਖੇਪ ਵੀ ਹੈ ਅਤੇ ਅਤਿਅੰਤ ਵਿਸਤਾਰ-ਪੂਰਨ ਵੀ। ਤੇ ਸ਼ਾਇਦ ਵਰਿਆਮ ਵੀ ਖ਼ੁਸ਼ ਹੀ ਹੋਵੇਗਾ ਕਿ ਇਹ ਲੇਖ ਕੰਪਿਊਟਰ ਵਾਲੇ ਨੂੰ ਆਖ ਕੇ ਉਹਦੀ ਕਿਸੇ ਵੀ ਕਹਾਣੀ ਦੇ ਹਾਣ ਦਾ ਬਣਾਇਆ ਜਾ ਸਕਦਾ ਹੈ।

ਪਹਿਲਾਂ ਵਰਿਆਮ ਸਿੰਘ ਸੰਧੂ ਦੇ ਕਹਾਣੀਕਾਰ ਹੋਣ ਦੀ ਗੱਲ ਹੀ ਕਰ ਲਈਏ। ਉਹਦੇ ਨਾਲ ਮੇਰਾ ਪਹਿਲਾ ਵਾਹ ਓਦੋਂ ਪਿਆ ਸੀ ਜਦੋਂ ਉਹ ਬਹੁਤ ਪਹਿਲਾਂ, ੧੯੭੩ ਵਿਚ, ਵੱਖ-ਵੱਖ ਲੇਖਕਾਂ ਦੀਆਂ ਕਹਾਣੀਆਂ ਦਾ ਸੰਗ੍ਰਹਿ 'ਕਰਵਟ' ਤਿਆਰ ਕਰ ਰਿਹਾ ਸੀ। ਉਹਨੇ ਮੇਰੀ ਕਹਾਣੀ 'ਤਾਮਰ-ਪੱਤਰ' ਦੀ ਚੋਣ ਕੀਤੀ ਅਤੇ ਮੈਂ ਸਹਿਮਤੀ ਭੇਜ ਦਿੱਤੀ। ਉਸ ਸਮੇਂ ਤੱਕ ਲੋਕ ਉਹਨੂੰ 'ਲੋਹੇ ਦੇ ਹੱਥ' ਦੀਆਂ ਉਹਦੀਆਂ ਕਹਾਣੀਆਂ ਸਦਕਾ ਜਾਣਨ ਲੱਗ ਪਏ ਸਨ।

ਉਹਨੂੰ ਪੰਜਾਬੀ ਗਲਪ-ਖੇਤਰ ਵਿਚ ਆਪਣੀ ਪਛਾਣ ਬਣਾਉਣ ਲੱਗਿਆਂ ਕੋਈ ਉਚੇਚ ਨਹੀਂ ਕਰਨਾ ਪਿਆ। ਜਿਸ ਮਨੁੱਖੀ ਸਮਾਜ ਅਤੇ ਜਿਸ ਇਤਿਹਾਸਕ ਸਥਿਤੀ ਵਿਚ ਉਹ ਰਹਿ ਰਿਹਾ ਹੈ, ਉਹਨੂੰ ਉਹਨਾਂ ਦੀ ਹੀ ਸਮਝ ਨਹੀਂ, ਸਗੋਂ ਇਹ ਸੋਝੀ ਵੀ ਹੈ ਕਿ ਇਹ ਸਮਾਜ ਕਿਨ੍ਹਾਂ ਸਥਿਤੀਆਂ ਵਿਚੋਂ ਹੋ ਕੇ ਇਥੋਂ ਤੱਕ ਪੁੱਜਿਆ ਹੈ ਅਤੇ ਇਹ ਲੱਖਣ ਵੀ ਹੈ ਕਿ ਸਥਿਤੀਆਂ ਹੁਣ ਸਮਾਜ ਨੂੰ ਕਿਧਰ ਨੂੰ ਤੋਰ, ਸਗੋਂ ਧੱਕ ਰਹੀਆਂ ਹਨ। ਇਸੇ ਕਰਕੇ ਉਹਦੀ ਕਹਾਣੀ ਦੇ ਉਭਾਰ ਵਿਚ, ਪਾਤਰਾਂ ਦੇ ਉਸਾਰ ਵਿਚ ਅਤੇ ਸ਼ੈਲੀ ਦੇ ਨਿਖਾਰ ਵਿਚ ਕਿਤੇ ਝੋਲ ਨਹੀਂ ਆਉਂਦਾ, ਕਿਤੇ ਕਾਣ ਨਹੀਂ ਪੈਂਦਾ। ਸਮਾਜਿਕ ਸਰੋਕਾਰ ਉਹਦੀ ਕਥਾ-ਸਮੱਗਰੀ

ਹੈ ਅਤੇ ਨਿਰੰਤਰ ਸਾਧਨਾ ਉਹਦਾ ਕਲਾ-ਸਾਧਨ ਹੈ। ਇਹੋ ਕਾਰਨ ਹੈ ਕਿ ਉਹਦੀ ਇਕ-ਇਕ ਕਹਾਣੀ ਪਾਠਕਾਂ ਦਾ ਓਨਾ ਧਿਆਨ ਖਿੱਚਦੀ ਹੈ, ਓਨਾ ਆਦਰ ਲੈਂਦੀ ਹੈ, ਜਿੰਨਾ ਬਹੁਤ ਸਾਰੇ ਲੇਖਕਾਂ ਦੀਆਂ ਪੂਰੀਆਂ ਪੁਸਤਕਾਂ ਨੂੰ ਵੀ ਨਸੀਬ ਨਹੀਂ ਹੁੰਦਾ।

ਉਹਦੀਆਂ ਕਹਾਣੀਆਂ ਵਿਚ ਸਮਾਜਿਕ-ਆਰਥਿਕ-ਰਾਜਨੀਤਕ ਨਾਗਵਲਾਂ ਵਿਚ ਵਲੇ ਹੋਏ, ਪਰ ਫੇਰ ਵੀ ਝੁਕਣ ਤੋਂ ਇਨਕਾਰੀ, ਸਾਧਾਰਨ ਮਨੁੱਖ ਦਾ ਜੋ ਬਿੰਬ ਉਭਰਦਾ ਹੈ, ਉਸ ਉਤੇ ਕੋਈ ਵੀ ਸਾਹਿਤ ਮਾਣ ਕਰ ਸਕਦਾ ਹੈ। ਲੇਖਕ ਵਜੋਂ ਉਹ ਸਾਧਾਰਨ ਮਨੁੱਖ ਨਾਲ ਹੱਥ ਮਿਲਾ ਕੇ ਖਲੋਂਦਾ ਹੈ। ਉਹ ਉਸ ਵਿਚੋਂ ਅਸਾਧਾਰਨਤਾ ਲੱਭ ਕੇ ਜਾਂ ਉਸ ਨਾਲ ਅਸਾਧਾਰਨਤਾ ਜੋੜ ਕੇ ਉਹਨੂੰ ਕਥਾ-ਨਾਇਕ ਨਹੀਂ ਬਣਾਉਂਦਾ, ਸਗੋਂ ਉਹਦੀ ਸਾਧਾਰਨਤਾ ਬਣਾਈ ਰੱਖਦਿਆਂ ਉਸ ਵਿਚੋਂ ਹੀ ਉਹਦਾ ਨਾਇਕਤਵ ਉਜਾਗਰ ਕਰਦਾ ਹੈ। ਉਹ ਆਪਣੇ ਕਥਾ-ਨਾਇਕਾਂ ਦੇ ਚਿਹਰਿਆਂ ਦੁਆਲੇ ਬਾਹਰੋਂ ਚਾਨਣ-ਘੇਰਾ ਨਹੀਂ ਜੋੜਦਾ, ਸਗੋਂ ਉਹਨਾਂ ਦੀ ਸਥਿਤੀਆਂ ਦੀ ਸੱਲੀ, ਝੋਰਿਆਂ ਦੀ ਝੰਬੀ, ਤੋੜਿਆਂ ਦੀ ਤੋੜੀ, ਪਰ ਮਾਣ ਨਾਲ ਮੱਤੀ ਨੁਹਾਰ ਦੇ ਅੰਦਰੋਂ ਕਿਰਨਾਂ ਜਗਮਗਾਕੇ ਆਭਾ-ਮੰਡਲ ਸਿਰਜਦਾ ਹੈ।

ਪਿਛਲੇ ਸਾਲਾਂ ਵਿਚ ਪੰਜਾਬ ਨੂੰ ਜਿਸ ਨਰਕ ਵਿਚੋਂ ਲੰਘਣਾ ਪਿਆ ਹੈ, ਉਸ ਨੂੰ ਲੈਕੇ ਸਾਹਿਤ ਦੀ ਹਰ ਵਿਧਾ ਵਿਚ ਢੇਰਾਂ ਦੇ ਢੇਰ ਰਚਨਾਵਾਂ ਕੀਤੀਆਂ ਗਈਆਂ ਹਨ। ਗਲਪ ਦੇ ਖੇਤਰ ਵਿਚ ਨਾਵਲ ਵੀ ਲਿਖੇ ਗਏ ਹਨ, ਕਹਾਣੀਆਂ ਵੀ। ਕੁਝ ਲੇਖਕਾਂ ਦੀਆਂ ਅਜਿਹੀਆਂ ਰਚਨਾਵਾਂ ਦੇ ਅਧਾਰ ਉੱਤੇ ਟੈਲੀ-ਫ਼ਿਲਮਾਂ ਅਤੇ ਸੀਰੀਅਲ ਵੀ ਬਣੇ ਹਨ। ਬਹੁਤੇ ਲੇਖਕਾਂ ਨੇ ਹਿੰਦੂ ਅਤੇ ਸਿੱਖ ਪਾਤਰਾਂ ਦੀਆਂ ਜੱਫੀਆਂ ਪੁਆ ਦੇਣ ਦਾ, ਹਿੰਦੂ ਕੁੜੀ ਤੇ ਸਿੱਖ ਮੁੰਡੇ ਦਾ ਜਾਂ ਸਿੱਖ ਕੁੜੀ ਤੇ ਹਿੰਦੂ ਮੁੰਡੇ ਦਾ ਪਿਆਰ ਤੇ ਫੇਰ ਵਿਆਹ ਕਰਵਾ ਦੇਣ ਦਾ ਸਰਲ-ਸੌਖਾ, ਸਤਹੀ, ਲੋਕ-ਸੰਪਰਕੀ ਮਾਰਗ ਅਪਣਾਇਆ। ਕੁਝ ਲੇਖਕਾਂ ਨੂੰ ਅੱਤਵਾਦੀਆਂ ਦੀ ਨਿਰਦੈਤਾ ਹੀ ਦਿਸੀ ਅਤੇ ਕੁਝ ਹੋਰਾਂ ਨੂੰ ਸਰਕਾਰ ਦੀ ਕੁਟਲ ਨੀਤੀ ਹੀ ਦਿਖਾਈ ਦਿੱਤੀ। ਜਿਨ੍ਹਾਂ ਕੁਝ ਇਕ ਲੇਖਕਾਂ ਨੇ ਪੰਜਾਬ ਦੀ ਉਲਝੀ ਹੋਈ ਤਾਣੀ ਨੂੰ ਸਾਰੇ ਪੱਖਾਂ ਤੋਂ ਦੇਖਿਆ, ਘੋਖਿਆ, ਪਛਾਣਿਆ ਅਤੇ ਸਮਝਿਆ, ਉਹਨਾਂ ਵਿਚ ਵਰਿਆਮ ਸਿੰਘ ਸੰਧੂ ਇਕ ਮੁੱਖ ਨਾਂ ਹੈ। ਉਹਦੀਆਂ ਕਹਾਣੀਆਂ 'ਭੱਜੀਆਂ ਬਾਹੀਂ', 'ਚੌਥੀ ਕੂਟ' ਅਤੇ 'ਮੈਂ ਹੁਣ ਠੀਕ-ਠਾਕ ਹਾਂ' ਪੰਜਾਬ-ਸਮੱਸਿਆ ਦੀ ਉਹਦੀ ਸਮਝ ਅਤੇ ਪੇਸ਼ਕਾਰੀ ਦੀ ਪਕਿਆਈ ਨੂੰ ਭਲੀ-ਭਾਂਤ ਦਰਸਾਉਂਦੀਆਂ ਹਨ।

ਮਾਰਚ ੧੯੯੨ ਵਿਚ ਸਾਹਿਤ ਅਕਾਦਮੀ ਨੇ ਦਿੱਲੀ ਵਿਚ ਇਕ ਤਿੰਨ-ਦਿਨਾ ਪੰਜਾਬੀ ਕਹਾਣੀ-ਕਾਰਜਸ਼ਾਲਾ ਲਾਈ। ਬਾਈ ਕਹਾਣੀਕਾਰਾਂ ਨੇ ਇਕ-ਇਕ ਕਹਾਣੀ ਪੜ੍ਹੀ। ਸੁਭਾਵਿਕ ਹੀ ਸੀ ਕਿ ਕਈ ਕਹਾਣੀਆਂ ਪੰਜਾਬ ਸਮੱਸਿਆ ਨਾਲ ਸੰਬੰਧਿਤ ਸਨ। ਵਰਿਆਮ ਦੀ ਕਹਾਣੀ 'ਪਰਛਾਵੇਂ' ਦਾ ਵਿਸ਼ਾ ਵੀ ਇਹੋ ਸੀ। ਉਹਨੇ ਅਜੋਕੀ 'ਪੰਜਾਬ-ਸਮੱਸਿਆ' ਨੂੰ ਸੰਤਾਲੀ ਦੀ 'ਪੰਜਾਬ-ਸਮੱਸਿਆ' ਨਾਲ ਮੇਲ ਕੇ ਇਕ ਉੱਤਮ ਰਚਨਾ ਕੀਤੀ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਖਾੜਕੂ ਸਫ਼ਾਂ ਵਿਚ ਆਪੇ ਵੜੇ ਅਪਰਾਧੀਆਂ ਤੇ ਬਦਮਾਸ਼ਾਂ ਅਤੇ ਸੂਹੀਆ ਏਜੰਸੀਆਂ ਦੇ ਵਾੜੇ ਏਜੰਟਾਂ ਦੇ ਨਾਲ ਨਾਲ ਉਹਨਾਂ ਦੇ ਆਪਣੇ ਬਹੁਤ ਵੱਡੇ ਹਿੱਸੇ ਨੇ ਸੂਝਵਾਨ ਆਗੂਆਂ ਦੀ ਅਣਹੋਂਦ ਅਤੇ ਸੇਧ ਤੇ ਨੀਤੀ ਦੀ ਘਾਟ ਕਾਰਨ ਨਿੱਘਰਕੇ ਕਾਤਲਾਂ, ਬਲਾਤਕਾਰੀਆਂ ਤੇ ਫ਼ਿਰੌਤੀਬਾਜ਼ਾਂ ਦਾ ਰੂਪ ਧਾਰ ਲਿਆ, ਪਰ ਇਹ ਵੀ ਸੱਚ ਹੈ ਕਿ ਕੁਝ ਖਾੜਕੂ ਇਹਨਾਂ ਕੁਰਾਹਿਆਂ ਅਤੇ ਉਪੱਦਰਾਂ ਤੋਂ ਬਚਕੇ ਆਪਣੇ ਨਿਸ਼ਾਨੇ— ਉਹ ਸਮਾਜਿਕ-ਰਾਜਨੀਤਕ ਤੌਰ ਉੱਤੇ ਗਲਤ ਸੀ ਜਾਂ ਠੀਕ—ਦੀ ਪ੍ਰਾਪਤੀ ਲਈ ਲੜਦੇ ਰਹੇ। 'ਪਰਛਾਵੇਂ' ਵਿਚ ਵਰਿਆਮ ਨੇ ਇਹਨਾਂ ਖਾੜਕੂਆਂ ਦੀ ਗੱਲ ਕੀਤੀ। ਮੈਨੂੰ ਯਾਦ ਹੈ ਕਿ ਕਾਰਜਸ਼ਾਲਾ ਵਿਚ ਸ਼ਾਮਲ ਕਈ ਵੱਡੇ-ਛੋਟੇ ਲੇਖਕ ਅਤੇ ਆਲੋਚਕ, ਜਿਨ੍ਹਾਂ ਦੀ ਪੰਜਾਬ ਸਮਸਿਆ ਦੀ ਸਮਝ ਦਾ ਇਕੋ ਇਕ ਅਧਾਰ ਅਖ਼ਬਾਰੀ ਖ਼ਬਰਾਂ ਰਹੀਆਂ ਹਨ, ਅੱਚਵੀ ਕਰਦਿਆਂ ਉੱਸਲਵੱਟੇ ਜਿਹੇ ਲੈਣ ਲੱਗ ਪਏ ਸਨ। ਸ਼ਾਇਦ ਉਹ ਇਹ ਨਹੀਂ ਸਨ ਸਮਝਦੇ ਕਿ ਪੰਜਾਬ ਸਮੱਸਿਆ ਦੀ ਅਸਲ ਜਾਣਕਾਰੀ ਲਈ ਕੇਵਲ ਅਖ਼ਬਾਰਾਂ ਦਾ ਪਾਠ ਕਾਫੀ ਨਹੀਂ, ਸਗੋਂ ਇਹਦੇ ਬਰਛੇ ਦੀ ਨੋਕ ਵਾਰ-ਵਾਰ ਆਪਣੇ ਕਾਲਜੇ ਉੱਤੇ ਝੱਲਣੀ ਜ਼ਰੂਰੀ ਹੈ—ਭਾਵੇਂ ਫ਼ਜ਼ਲ ਹੱਕ ਦੀ ਧੌਣ ਉਤੇ ਤਲਵਾਰ ਚੱਲੀ ਹੋਵੇ, ਭਾਵੇਂ ਮਨੋਹਰ ਗੋਲੀ ਦਾ ਨਿਸ਼ਾਨਾ ਬਣਿਆ ਹੋਵੇ ਅਤੇ ਭਾਵੇਂ ਵਰਦੀਧਾਰੀਆਂ ਵੱਲੋਂ ਘਰੋਂ ਚੁਕਿਆ ਮੁੰਡਾ ਮੁਕਾਬਲੇ ਵਿਚ ਮਾਰਿਆ ਗਿਆ ਹੋਵੇ! ਤੇ ਇਹ ਬਰਛੇ ਪਿਛਲੇ ਸਾਲਾਂ ਵਿਚ ਅਨੇਕ ਵਾਰ, ਸਗੋਂ ਵਾਰ-ਵਾਰ ਵਰਿਆਮ ਦੇ ਕਾਲਜਿਓਂ ਪਾਰ ਹੋਏ ਹਨ।

ਉਹ ਕਹਾਣੀ ਲਿਖਦਾ ਹੈ ਪੈਰ ਜਮਾ ਕੇ। ਉਹਦੀ ਕਹਾਣੀ ਪਾਠਕ ਨੂੰ ਤ੍ਰਿਪਤ ਵੀ ਕਰਦੀ ਹੈ, ਬੇਚੈਨ ਵੀ। ਇਹੋ ਉਹਦੀ ਕਲਮ ਦੀ ਵਡਿਆਈ ਹੈ।

ਇਕ ਮਨੁੱਖ ਵਜੋਂ ਉਹ ਸ਼ਰਮਾਕਲ ਹੋਣ ਦੀ ਹੱਦ

ਤੱਕ ਸਾਊ ਹੈ। ਤੁਸੀਂ ਉਹਦੀ ਕਿਸੇ ਰਚਨਾ ਦੀ ਤਾਰੀਫ਼ ਕਰ ਦਿਓ, ਉਹ ਕੁੜੀਆਂ ਵਾਂਗ ਸੰਗ ਜਾਵੇਗਾ ਅਤੇ ਉਹਦੇ ਗੋਰੇ ਰੰਗ ਵਿਚ ਲਾਲੀ ਘੁਲ ਜਾਵੇਗੀ। ਸਾਊ ਹੋਣ ਦੇ ਨਾਲ ਹੀ ਉਹ ਦ੍ਰਿੜ੍ਹ ਹੋਣ ਦੀ ਹੱਦ ਤੱਕ ਜ਼ਿੰਮੇਵਾਰ ਹੈ।

ਪਿਛੇ ਜਿਹੇ 'ਬਾਲ-ਪ੍ਰੀਤ ਮਿਲਣੀ ਕਾਫ਼ਲਾ' ਵੱਲੋਂ ਡਲਹੌਜ਼ੀ ਵਿਖੇ ਲਾਏ ਗਏ 'ਪਰਬਤਵਾਸਾ' ਕੈਂਪ ਵਿਚ ਢਾਈ ਦਰਜਨ ਬੱਚੇ ਅਤੇ ਦਰਜਨ ਕੁ ਲੇਖਕ-ਲੇਖਿਕਾਵਾਂ ਇਕ ਹਫ਼ਤੇ ਲਈ ਪਰਿਵਾਰ ਦੇ ਜੀਆਂ ਵਾਂਗ ਰੱਖੇ ਗਏ। ਕੈਂਪ ਦਾ ਨਿਰਦੇਸ਼ਕ ਹੋਣ ਦੇ ਨਾਤੇ ਜਦੋਂ ਮੈਂ ਚਿੱਠੀ-ਪੱਤਰ ਕੀਤਾ ਤਾਂ ਇਕ ਵਰਿਆਮ ਸਿੰਘ ਸੰਧੂ ਹੀ ਸੀ ਜਿਸਨੇ ਸ਼ਾਮਲ ਹੋਣ ਤੋਂ ਇਸ ਆਧਾਰ ਉਤੇ ਝਿਜਕ ਦਰਸਾਈ ਕਿ ਕੀ ਅਸੀਂ ਆਪਣੇ ਆਪ ਨੂੰ ਬੱਚਿਆਂ ਸਾਹਮਣੇ ਮਾਡਲ ਵਜੋਂ ਪੇਸ਼ ਕਰਨ ਦੇ ਯੋਗ ਵੀ ਹਾਂ? ਤੇ ਉਚੇਚਾ ਜ਼ੋਰ ਲਾ ਕੇ ਉਹਨੂੰ ਮਨਾਉਣਾ ਪਿਆ।

ਜ਼ਿੰਮੇਵਾਰੀ ਦੀ ਇਹੋ ਭਾਵਨਾ ਮੈਂ ਕੈਂਪ ਦੌਰਾਨ ਦੇਖੀ। ਉਥੇ ਵਿਚਾਰੇ ਜਾਣ ਵਾਲੇ ਤਿੰਨਾਂ ਵਿਸ਼ਿਆਂ—ਬੱਚੇ ਅਤੇ ਘਰ-ਪਰਿਵਾਰ, ਬੱਚੇ ਅਤੇ ਸਕੂਲ, ਬੱਚੇ ਅਤੇ ਸੂਚਨਾ-ਮਾਧਿਅਮ—ਬਾਰੇ ਸਭ ਕੈਂਪੀਆਂ ਨੂੰ ਵਾਰ ਵਾਰ ਦੱਸ ਦਿੱਤਾ ਗਿਆ ਸੀ। ਵਰਿਆਮ ਉਹਨਾਂ ਲੇਖਕਾਂ ਵਿਚੋਂ ਇਕ ਸੀ ਜੋ ਇਹਨਾਂ ਵਿਸ਼ਿਆਂ ਬਾਰੇ ਸੋਚ ਘੋਖ ਕੇ ਪੂਰੀ ਤਿਆਰੀ ਨਾਲ ਪੁੱਜੇ ਸਨ।

ਅਜਿਹੀ ਹੀ ਜ਼ਿੰਮੇਵਾਰੀ ਉਹਨੇ ਹਰ ਲੇਖਕ ਵਲੋਂ ਕੈਂਪ ਵਿਚ ਬੱਚਿਆਂ ਦੇ ਪੜ੍ਹਨ ਲਈ ਰੱਖੀਆਂ ਜਾਣ ਵਾਲੀਆਂ ਆਪਣੀਆਂ ਜਾਂ ਹੋਰ ਲੇਖਕਾਂ ਦੀਆਂ ਚਾਰ ਪੁਸਤਕਾਂ ਚੁਣਨ ਜਮੇਂ ਦਿਖਾਈ ਸੀ। ਉਹਨਾਂ ਪੁਸਤਕਾਂ ਦੇ ਨਾਵਾਂ ਦੀ ਅਗੇਤੀ ਸੂਚਨਾ ਦਿੱਤੀ ਅਤੇ ਅਜਿਹੀਆਂ ਰਚਨਾਵਾਂ ਚੁਣੀਆਂ ਜੋ ਬੱਚਿਆਂ ਲਈ ਪੂਰੀ ਤਰ੍ਹਾਂ ਢੁਕਵੀਆਂ ਸਨ।

ਉਹਦਾ ਸਾਊਪੁਣਾ ਤਾਂ ਕੈਂਪ ਵਿਚ ਸ਼ਾਮਲ ਬੱਚਿਆਂ ਵੱਲੋਂ ਉਸ ਪ੍ਰਤੀ ਪ੍ਰਗਟਾਏ ਗਏ ਸਨੇਹ ਅਤੇ ਆਦਰ ਤੋਂ ਨਿਰੰਤਰ ਉਜਾਗਰ ਹੁੰਦਾ ਰਿਹਾ।

ਪਰ ਜੇ ਜੀਵਨ ਵਿਚ ਕਦੀ ਸਥਿਤੀ ਅਜਿਹੀ ਮੰਗ ਕਰਨ ਲੱਗੇ, ਉਹ ਪੂਰੀ ਕਰੜਾਈ ਨਾਲ ਕਮੀਜ਼ ਦੀਆਂ ਬਾਹਾਂ ਵੀ ਚੜ੍ਹਾ ਸਕਦਾ ਹੈ।

ਉਹਦੀ ਦੋਸਤੀ ਵਿਚ ਦਮ ਹੈ। ਉਹਨੂੰ ਦੋਸਤੀ ਪਾਉਣੀ ਵੀ ਆਉਂਦੀ ਹੈ ਅਤੇ ਨਿਭਾਉਣੀ-ਪੁਗਾਉਣੀ ਵੀ। ਉਹ ਦੋਸਤੀ ਦਾ ਮਾਣ ਰੱਖਣਾ-ਰਖਵਾਉਣਾ ਖੂਬ ਜਾਣਦਾ ਹੈ।

ਇਕ ਵਾਰ ਕਸੂਤੀ ਜਿਹੀ ਗੱਲ ਬਣ ਗਈ—ਵਰਿਆਮ ਲਈ ਵੀ ਅਤੇ ਮੇਰੇ ਲਈ ਵੀ। ਹੋਇਆ ਇਹ ਕਿ ਇੱਕ ਮਿੱਤਰ ਨੇ ਕੁਝ ਕਹਾਣੀਕਾਰਾਂ ਦੀਆਂ ਕਹਾਣੀਆਂ ਲੈ ਕੇ ਇਕ ਸੰਗ੍ਰਹਿ ਸੰਪਾਦਿਤ ਕਰਨਾ ਸੀ। ਉਹਨੇ ਆਗਿਆ ਲਈ ਮੇਰੇ ਕੁਝ ਮਿੱਤਰਾਂ ਨੂੰ ਮੈਥੋਂ ਚਿੱਠੀਆਂ ਪੁਆ ਦਿੱਤੀਆਂ। ਇਕ ਦੋਸਤ ਨੇ ਕਹਿ ਦਿੱਤਾ, "ਮੈਂ ਅਤੇ ਵਰਿਆਮ ਸਿੰਘ ਸੰਧੂ ਬਾਕੀ ਸਭਨਾਂ ਨਾਲੋਂ ਵੱਖਰੀ ਧਾਰਾ ਦੇ ਕਹਾਣੀਕਾਰ ਹਾਂ, ਸੋ ਅਸੀਂ ਦੋਵੇਂ ਸ਼ਾਮਲ ਨਹੀਂ ਹੋਵਾਂਗੇ।"

ਮੈਨੂੰ ਕੁਝ ਅਜੀਬ ਜਿਹਾ ਵੀ ਲੱਗਿਆ ਕਿ ਚਲੋ ਆਪ ਨਾਂਹ ਕਰਨ ਦਾ ਤਾਂ ਉਹਨੂੰ ਅਧਿਕਾਰ ਹੈ, ਵਰਿਆਮ ਨੂੰ ਵਿਚ ਕਿਉਂ ਲਪੇਟ ਲਿਆ? ਬਹੁਤਾ ਸੰਸਾ ਮੈਨੂੰ ਵਰਿਆਮ ਬਾਰੇ ਹੋਇਆ ਜੀਹਨੂੰ ਉਹਨੇ ਆਪਣੇ ਅਤੇ ਮੇਰੇ ਦੋ ਪੁੜਾਂ ਵਿਚਕਾਰ ਫਸਾ ਦਿੱਤਾ ਸੀ। ਏਨੇ ਨੂੰ ਵਰਿਆਮ ਦੀ ਦੋ-ਟੁੱਕ ਚਿੱਠੀ ਆ ਗਈ। ਉਹਨੇ ਨਾ ਕੇਵਲ ਉਸ ਸੰਪਾਦਕ ਨੂੰ ਹੀ ਕਹਾਣੀਆਂ ਵਰਤਣ ਦੀ ਆਗਿਆ ਦਿੱਤੀ ਹੋਈ ਸੀ, ਸਗੋਂ ਮੈਨੂੰ ਲਿਖਿਆ ਹੋਇਆ ਸੀ ਕਿ "ਤੁਸੀਂ ਮੇਰੀ ਕੋਈ ਵੀ ਕਹਾਣੀ ਕਦੋਂ ਵੀ, ਕਿਤੇ ਵੀ, ਮੈਨੂੰ ਪੁੱਛੇ ਬਿਨਾਂ, ਬੇਝਿਜਕ ਵਰਤ ਸਕਦੇ ਹੋ!"

ਕਈ ਵਾਕਫ਼ ਜਾਂ ਮਿੱਤਰ ਜਦੋਂ ਕੋਈ ਪੁਸਤਕ ਸੰਪਾਦ ਕਰਦੇ ਹਨ ਜਾਂ ਸੀਰੀਅਲ ਬਣਾਉਣ ਬਾਰੇ ਸੋਚਦੇ ਹਨ, ਦਿੱਲੀ ਵਿਚ ਬੈਠਾ ਹੋਣ ਕਰਕੇ ਮੈਨੂੰ ਪੰਜਾਬ ਦੇ ਕੁਝ ਦੋਸਤਾਂ ਤੋਂ ਆਗਿਆ ਮੰਗਵਾ ਦੇਣ ਲਈ ਕਹਿ ਦਿੰਦੇ ਹਨ। ਹਰ ਵਾਰ ਵਰਿਆਮ ਇਹੋ ਉੱਤਰ ਭੇਜਦਾ ਹੈ, "ਭਾਅ ਜੀ, ਤੁਸੀਂ ਮੈਨੂੰ ਨਾ ਪੁੱਛਿਆ ਕਰੋ; ਮੇਰੀ ਕਿਸੇ ਵੀ ਕਹਾਣੀ ਦਾ ਜੋ ਵੀ ਮਰਜ਼ੀ ਕਰੋ। ਜੇ ਬਹੁਤੀ ਲੋੜ ਹੈ, ਦਸਖ਼ਤ ਕਰਕੇ ਭੇਜ ਰਿਹਾ ਹਾਂ, ਜੋ ਚਾਹੋ ਲਿਖ ਲੈਣਾ।" ਤੇ ਚਿੱਠੀ ਨਾਲ ਕੋਰੇ ਕਾਗਜ਼ਾਂ ਉੱਤੇ ਕੀਤੇ ਹੋਏ ਉਹਦੇ ਦਸਖ਼ਤ ਆ ਜਾਂਦੇ ਹਨ।

ਹੁਣ ਤੱਕ ਉਹਦੇ ਦਸਖ਼ਤਾਂ ਵਾਲੇ ਕਈ ਕੋਰੇ ਕਾਗਜ਼ ਮੇਰੇ ਕੋਲ ਇਕੱਠੇ ਹੋਏ ਪਏ ਹਨ। ਐਨਾਂ ਵਿਸ਼ਵਾਸ! ਕਈ ਵਾਰ ਮੈਂ ਮਨ ਹੀ ਮਨ ਹੱਸਦਾ ਹਾਂ ਕਿ ਅਜਿਹੇ ਕਾਗਜ਼ ਉੱਤੇ 'ਉਸ ਵੱਲੋਂ' ਕਿਸੇ ਲੇਖਿਕਾ ਨੂੰ ਪ੍ਰੇਮ-ਪੱਤਰ ਵੀ ਲਿਖਿਆ ਜਾ ਸਕਦਾ ਹੈ। ਜਾਂ ਇਹ ਵੀ ਲਿਖਤ ਕੀਤੀ ਜਾ ਸਕਦੀ ਹੈ ਕਿ ਮੈਂ ਆਪਣਾ ੧੫੩, ਗੋਲਡਨ ਐਵੇਨਿਊ ਵਾਲਾ ਮਕਾਨ ਪਾਉਣ ਸਮੇਂ ਗੁਰਬਚਨ ਸਿੰਘ ਭੁੱਲਰ ਤੋਂ ਪੰਜਾਹ ਹਜ਼ਾਰ ਰੁਪਏ ਹੱਥ-ਹੁਧਾਰ ਲਏ।......

ਏਨਾ ਪਿਆਰਾ ਕਹਾਣੀਕਾਰ, ਏਨਾ ਪਿਆਰਾ ਮਨੁੱਖ ਅਤੇ ਏਨਾ ਪਿਆਰਾ ਦੋਸਤ ਹੈ ਆਪਣਾ ਵਰਿਆਮ ਸਿੰਘ ਸੰਧੂ। ਜਦੋਂ ਮਿਲਦਾ ਹੈ ਜਾਂ ਚਿੱਠੀ ਲਿਖਦਾ ਹੈ, ਛੋਟਾ ਭਾਈ ਬਣ ਕੇ। ਤੇ ਮੈਨੂੰ ਲੱਗਦਾ ਰਹਿੰਦਾ ਹੈ ਕਿ ਕਿਤੇ ਇਹਦਾ ਨਾਂ ਵਰਿਆਮ ਸਿੰਘ ਭੁੱਲਰ ਤਾਂ ਨਹੀਂ!

# ਸਹਿਜ ਪ੍ਰਤਿਭਾ ਦੀ ਸਿਰਜਣਾ

## ਹਰਭਜਨ ਹਲਵਾਰਵੀ

ਜ਼ਿੰਦਗੀ ਦੇ ਕਿਸੇ ਵੀ ਖੇਤਰ ਵਿਚ ਜਦੋਂ ਕੋਈ ਅਸਧਾਰਨ ਪ੍ਰਤਿਭਾ ਕਾਰਜਸ਼ੀਲ ਹੁੰਦੀ ਹੈ ਤਾਂ ਇਸ ਪ੍ਰਤਿਭਾ ਦਾ ਚਮਤਕਾਰੀ ਯੋਗਦਾਨ ਉਸ ਖੇਤਰ ਨੂੰ ਨਵੀਆਂ ਦਿਸ਼ਾਵਾਂ ਪ੍ਰਦਾਨ ਕਰਦਾ ਅਤੇ ਇਸ ਦੀ ਪ੍ਰਫੁੱਲਤਾ ਤੇ ਵਿਕਾਸ ਲਈ ਨਵੇਂ ਦਿਸਹੱਦੇ ਖੋਲ੍ਹ ਦਿੰਦਾ ਹੈ। ਅਜਿਹੀ ਅਸਧਾਰਨ ਪ੍ਰਤਿਭਾ ਵਾਲੇ ਪੰਜਾਬੀ ਕਥਾਕਾਰ ਵਰਿਆਮ ਸਿੰਘ ਸੰਧੂ ਨੇ ਆਪਣੀਆਂ ਸਸ਼ਕਤ ਰਚਨਾਵਾਂ ਦੁਆਰਾ ਪੰਜਾਬੀ ਕਥਾ ਸਾਹਿਤ ਵਿੱਚ ਨਵੀਆਂ ਦਿਸ਼ਾਵਾਂ ਜੋੜੀਆਂ ਹਨ। ਇਹ ਹੋਰ ਵੀ ਖੁਸ਼ੀ ਦੀ ਗੱਲ ਹੈ ਕਿ ਉਸ ਦੀ ਪ੍ਰਤਿਭਾ ਤੇ ਸਿਰਜਣਾ ਨੂੰ ਢੁਕਵੀਂ ਮਾਨਤਾ ਤੇ ਪ੍ਰਸੰਸਾ ਵੀ ਮਿਲੀ ਹੈ। ਇਹ ਇਕ ਅਜਿਹੀ ਉਦਾਹਰਣ ਹੈ ਜਿਹੜੀ 'ਲੇਖਕ ਦੀ ਕਦਰ ਨਹੀਂ ਹੁੰਦੀ' ਵਾਲੀ ਗਿਲੇ ਗੁਜ਼ਾਰੀ ਭਰੀ ਦਲੀਲ ਨੂੰ ਰੱਦ ਕਰਦੀ ਹੈ। ਪ੍ਰਤਿਭਾਵਾਨ ਲੇਖਕ ਦੀ ਕਦਰ ਜ਼ਰੂਰ ਹੁੰਦੀ ਹੈ।

ਵਰਿਆਮ ਸਿੰਘ ਸੰਧੂ ਆਪਣੇ ਪਹਿਲੇ ਕਹਾਣੀ ਸੰਗ੍ਰਹਿ 'ਲੋਹੇ ਦੇ ਹੱਥ' ਨਾਲ ਹੀ ਚਰਚਾ ਦਾ ਵਿਸ਼ਾ ਬਣ ਗਿਆ। ਕਥਾ ਰਚਨਾ ਦੇ ਉੱਚੇ ਮਿਆਰਾਂ ਪੱਖੋਂ ਕੁਝ ਖਾਮੀਆਂ ਦੇ ਬਾਵਜੂਦ ਇਨ੍ਹਾਂ ਕਹਾਣੀਆਂ ਵਿਚ ਲੇਖਕ ਦੀ ਪ੍ਰਤਿਭਾ ਤੇ ਲਿਖਣ ਸ਼ੈਲੀ ਦੇ ਸੱਜਰੇਪਣ ਦੀ ਝਲਕ ਮਿਲਦੀ ਹੈ ਜਿਸ ਦੁਆਰਾ ਉਸ ਦੇ ਕਥਾਕਾਰ ਵਜੋਂ ਸਮਾਜਕ ਸਰੋਕਾਰਾਂ ਦਾ ਪਤਾ ਲੱਗਦਾ ਹੈ। ਇਨ੍ਹਾਂ ਕਹਾਣੀਆਂ ਵਿਚ ਪੰਜਾਬੀ ਸਮਾਜ ਵਿਚ ਆ ਰਹੀਆਂ ਤਤਕਾਲੀਨ ਕਰਵਟਾਂ ਦਾ ਉਭਰਵਾਂ ਵਰਨਣ ਮਿਲਦਾ ਹੈ।

ਇਸ ਪਿੱਛੋਂ ਵਰਿਆਮ ਸਿੰਘ ਸੰਧੂ ਨੇ ਪੰਜਾਬੀ ਵਿਚ ਲੰਬੀ ਕਹਾਣੀ ਲਿਖਣ ਦੇ ਰੁਝਾਨ ਨੂੰ ਸੁਰਜੀਤ ਕਰਨ ਦੇ ਉਪਰਾਲੇ ਆਰੰਭ ਕੀਤੇ। ਇਸ ਕੜੀ ਵਿਚ ਉਸ ਦੀ ਪਹਿਲੀ ਕਹਾਣੀ 'ਕਿਥੇ ਗਏ ?' ਨੇ ਪੰਜਾਬੀ ਵਿਚ ਲੰਬੀ ਕਹਾਣੀ ਦੀ ਸਾਰਥਕਤਾ ਬਾਰੇ ਵਿਵਾਦ ਛੇੜਿਆ। ਸੰਧੂ ਦੀ ਅਗਲੀ ਕਹਾਣੀ 'ਡੁੰਮ੍ਹ' ਉਤੇ ਹੋਈ ਵਿਸਤ੍ਰਿਤ ਚਰਚਾ ਨੇ ਲੇਖਕ ਨੂੰ ਸਮਾਜਕ ਯਥਾਰਥ ਦੇ ਤਾਣੇ ਬਾਣੇ ਦੇ ਇਕ ਭਰਪੂਰ ਹਿੱਸੇ ਨੂੰ ਲੰਬੀ ਕਹਾਣੀ ਦੇ ਰੂਪ ਵਿਚ ਪੇਸ਼ ਕਰਨ ਵਾਲੇ ਵਿਲੱਖਣ ਤੇ ਪ੍ਰਤਿਭਾਵਾਨ ਕਥਾਕਾਰ ਵਜੋਂ ਪ੍ਰਵਾਨਗੀ ਦੁਆਉਣ ਵਿਚ ਚੋਖਾ ਹਿੱਸਾ ਪਾਇਆ। ਇਸ ਉਪਰੰਤ ਉਸ ਨੇ 'ਸੁਨਹਿਰੀ ਕਿਣਕਾ', 'ਤਾਰ ਉਤੇ ਤੁਰਦਾ ਆਦਮੀ', 'ਆਪਣਾ ਆਪਣਾ ਹਿੱਸਾ' ਤੇ 'ਵਾਪਸੀ' ਵਰਗੀਆਂ ਪ੍ਰਭਾਵਸ਼ਾਲੀ ਕਹਾਣੀਆਂ ਦੁਆਰਾ ਆਪਣੀ ਪ੍ਰਤਿਭਾ ਦੀ ਨਿਵੇਕਲੀ ਪਛਾਣ ਕਾਇਮ ਕਰ ਲਈ। ਆਪਣੇ ਦੂਜੇ ਕਹਾਣੀ ਸੰਗ੍ਰਹਿ 'ਅੰਗ ਸੰਗ' ਦੇ ਪ੍ਰਕਾਸ਼ਤ ਹੋਣ ਤਕ ਵਰਿਆਮ ਸਿੰਘ ਸੰਧੂ ਨਵੇਂ ਕਹਾਣੀਕਾਰਾਂ ਦੀ ਮੂਹਰਲੀ ਕਤਾਰ ਵਿਚ ਮਾਣਯੋਗ ਸਥਾਨ ਬਣਾਉਣ ਵਿਚ ਸਫਲ ਹੋ ਗਿਆ।

ਸਮਕਾਲੀ ਪੰਜਾਬੀ ਕਥਾ ਸਾਹਿਤ ਵਿਚ ਵਰਿਆਮ ਸਿੰਘ ਸੰਧੂ ਦੀ ਪਛਾਣ ਲੰਬੀ ਕਹਾਣੀ ਲਿਖਣ ਕਾਰਨ ਨਹੀਂ ਸਗੋਂ ਕਥਾ ਰਚਨਾ ਵਿਚ ਨਵੇਂ ਦਿਸਹੱਦੇ ਜੋੜਨ ਕਾਰਨ ਹੈ। ਉਸ ਕੋਲ ਪ੍ਰਾਪਤ ਯਥਾਰਥ ਅਨੁਭਵ ਦੀ ਮਾਤਰਾ ਏਨੀ ਜ਼ਿਆਦਾ ਹੁੰਦੀ ਹੈ ਕਿ ਨਿੱਕੀ ਕਹਾਣੀ ਦੇ ਆਕਾਰ ਵਿਚ ਸਮੁੱਚੀ ਸਮੱਗਰੀ ਨੂੰ ਸਮੇਟ ਸਕਣਾ ਸੰਭਵ ਨਹੀਂ ਹੁੰਦਾ। ਕਹਾਣੀ ਦੇ ਥੀਮ ਨਾਲ ਸਬੰਧਤ ਸਮਾਜਕ ਯਥਾਰਥ ਦੇ ਨਿੱਕੇ ਵੱਡੇ ਵੇਰਵੇ ਸਹਿਜ ਰੂਪ ਵਿਚ ਜੀਵੰਤ ਜੜਤ ਸਿਰਜਦੇ ਚਲੇ ਜਾਂਦੇ ਹਨ ਅਤੇ ਕਿਸੇ ਤਰਕਸ਼ੀਲ ਬੰਦ ਜਾਂ ਖੁਲ੍ਹੇ ਅੰਤ ਤਕ ਪਹੁੰਚ ਕੇ ਲੰਬੀ ਕਹਾਣੀ ਦੀ ਰਚਨਾ ਕਰ ਜਾਂਦੇ ਹਨ। ਇਉਂ ਉਸ ਦੀ ਕਹਾਣੀ ਕਿਸੇ ਉਚੇਚ ਨਾਲ ਲਿਖੀ ਹੋਣ ਦਾ ਪ੍ਰਭਾਵ ਨਹੀਂ ਦਿੰਦੀ ਸਗੋਂ ਸਹਿਜ ਪ੍ਰਤਿਭਾ ਦੀ ਸਿਰਜਣਾ ਵਜੋਂ ਪੇਸ਼ ਹੁੰਦੀ ਹੈ। ਮੈਨੂੰ ਇਹ ਕਹਿਣਾ ਅਤਿਕਥਨੀ ਨਹੀਂ ਲੱਗਦਾ ਕਿ ਵਰਿਆਮ ਸਿੰਘ ਸੰਧੂ ਦੀਆਂ ਕਹਾਣੀਆਂ ਵਿਚ ਫਰਾਂਸੀਸੀ ਤੇ ਰੂਸੀ ਕਲਾਸਕੀ ਕਥਾ ਸਾਹਿਤ ਦੇ ਗੁਣਾਂ ਦੀ ਝਲਕ ਮਿਲਦੀ ਹੈ।

ਤੀਜੇ ਕਹਾਣੀ ਸੰਗ੍ਰਹਿ 'ਭੱਜੀਆਂ ਬਾਹੀਂ' ਦੇ ਪ੍ਰਕਾਸ਼ਨ ਨਾਲ ਵਰਿਆਮ ਸਿੰਘ ਸੰਧੂ ਦੀ ਕਥਾ ਰਚਨਾ ਇਕ ਮਹੱਤਵ-ਪੂਰਨ ਪੜਾਅ ਉਤੇ ਪਹੁੰਚ ਕੇ ਪ੍ਰੌੜ੍ਹਤਾ ਦੇ ਪ੍ਰਮਾਣ ਪੇਸ਼ ਕਰਦੀ ਹੋਈ ਉਸ ਦੀ ਇਕ ਪ੍ਰਮੁੱਖ ਕਥਾਕਾਰ ਵਜੋਂ ਪਛਾਣ ਤੇ ਆਧੁਨਿਕ ਕਥਾ ਸਾਹਿਤ ਵਿਚ ਉਸ ਦੇ ਸਥਾਨ ਨੂੰ ਸੁਨਿਸਚਿਤ ਕਰਦੀ ਹੈ। ਪੰਜਾਬ ਸਮੱਸਿਆ ਦੇ ਨਾਂ ਉਤੇ ਵਾਪਰੇ ਲਹੂ ਭਿੱਜੇ ਦੁਖਾਂਤ ਬਾਰੇ ਲਿਖੀਆਂ ਗਈਆਂ ਕਹਾਣੀਆਂ ਵਿਚੋਂ ਸੰਧੂ ਦੀ ਕਹਾਣੀ 'ਭੱਜੀਆਂ ਬਾਹੀਂ' ਸਭ ਤੋਂ ਵੱਧ ਵਾਦ ਵਿਵਾਦ ਦਾ ਵਿਸ਼ਾ ਬਣੀ ਰਹੀ ਹੈ। ਕੁਝ ਪਾਠਕਾਂ/ਆਲੋਚਕਾਂ ਵਲੋਂ ਸੰਧੂ ਦੀ ਇਸ ਕਹਾਣੀ ਉਤੇ ਖਾੜਕੂਆਂ ਦੇ ਹੱਕ ਵਿਚ ਹਾਮੀ ਭਰਨ ਦਾ ਦੋਸ਼ ਲਾਇਆ ਗਿਆ। ਮੇਰੀ ਰਾਇ ਵਿਚ ਕਹਾਣੀ 'ਭੱਜੀਆਂ ਬਾਹੀਂ' ਅਜੋਕੇ ਸਮਾਜ ਵਿਚ ਚੱਲ ਰਹੀ ਸੁਚੇਤ ਬਹੁ-ਧਿਰੀ ਸਾਜਸ਼ ਦਾ ਅਚੇਤ ਰੂਪ ਵਿਚ ਸ਼ਿਕਾਰ ਹੋਣ ਵਾਲੇ ਖਾਮੋਸ਼ ਬਹੁ-ਗਿਣਤੀ ਲੋਕਾਂ ਦੇ ਦੁਖਾਂਤ ਦੀ ਗਾਥਾ ਦਾ ਸੂਖਮ ਵਿਅੰਗ ਭਰਪੂਰ ਕਰੁਣਾਮਈ ਬਿਆਨ ਹੈ ਅਤੇ ਇਸੇ ਵਿਚ ਇਸ ਕਹਾਣੀ ਦੀ ਸ਼ਕਤੀ ਨਿਹਤ ਹੈ।

ਪੰਜਾਬ ਦੇ ਦੁਖਾਂਤ ਬਾਰੇ ਵਰਿਆਮ ਸਿੰਘ ਸੰਧੂ ਦੇ

ਅਨੁਭਵ ਤੇ ਪਕੜ ਦੇ ਕਈ ਪਹਿਲੂ ਤੇ ਵੇਰਵੇ ਅਜੇ ਵੀ ਬਾਕੀ ਸਨ ਜੋ ਉਸ ਨੇ 'ਚੌਥੀ ਕੂਟ' ਤੇ 'ਮੈਂ ਹੁਣ ਠੀਕ ਠਾਕ ਹਾਂ' ਕਹਾਣੀਆਂ ਵਿਚ ਬਿਆਨ ਕੀਤੇ ਹਨ। 'ਭੱਜੀਆਂ ਬਾਹੀਂ' ਵਾਂਗ ਇਹ ਦੋਵੇਂ ਕਹਾਣੀਆਂ ਵੀ ਵਿਆਪਕ ਮਾਨਤਾ ਤੇ ਪ੍ਰਸੰਸਾ ਦੀਆਂ ਪਾਤਰ ਬਣ ਗਈਆਂ ਹਨ ਜਿਨ੍ਹਾਂ ਦੁਆਰਾ ਕਥਾਕਾਰ 'ਭੱਜੀਆਂ ਬਾਹੀਂ' ਲਿਖ ਕੇ ਕੀਤੀ ਆਪਣੀ ਪ੍ਰਾਪਤੀ ਤੋਂ ਵੀ ਹੋਰ ਅੱਗੇ ਗਿਆ ਹੈ। ਆਕਾਰ ਤੇ ਮਿਆਰ ਪੱਖੋਂ ਪੰਜਾਬੀ ਕਥਾ-ਸਾਹਿਤ ਵਿਚ ਅਜਿਹੀਆਂ ਉਦਾਹਰਣਾਂ ਵਿਰਲੀਆਂ ਹਨ।

ਵਰਿਆਮ ਸਿੰਘ ਸੰਧੂ ਕਹਾਣੀ ਲਿਖਣ ਵਿਚ ਉੱਕਾ ਹੀ ਕਾਹਲੀ ਨਹੀਂ ਕਰਦਾ। ਇਕ ਕਹਾਣੀ ਲਿਖਣ ਵਿਚ ਉਹ ਕਈ ਮਹੀਨੇ ਜਾਂ ਸਾਲ ਭਰ ਦਾ ਸਮਾਂ ਵੀ ਲੱਗਾ ਦਿੰਦਾ ਹੈ। ਸਹਿਜ ਪਰ ਨਿਰੰਤਰ ਮਿਹਨਤ ਨਾਲ ਲਿਖੀ ਉਸ ਦੀ ਇਕ ਕਹਾਣੀ ਕਿਸੇ ਔਸਤ ਲੇਖਕ ਦੀ ਪੂਰੀ ਪੁਸਤਕ ਨਾਲੋਂ ਵਧੇਰੇ ਚਰਚਿਤ ਹੁੰਦੀ ਹੈ।

ਵਰਿਆਮ ਸਿੰਘ ਸੰਧੂ ਨੂੰ ਮੈਂ ੧੯੭੦ ਤੋਂ ਨਿੱਜੀ ਤੌਰ 'ਤੇ ਨੇੜਿਉਂ ਜਾਣਦਾ ਹਾਂ। ਇਹ ਨੇੜਤਾ ਸਾਡੀ ਸਹਿਜ ਮਿੱਤਰਤਾ ਦਾ ਆਧਾਰ ਹੈ। ਉਸ ਨੇ ਆਪਣੀ ਮਿਹਨਤ ਤੇ ਲਗਨ ਨਾਲ ਕਦਮ ਕਦਮ ਅੱਗੇ ਵਧਦਿਆਂ ਲੇਖਕ ਵਜੋਂ ਆਪਣੀ ਸ਼ਖ਼ਸੀਅਤ ਦਾ ਨਿਰਮਾਣ ਕੀਤਾ ਹੈ। ਉਹ ਕਾਹਲਾ ਤੇ ਲਾਲਸਾਵਾਨ ਮਨੁੱਖ ਨਹੀਂ ਸਗੋਂ ਸਹਿਜ ਸਧਾਰਨ ਰੂਪ ਵਿਚ ਵਿਚਰਦਿਆਂ ਨਵੇਂ ਅਨੁਭਵਾਂ ਦੀ ਤਲਾਸ਼ ਖਾਮੋਸ਼ੀ ਨਾਲ ਕਰਦਾ ਰਹਿੰਦਾ ਹੈ। ਉਹ ਅਸਧਾਰਨ ਪ੍ਰਤਿਭਾ ਵਾਲਾ ਸਧਾਰਨ ਮਨੁੱਖ ਹੈ। ਉਸ ਦਾ ਕਥਾ ਸਾਹਿਤ ਉਸ ਦੀ ਸਹਿਜ ਪ੍ਰਤਿਭਾ ਦੀ ਸਿਰਜਣਾ ਹੈ। ਉਸ ਵਿਚ ਅਜੇ ਬਹੁਤ ਸੰਭਾਵਨਾਵਾਂ ਹਨ ਜਿਹੜੀਆਂ ਹੋਰ ਵੱਡੀਆਂ ਪ੍ਰਾਪਤੀਆਂ ਸਾਹਮਣੇ ਲੈ ਕੇ ਆਉਣਗੀਆਂ। ਇਹ ਪ੍ਰਾਪਤੀਆਂ ਕਥਾਕਾਰ ਵਰਿਆਮ ਸਿੰਘ ਸੰਧੂ ਦੀਆਂ ਵੀ ਹੋਣਗੀਆਂ ਤੇ ਪੰਜਾਬੀ ਕਥਾ ਸਾਹਿਤ ਦੀਆਂ ਵੀ। ਮੈਨੂੰ ਉਸ ਦੀ ਮਿੱਤਰਤਾ ਦਾ ਮਾਣ ਹੈ।

੨-੧੧-੧੯੯੩

ਚੰਡੀਗੜ੍ਹ।

---

× ਵਰਿਆਮ ਸੰਧੂ ਦੀਆਂ ਬਹੁਤੀਆਂ ਕਹਾਣੀਆਂ ਬੜੀ ਤੇਜ਼ੀ ਨਾਲ ਬੇਜ਼ਮੀਨ ਹੋ ਰਹੀ ਛੋਟੀ ਕਿਰਸਾਣੀ ਦੀਆਂ ਆਰਥਿਕ, ਭਾਈਚਾਰਕ, ਸਾਂਸਕ੍ਰਿਤਕ ਤੇ ਮਨੋਵਿਗਿਆਨਕ ਸਮੱਸਿਆਵਾਂ ਦੇ ਨਾਲ ਸੰਬੰਧਿਤ ਹਨ ਜਿਨ੍ਹਾਂ ਨੂੰ ਆਧੁਨਿਕ ਪੰਜਾਬ ਦੇ ਬਦਲਦੇ ਇਤਿਹਾਸਕ ਪਿਛੋਕੜ 'ਚ ਚਿਤਰਿਆ ਗਿਆ ਹੈ। ਇਸ ਰੂਪ ਵਿਚ ਇਨ੍ਹਾਂ ਦੀ ਹੈਸੀਅਤ ਇਕ ਪ੍ਰਕਾਰ ਦੇ ਇਤਿਹਾਸਕ ਦਸਤਾਵੇਜ਼ ਵਾਲੀ ਹੈ। **ਛੋਟੀ ਕਿਰਸਾਣੀ ਦੇ ਸੰਕਟ ਨੂੰ ਜਿਸ ਪੱਧਰ ਉਤੇ ਵਰਿਆਮ ਸਿੰਘ ਸੰਧੂ ਨੇ ਚਿਤਰਿਆ ਹੈ, ਪੰਜਾਬੀ ਦੇ ਕਿਸੇ ਹੋਰ ਕਹਾਣੀਕਾਰ ਨੇ ਨਹੀਂ ਚਿਤਰਿਆ।**

**(ਡਾ. ਜੋਗਿੰਦਰ ਸਿੰਘ ਰਾਹੀ, 'ਰੂਪ ਅਨੂਪ' ਵਿਚੋਂ)**

× ਪਿਆਰੇ ਵੀਰ ਵਰਿਆਮ, ਤੇਰੀ ਕਹਾਣੀ 'ਮੈਂ ਹੁਣ ਠੀਕ ਠਾਕ ਹਾਂ' ਹੁਣੇ ਪੜ੍ਹ ਕੇ ਹਟਿਆ ਹਾਂ। ਬਹੁਤ ਅਨੰਦ ਆਇਆ। ਬੜਾ ਸੰਘਣਾ ਬਿਰਤਾਂਤ ਹੈ ਇਸਦਾ। ਸੁਪਨੇ ਵਾਲੀਆਂ ਥਾਵਾਂ ਤੇ ਬਿਰਤਾਂਤ ਰੁਕਦਾ ਹੈ, ਉਂਞ ਬੜੀ ਰਵਾਂ ਚਾਲ ਚਲਦਾ ਹੈ। ਪੁਲਸ ਅਤੇ ਖਾੜਕੂਆਂ ਦੇ ਪੁੜਾਂ ਵਿਚ ਫਸੇ ਪੰਜਾਬੀ ਦੀ ਤ੍ਰਾਸਦੀ ਬੜੇ ਸੁਚੱਜ ਨਾਲ ਉਲੀਕੀ ਹੈ ਤੂੰ। ਵਰਤਮਾਨ ਇਤਿਹਾਸ ਦੀ ਪਿਛੋਕੜ ਵਿਚ ਸਾਧਾਰਨ ਮਨੁਖ ਦੀ ਮਨੁਖਤਾ ਦਾ ਚਿੱਤਰ ਦਰਦੀਲਾ ਹੈ, ਪਰ ਵਾਹ ਲਗਦਿਆਂ ਤੂੰ ਇਹਨੂੰ ਅਤਿਭਾਵੁਕਤਾ ਤੋਂ ਬਚਾਇਆ ਹੈ। ਮੇਰੀ ਮੁਬਾਰਕਬਾਦ ਤੈਨੂੰ। **—ਡਾ: ਹਰਿਭਜਨ ਸਿੰਘ**

× ਵਰਿਆਮ ਸੰਧੂ ਸਾਡਾ ਇਹੋ ਜਿਹਾ ਕਹਾਣੀਕਾਰ ਏ ਜਿਹਦੇ 'ਤੇ ਸਾਨੂੰ ਸਾਰਿਆਂ ਨੂੰ ਫ਼ਖ਼ਰ ਏ। ਮੈਂ ਤਾਂ ਚਾਰ ਸਾਲ ਪਹਿਲਾਂ ਉਹਨੂੰ ਲੱਭ ਲੱਭਕੇ ਦਿੱਲੀ ਕਹਾਣੀ ਦਰਬਾਰ 'ਤੇ ਸੱਦਿਆ ਸੀ। ਮੈਂ ਉਹਦੀ ਕਦਰਦਾਨ ਹਾਂ। **—ਅਜੀਤ ਕੌਰ**

× ਵਰਿਆਮ ਸੰਧੂ ਦੀਆਂ ਲਗਪਗ ਸਭੇ ਕਹਾਣੀਆਂ ਬੀਤੇ ਦਹਾਕੇ, ਡੇਢ ਦਹਾਕੇ ਦੌਰਾਨ ਪੰਜਾਬ ਦੀਆਂ ਸਮਾਜਕ, ਆਰਥਕ ਤੇ ਰਾਜਸੀ ਸਥਿਤੀਆਂ ਦੇ ਗਤੀਸ਼ੀਲ ਸੰਦਰਭ ਵਿਚ ਗ੍ਰਾਮੀਣ ਕਿਸਾਨ ਪਰਿਵਾਰਕ ਜੀਵਨ ਦੇ ਰਿਸ਼ਤਿਆਂ ਦੇ ਤਿੜਕ ਜਾਣ ਦੇ ਫਲਸਰੂਪ ਮਨੁੱਖੀ ਮਨ, ਅੰਦਰ ਵਾਪਰੀ ਘੋਰ ਇਕਲਾਪੇ, ਵਿਸ਼ਾਦ ਤੇ ਆਤਮ ਪਰਾਏਪਣ ਦੀ ਬੋਝਲ ਤੇ ਘੁਟਣ-ਭਰੀ ਤ੍ਰਾਸਦਿਕ ਸਥਿਤੀ ਨੂੰ, ਸਥਾਪਿਤ ਸਦਾਚਾਰਕ ਸੰਕਲਪਾਂ ਤੇ ਦਾਰਸ਼ਨਿਕ ਪੂਰਵ ਨਿਸ਼ਚਿਆਂ ਦੀ ਕੁੰਜ ਲਾਹ ਕੇ ਆਪਣੇ ਤਨ ਮਨ ਉਪਰ ਭੋਗੇ ਅਨੁਭਵ ਦੇ ਆਧਾਰ 'ਤੇ ਰੋਂਦੂ ਉਪਭਾਵੁਕਤਾ, ਸਵੈ-ਤਰਸ ਦੇ ਸ਼ੋਰੀਲੇ ਹਦੀਕਲਾਪ ਦੀ ਜਿੱਲ੍ਹਣ ਵਿਚ ਫਸਣ ਅਤੇ ਨਿਰਾ ਕਥਾ ਰਸ ਪੈਦਾ ਕਰਨ ਵਾਲੀਆਂ ਪਰੰਪਰਾਗਤ ਰੂੜ੍ਹੀਆਂ ਨਾਲ ਚਮਤਕਾਰੀ ਪ੍ਰਭਾਵ ਪੈਦਾ ਕਰਨ ਤੇ ਲਾਲਚ ਤੋਂ ਮੁਕਤ ਹੋ ਕੇ ਯਥਾਰਥਕ ਗਾਲਪਨਿਕ ਪ੍ਰਤਿਮਾਨਾਂ ਦੇ ਅਨੁਰੂਪ ਨਿਰੂਪਿਤ ਕਰਨ ਦੇ ਸਸ਼ਕਤ ਯਤਨ ਵਲ ਅਗ੍ਰਸਰ ਹਨ।

**(ਡਾ. ਸਾਧੂ ਸਿੰਘ—'ਸਿਰਜਣਾ' ਵਿਚੋਂ)**

# ਵਰਿਆਮ ਸਿੰਘ ਸੰਧੂ ਦੀ ਵਿਲੱਖਣਤਾ

ਡਾ: ਰਘਬੀਰ ਸਿੰਘ

ਇਕ ਪ੍ਰਤਿਭਾਸ਼ੀਲ ਕਹਾਣੀਕਾਰ ਵਜੋਂ ਵਰਿਆਮ ਸਿੰਘ ਸੰਧੂ ਨੂੰ ਪੰਜਾਬੀ ਸਾਹਿਤ-ਜਗਤ ਵਿਚ ਨਿਵੇਕਲਾ ਤੇ ਸਤਿਕਾਰ ਵਾਲਾ ਸਥਾਨ ਮਿਲ ਚੁੱਕਿਆ ਹੈ। ਨਵੀਂ ਪੀੜ੍ਹੀ ਦੇ ਇਸ ਸਮਰੱਥ ਕਲਾਕਾਰ ਨੇ ਹੁਣ ਤਕ (ਲੋਹੇ ਦੇ ਹੱਥ, ਅੰਗ ਸੰਗ, ਭੱਜੀਆਂ ਬਾਹੀਂ) ਤਿੰਨ ਕਥਾ-ਪੁਸਤਕਾਂ ਅਤੇ ਕੁਝ ਪੁਸਤਕ-ਬਾਹਰੀਆਂ ਰਚਨਾਵਾਂ ਸਮੇਤ ਲਗਪਗ ਢਾਈ ਦਰਜਨ ਕਹਾਣੀਆਂ ਹੀ ਲਿਖੀਆਂ ਹਨ। ਐਪਰ ਇਹ ਉਸਦੀ ਪ੍ਰਤਿਭਾ ਦਾ ਹੀ ਕਮਾਲ ਹੈ ਕਿ ਗਿਣਤੀ ਦੇ ਪੱਖੋਂ ਥੋੜ੍ਹੀ ਰਚਨਾ ਕਰਨ ਦੇ ਬਾਵਜੂਦ ਉਸ ਨੂੰ ਵਿਆਪਕ ਪ੍ਰਵਾਨਗੀ ਮਿਲੀ ਹੈ ਅਤੇ ਪੰਜਾਬੀ ਕਹਾਣੀ ਸਾਹਿਤ ਵਿਚ ਉਸਦੀ ਵਿਲੱਖਣ ਪਛਾਣ ਸਥਾਪਤ ਹੋ ਗਈ ਹੈ। ਪੰਜਾਬੀ ਕਹਾਣੀ ਵਿਚ ਇਸ ਪੱਧਰ ਦਾ ਮਾਣ-ਸਤਿਕਾਰ ਕੇਵਲ ਕੁਲਵੰਤ ਸਿੰਘ ਵਿਰਕ ਨੂੰ ਹੀ ਪ੍ਰਾਪਤ ਹੋਇਆ ਹੈ ਅਤੇ ਇਹ ਗੱਲ ਚੋਖੀ ਦਿਲਚਸਪੀ ਵਾਲੀ ਹੈ ਕਿ ਵਿਰਕ ਨੇ ਵੀ ਗਿਣਤੀ ਦੇ ਪੱਖ ਤੋਂ ਕੋਈ ਜ਼ਿਆਦਾ ਰਚਨਾ ਨਹੀਂ ਸੀ ਕੀਤੀ।

ਥੋੜ੍ਹੀ ਰਚਨਾ ਕਰਨ ਦੇ ਬਾਵਜੂਦ ਵਿਰਕ ਨੂੰ ਜੇ ਪੰਜਾਬੀ ਦੇ ਇਕ ਸ੍ਰੇਸ਼ਟ ਕਥਾਕਾਰ ਵਜੋਂ ਪ੍ਰਵਾਨਗੀ ਮਿਲੀ ਤਾਂ ਉਸ ਦਾ ਸਪਸ਼ਟ ਆਧਾਰ ਸੀ, ਕਹਾਣੀ ਵਿਚਲੇ ਕਥਾ-ਵਸਤੂ ਦੀ ਪ੍ਰਮਾਣਿਕਤਾ ਅਤੇ ਉਸ ਨੂੰ ਆਧੁਨਿਕ ਨਿੱਕੀ ਕਹਾਣੀ ਦੇ ਸਾਂਚੇ ਵਿਚ ਬਹੁਤ ਹੀ ਸਹਿਜ ਤੇ ਸੰਜਮ ਨਾਲ ਢਾਲ ਸਕਣ ਦੀ ਉਸਦੀ ਕੁਸ਼ਲਤਾ। ਸ਼ਬਦਾਂ ਦੀ ਵਰਤੋਂ ਵਿਚ ਬਹੁਤ ਹੀ ਸੰਜਮ ਤੋਂ ਕੰਮ ਲੈਣ ਵਾਲਾ, ਬਹੁਤ ਹਾਲਤਾਂ ਵਿਚ ਚੁੱਪ-ਚੁਪੀਤੇ ਹੀ ਜਗਤ-ਰਵੀਏ ਨੂੰ ਡੂੰਘਾਈ ਨਾਲ ਸਮਝਣ ਲਈ ਯਤਨਸ਼ੀਲ, ਵਿਰਕ ਪ੍ਰਾਪਤ ਸਥਿਤੀਆਂ ਵਿਚ ਪਾਤਰਾਂ ਦੀ ਹਕੀਕਤ ਨੂੰ ਇੰਝ ਪਕੜ ਲੈਂਦਾ ਸੀ ਕਿ ਸੰਖੇਪ ਜਿਹੇ ਵਿਵਰਣ ਵਿਚੋਂ ਉਸਦੀ ਲਿਖਤ ਦੇ ਡੂੰਘੇ ਅਰਥਾਂ ਸਦਕਾ ਪਾਠਕ ਲੰਮਾ ਸਮਾਂ ਪਿੱਛੋਂ ਤਕ ਸਰਸ਼ਾਰ ਹੋਇਆ ਰਹਿੰਦਾ ਸੀ। ਦ੍ਰਿਸ਼ਟੀ ਪੱਖੋਂ ਪੂਰਾ-ਸੂਰਾ ਮਾਨਵਵਾਦੀ ਵਿਰਕ ਧਰਮ, ਨੈਤਿਕਤਾ ਅਤੇ ਰਾਜਨੀਤੀ ਦੇ ਬੇਲੋੜੇ ਸ਼ੋਰ ਤੋਂ ਬਚਕੇ ਕਹਾਣੀ ਦੇ ਨਿੱਕੇ ਆਕਾਰ ਵਿਚ ਵਡੇਰੀਆਂ ਗੱਲਾਂ ਕਰ ਸਕਣ ਦੀ ਸਮਰੱਥਾ ਰੱਖਦਾ ਸੀ—ਗੱਲਾਂ ਜੋ ਮਨੁੱਖ ਦੇ ਬਾਹਰੀ ਜਗਤ ਅਤੇ ਮਨੁੱਖ ਦੇ ਅੰਦਰਲੇ ਜਗਤ ਦੋਹਾਂ ਦੀ ਹੀ ਡੂੰਘੀ ਪਛਾਣ ਕਰਾਉਂਦੀਆਂ ਹੋਈਆਂ ਇਕ ਅਸਾਧਾਰਨ ਕਲਾਤਮਕ ਪ੍ਰਭਾਵ ਸਿਰਜਦੀਆਂ ਸਨ। ਵਿਰਕ ਤੋਂ ਪਹਿਲਾਂ ਅਤੇ ਉਸਦੇ ਸਮਕਾਲੀ ਪੰਜਾਬੀ ਵਿਚ ਕਈ ਹੋਰ ਵੀ ਕਹਾਣੀਕਾਰ ਸਨ ਜਿਨ੍ਹਾਂ ਦੀ ਕਲਾ-ਸਮਰੱਥਾ ਅਤੇ ਉਹਨਾਂ ਦੀ ਪ੍ਰਾਪਤੀ ਉੱਤੇ ਪੰਜਾਬੀ ਕਥਾ-ਸਾਹਿਤ ਮਾਣ ਕਰ ਸਕਦਾ ਸੀ, ਪਰ ਆਪਣੀ ਅਸਾਧਾਰਨ ਪ੍ਰਤਿਭਾ ਸਦਕਾ ਉਹ ਪੰਜਾਬੀ ਕਹਾਣੀ ਸਾਹਿਤ ਵਿਚ ਆਪਣਾ ਵਿਲੱਖਣ ਸਥਾਨ ਬਣਾ ਗਿਆ।

ਵਿਰਕ ਵਰਗਾ ਹੀ ਵਿਲੱਖਣ ਸਥਾਨ ਪੰਜਾਬੀ ਕਥਾ ਸਾਹਿਤ ਵਿਚ ਜੇ ਕਿਸੇ ਹੋਰ ਕਹਾਣੀਕਾਰ ਨੂੰ ਮਿਲਿਆ ਹੈ ਤਾਂ ਉਹ ਹੈ ਵਰਿਆਮ ਸਿੰਘ ਸੰਧੂ। ਬਹੁਤ ਕੁਝ ਵਰਿਆਮ ਦਾ ਵਿਰਕ ਨਾਲ ਸਾਂਝਾ ਹੈ। ਕਿਰਸਾਣੀ ਪਿਛੋਕੜ ਤੇ ਪਰਿਵੇਸ਼ ਵਾਲਾ ਵਰਿਆਮ ਵੀ ਮੁੱਖ ਤੌਰ 'ਤੇ ਪੇਂਡੂ ਜੀਵਨ ਦਾ ਚਿੱਤਰਕਾਰ ਹੈ। ਵਿਰਕ ਵਾਂਗ ਉਸ ਦੀ ਲਿਖਣ-ਸ਼ੈਲੀ ਵੀ ਯਥਾਰਥਵਾਦੀ ਹੈ। ਵਿਰਕ ਵਾਂਗ ਹੀ ਉਹ ਬਹੁਤ ਸਹਿਜ ਗਤੀ ਨਾਲ ਰਚਨਾ ਕਰਦਾ ਹੈ। ਪਰੰਤੂ ਸਾਂਝ ਦੇ ਇਹਨਾਂ ਪੱਖਾਂ ਦੇ ਨਾਲ ਨਾਲ ਵਿਰਕ ਨਾਲੋਂ ਉਸ ਦਾ ਵਿਖਰੇਵਾਂ ਤੇ ਨਿਖੇੜਾ ਵੀ ਬਹੁਤ ਉਘੜਵਾਂ ਹੈ। ਉਹ ਵਿਰਕ ਵਾਂਗ ਸਰਗਰਮ ਰਾਜਨੀਤੀ ਤੋਂ ਅਭਿੱਜ ਨਹੀਂ। ਵਿਰਕ ਜੇ ਕਿਸੇ ਲਹਿਰ ਜਾਂ ਵਾਦ ਨਾਲ ਜੁੜਨ ਤੋਂ ਕਤਰਾਉਂਦਾ ਸੀ ਤਾਂ ਵਰਿਆਮ ਨੂੰ ਕਿਸੇ ਰਾਜਨੀਤਿਕ ਸਾਂਸਕ੍ਰਿਤਕ ਲਹਿਰ ਨਾਲ ਨਾਤਾ ਜੋੜਨ ਤੋਂ ਕੋਈ ਝਿਜਕ ਨਹੀਂ। ਵਿਰਕ ਦੀ ਕਹਾਣੀ ਆਕਾਰ ਪੱਖੋਂ ਬਹੁਤ ਛੋਟੀ ਹੁੰਦੀ ਸੀ ਤਾਂ ਛੋਟੇ ਆਕਾਰ ਦੀਆਂ ਕਈ ਕਹਾਣੀਆਂ ਲਿਖਣ ਦੇ ਬਾਵਜੂਦ ਵਰਿਆਮ ਦਾ ਬਿੰਬ ਲੰਮੀ ਕਹਾਣੀ ਦੇ ਲੇਖਕ ਵਜੋਂ ਲਗਾਤਾਰ ਪਰਿਪੱਕ ਹੁੰਦਾ ਗਿਆ ਹੈ। ਆਪਣੀਆਂ ਕਹਾਣੀਆਂ ਦੇ ਵਸਤੂ ਦੀ ਚੋਣ ਵਿਚ ਅਤੇ ਉਹਨਾਂ ਦੇ ਦ੍ਰਿਸ਼ਟੀਗਤ ਨਿਭਾਅ ਵਿਚ ਵਿਸ਼ਾਲ ਮਾਨਵਵਾਦੀ ਪਹੁੰਚ ਧਾਰਨ ਕਰਨ ਦੇ ਬਾਵਜੂਦ ਵਰਿਆਮ ਹਾਲੇ ਵੀ ਵਿਰਕ ਦੇ ਵਿਪਰੀਤ ਸ਼ਹਿਰੀ ਮੱਧ ਵਰਗੀ ਜੀਵਨ ਦੇ ਉਨ੍ਹਾਂ ਮੁੱਦਿਆਂ ਨੂੰ ਛੋਹਣ ਤੋਂ ਬਚਦਾ ਹੈ, ਜੋ ਵਿਰਕ ਦੀ ਮਗਰਲੇ ਪੜਾਅ ਦੀ ਰਚਨਾ ਦਾ ਵਡੇਰਾ ਭਾਗ ਹਨ।

ਸੱਚੀ ਗੱਲ ਤਾਂ ਇਹ ਹੈ ਕਿ ਸਾਂਝ ਨਾਲੋਂ ਵੀ ਵੱਧ ਇਹ ਵਖਰੇਵੇਂ ਹੀ ਹਨ ਜੋ ਵਰਿਆਮ ਸਿੰਘ ਸੰਧੂ ਨੂੰ ਕੁਲਵੰਤ ਸਿੰਘ ਵਿਰਕ ਦੀ ਪ੍ਰਤਿਭਾ ਦੇ ਹਾਣ ਦੇ ਕਹਾਣੀਕਾਰ ਵਜੋਂ ਸਥਾਪਤ ਕਰਦੇ ਹਨ। ਸਮਕਾਲੀ ਕਲਾਕਾਰਾਂ ਨਾਲੋਂ ਵੀ

ਵਰਿਆਮ ਸਿੰਘ ਸੰਧੂ ਦੇ ਅਜਿਹੇ ਵਖਰੇਵੇਂ ਤੇ ਨਿਵੇਕਲੇਪਨ ਵਿਚੋਂ ਹੀ ਉਸਦੀ ਵਿਲੱਖਣਤਾ ਦਾ ਭੇਤ ਖੁਲ੍ਹਦਾ ਹੈ। ਉਸ ਦੀ ਵਿਲੱਖਣਤਾ ਦਾ ਮੁੱਢਲਾ ਨੁਕਤਾ ਇਹ ਹੈ ਕਿ ਉਸ ਨੇ ਵਿਰਕ ਸਮੇਤ ਪਹਿਲੀ ਪੀਹੜੀ ਦੇ ਸਭਨਾਂ ਸਮਰੱਥ ਕਹਾਣੀ-ਕਾਰਾਂ ਵੱਲੋਂ ਆਧੁਨਿਕ ਨਿੱਕੀ ਕਹਾਣੀ ਦੇ ਸਿਰਜੇ ਹੋਏ ਮਾਡਲ ਦਾ ਅਨੁਸਰਣ ਨਹੀਂ ਕੀਤਾ। ਆਧੁਨਿਕ ਨਿੱਕੀ ਕਹਾਣੀ ਦੇ ਪੱਛਮੀ ਸੰਕਲਪਾਂ ਅਤੇ ਉਸ ਦੇ ਅਨੁਸਾਰੀ ਕਥਾ-ਜੁਗਤਾਂ ਤੋਂ ਉਹ ਬਹੁਤ ਵਾਰ ਲਾਂਭੇ ਦੀ ਹੋ ਕੇ ਲੰਘ ਗਿਆ ਹੈ। ਸਿੱਟੇ ਵਜੋਂ ਉਸ ਨੇ ਕਹਾਣੀ ਦੀ ਵਿਧਾ ਦੇ ਸਿਧਾਂਤਕਾਰਾਂ ਤੇ ਸਮੀਖਿਆਕਾਰਾਂ ਅਗੇ ਕਹਾਣੀ ਦਾ ਇਕ ਨਵਾਂ ਮਾਡਲ ਪੇਸ਼ ਕਰਕੇ ਉਹਨਾਂ ਨੂੰ ਇਸ ਵਿਧਾ ਦੇ ਸਬੰਧ ਵਿਚ ਨਵੀਆਂ ਧਾਰਨਾਵਾਂ ਘੜਨ ਲਈ ਮਜਬੂਰ ਕਰ ਦਿੱਤਾ ਹੈ। ਹੁਣ ਤੇਜ਼ ਗਤੀ ਨਾਲ ਆਪਣੇ ਸਿਖਰ ਵੱਲ ਵਧਦੀ, ਕਿਸੇ ਇਕ ਘਟਨਾ ਜਾਂ ਕਿਸੇ ਪਾਤਰ ਦੇ ਇਕਹਿਰੇ ਜਿਹੇ ਚਿੱਤਰ ਨੂੰ ਪੇਸ਼ ਕਰਦੀ ਕਹਾਣੀ ਪੰਜਾਬੀ ਦੇ ਆਧੁਨਿਕ ਕਥਾ-ਸਾਹਿਤ ਦਾ ਇਕੋ-ਇਕ ਪ੍ਰਮਾਣਿਕ ਨਮੂਨਾ ਨਹੀਂ ਰਹਿ ਗਈ। ਵਰਿਆਮ ਨੇ ਇਹ ਸਥਾਪਤ ਕਰ ਦਿੱਤਾ ਹੈ ਕਿ ਕਹਾਣੀ ਦੀ ਵਿਧਾ ਨਿਗੂਣੀਆਂ ਜਿਹੀਆਂ, ਇਕ-ਪਰਤੀ ਘਟਨਾਵਾਂ ਦਾ ਚਿੱਤਰ ਉਲੀਕਣ ਦਾ ਮਾਧਿਅਮ ਮਾਤਰ ਨਹੀਂ। ਇਹ ਇਕ ਬਹੁਤ ਗੰਭੀਰ ਸਾਹਿਤ-ਵਿਧਾ ਹੈ ਜਿਸ ਵਿਚ ਲੇਖਕ ਨੂੰ ਸ਼ੂਟ ਵੱਟਕੇ ਦੌੜਨ ਦੀ ਲੋੜ ਨਹੀਂ, ਉਹ ਸਹਿਜ ਗਤੀ ਨਾਲ ਥੋੜ੍ਹਾ ਬਹੁਤ ਆਸੇ ਪਾਸੇ ਵੇਖਦਾ ਹੋਇਆ ਵੀ ਪ੍ਰਭਾਵ ਦੀ ਏਕਤਾ ਸਿਰਜ ਸਕਦਾ ਹੈ ਅਤੇ ਕਹਾਣੀ ਦੀਆਂ ਵੱਖ ਵੱਖ ਤੰਦਾਂ ਨੂੰ ਇਕ ਸਾਂਝੇ ਸੂਤਰ ਵਿਚ ਕਲਾਮਈ ਢੰਗ ਨਾਲ ਜੋੜ ਸਕਦਾ ਹੈ।

ਅੱਜ ਦੇ ਯੁਗ ਦਾ ਜਟਿਲ ਯਥਾਰਥ ਜੇ ਕੇਵਲ ਕਵਿਤਾ ਰਾਹੀਂ ਪ੍ਰਗਟਾਇਆ ਜਾਣਾ ਸੰਭਵ ਨਹੀਂ, ਇਸ ਦੇ ਲਈ ਸਗੋਂ ਗਲਪ ਵਧੇਰੇ ਢੁੱਕਵਾਂ ਹੈ, ਤਾਂ ਗਲਪ ਨੂੰ ਵੀ ਕਾਵਿਕ ਸ਼ੈਲੀ ਵਿਚ ਪੇਸ਼ ਕਰਨਾ ਮੁਨਾਸਬ ਨਹੀਂ। ਜੋ ਕਹਾਣੀ-ਲੇਖਕ ਪ੍ਰਤੀਕਾਂ, ਸੰਕੇਤਾਂ ਦੀ ਵਰਤੋਂ ਕਰਦਾ ਹੋਇਆ ਕਵਿਤਾ ਵਰਗੀ ਭਾਸ਼ਾ ਸ਼ੈਲੀ ਦਾ ਸਹਾਰਾ ਲੈਂਦਾ ਹੈ, ਉਹ ਅੱਜ ਦੇ ਸਮੇਂ ਵਿਚ ਕਹਾਣੀਕਾਰ ਵਜੋਂ ਸਤਿਕਾਰ ਵਾਲਾ ਸਥਾਨ ਪ੍ਰਾਪਤ ਨਹੀਂ ਕਰ ਸਕਦਾ। ਵਿਗਠਤ ਹੋ ਰਹੀ ਭੂਪਵਾਦੀ ਵਿਵਸਥਾ ਦੇ ਜਾਬਰ ਤੇ ਅਮਾਨਵੀ ਚਰਿੱਤਰ ਅਤੇ ਵਿਕਸਤ ਹੋ ਰਹੀ ਪੂੰਜੀਵਾਦੀ ਵਿਵਸਥਾ ਦੀ ਕਰੂਰਤਾ ਨੂੰ ਪੇਸ਼ ਕਰਨ ਲਈ ਸੂਖਮ ਮਾਨਵਵਾਦੀ ਸੁਰ ਦੇ ਨਾਲ-ਨਾਲ ਕਠੋਰ ਯਥਾਰਥਵਾਦ ਦੀ ਸ਼ੈਲੀ ਦੀ ਲੋੜ ਹੈ, ਜੋ ਏਨੀ ਸਹਿਜਤਾ ਨਾਲ ਕਹਾਣੀ ਦੇ ਸਰੂਪ ਨੂੰ ਡੌਲੇ ਕਿ ਪਤਾ ਹੀ ਨਾ ਲੱਗੇ ਕਿ ਕਦੋਂ ਤੇ ਕਿਵੇਂ ਕਹੀ ਜਾਣ ਵਾਲੀ ਸਾਰੀ ਗੱਲ ਕਥਾ ਦੇ ਕਲਾਤਮਕ ਰੂਪ ਵਿਚ ਢਲ ਵੀ ਗਈ ਹੈ। ਵਰਿਆਮ ਸਿੰਘ ਸੰਧੂ ਨੇ ਏਸੇ ਹੀ ਤਰ੍ਹਾਂ ਦੀ ਯੁਗਾਨੁਕੂਲ ਸ਼ੈਲੀ ਤੇ ਦ੍ਰਿਸ਼ਟੀ ਨੂੰ ਆਪਣੀ ਰਚਨਾ ਵਿਚ ਉਭਾਰਿਆ ਹੈ।

ਭਾਵੇਂ ਵਰਿਆਮ ਸਿੰਘ ਸੰਧੂ ਵਿਰਕ ਜਿੰਨਾ ਅਣ-ਰਾਜਨੀਤਕ ਵਿਅਕਤੀ ਤਾਂ ਨਹੀਂ, ਉਹ ਚੇਤੰਨ ਤੌਰ 'ਤੇ ਪ੍ਰਾਪਤ ਵਿਵਸਥਾ ਵਿਚ ਮੂਲ ਪਰਿਵਰਤਨ ਦਾ ਹਾਮੀ ਹੈ, ਪਰ ਉਸ ਦੀ ਸਾਹਿਤਕ ਸੂਝ ਨੇ ਸਹਿਜੇ-ਸਹਿਜੇ ਇਸ ਤਰ੍ਹਾਂ ਦਾ ਵਿਕਾਸ ਅਵੱਸ਼ ਕੀਤਾ ਹੈ ਕਿ ਉਹ ਜਾਣ ਗਿਆ ਹੈ ਕਿ ਆਪਣੇ ਵਿਚਾਰਾਂ ਦੀ ਸਿੱਧੀ ਲਈ ਪਾਤਰਾਂ ਦਾ ਮੂੰਹ-ਮੱਥਾ ਵਿਗਾੜਨਾ ਉਚਿੱਤ ਨਹੀਂ। ਕਿਸੇ ਵਿਸ਼ੇਸ਼ ਸਥਿਤੀ ਵਿਚੋਂ ਉਭਰਦੇ ਪਾਤਰ ਦੇ ਚੰਗੇ ਮੰਦੇ ਅਮਲ ਹੀ ਇਹ ਦਰਸਾਉਣ ਕਿ ਉਸ ਵਿਚੋਂ 'ਜੋ ਕੁਝ ਹੋ ਰਿਹਾ ਹੈ', ਉਸ ਦੀ ਥਾਂ 'ਜੋ ਹੋਣਾ ਚਾਹੀਦਾ ਹੈ' ਦਾ ਆਭਾਸ ਹੋ ਜਾਵੇ। ਨਿੱਕੀ ਕਹਾਣੀ ਦੀ ਵਿਧਾ ਵਿਚ ਤਕਨੀਕ ਦੇ ਸਥਾਪਤ ਨੇਮਾਂ ਦੇ ਪਾਲਣ ਦੀ ਪ੍ਰਵਾਹ ਨਾ ਕਰਦਾ ਹੋਇਆ ਵਰਿਆਮ ਜ਼ਿੰਦਗੀ ਨੂੰ ਕਾਂਟ ਛਾਂਟ ਕੇ ਪੇਸ਼ ਕਰਨ ਦੇ ਹੱਕ ਵਿਚ ਵੀ ਨਹੀਂ। ਵਰਿਆਮ ਦੀ ਕਹਾਣੀ ਆਪਣੇ ਲਈ ਅਜਿਹੀ ਤਕਨੀਕ ਘੜਦੀ ਹੈ ਜਿਸ ਵਿਚ ਸਾਡੇ ਆਪਣੀ ਦੇਸੀ ਕਥਾ-ਪਰੰਪਰਾ ਦਾ ਵੀ ਦਖਲ ਹੈ। ਕਥਾ-ਜੁਗਤ ਦੇ ਪੱਖ ਤੋਂ ਵਰਿਆਮ ਦੀ ਇਹ ਵਿਲੱਖਣਤਾ ਹੈ ਕਿ ਉਸ ਦੀਆਂ ਕਹਾਣੀਆਂ ਦੇ ਪਾਤਰ ਪੁਰਾਣੀਆਂ ਬਾਤਾਂ ਵਾਂਗ ਕਦੇ ਕਦਾਈਂ ਸਿਮਰਤੀਆਂ ਦੇ ਦੇਸ਼ ਜਾਂ ਸੁਪਨ ਦੇਸ਼ ਵਿਚ ਵਿਚਰਦੇ ਹੋਏ ਵੀ ਨਵੀਂ ਦ੍ਰਿਸ਼ਟੀ ਅਤੇ ਨਵੀਂ ਯਥਾਰਥਵਾਦੀ ਸ਼ੈਲੀ ਨੂੰ ਉਭਾਰਨ ਦਾ ਕਾਰਜ ਨਿਭਾਉਂਦੇ ਹਨ। ਵਰਿਆਮ ਨੇ ਤਥਾ-ਕਥਿਤ ਆਧੁਨਿਕਤਾ ਨੂੰ ਪ੍ਰਵਾਨ ਨਹੀਂ ਕੀਤਾ। ਉਸ ਦੇ ਆਪਣੇ ਕਥਨ ਅਨੁਸਾਰ ਉਸ ਨੇ ਤਾਂ ਆਪਣੀ ਪੀੜ ਦੂਜਿਆਂ ਨਾਲ ਸਾਂਝੀ ਕਰਨ ਲਈ ਅਤੇ ਆਪਣੇ ਵਰਗਿਆਂ ਦੀ ਪੀੜ ਸਮਝਣ ਲਈ ਸਹਿਜ ਰੂਪ ਵਿਚ ਕਹਾਣੀਆਂ ਦੀ ਰਚਨਾ ਕੀਤੀ ਹੈ, ਜਿਨ੍ਹਾਂ ਦੀ ਸਾਧਾਰਨਤਾ ਦਾ ਸੱਚ ਹੀ ਇਕ ਅਜਿਹਾ ਗੁਣ ਹੋ ਨਿਬੜਦਾ ਹੈ ਜੋ ਬੇਲੋੜੀਆਂ ਕਲਾਬਾਜ਼ੀਆਂ ਦੇ ਟਾਕਰੇ ਬਹੁਤ ਪ੍ਰਭਾਵ-ਕਾਰੀ ਸਾਬਤ ਹੁੰਦਾ ਹੈ।

ਵਰਿਆਮ ਦੇ ਸਹਿਜ ਯਥਾਰਥਕ ਚਿਤਰਨ ਵਿਚ ਕਲਾਕਾਰੀ ਦਾ ਆਭਾਵ ਹੀ ਹੋਵੇ, ਅਜਿਹੀ ਗੱਲ ਵੀ ਨਹੀਂ। ਕਿਸੇ ਪਾਤਰ ਜਾਂ ਕਿਸੇ ਘਟਨਾ ਦੀ ਵਾਸਤਵਿਕ ਹਕੀਕਤ ਤਕ ਪਹੁੰਚਣ ਲਈ ਉਹ ਬਹੁਤ ਸਬਰ ਤੋਂ ਕੰਮ ਲੈ ਸਕਦਾ ਹੈ। ਵਸਤੂ-ਯਥਾਰਥ ਦੀਆਂ ਉਤਲੀਆਂ ਪਰਤਾਂ ਤੋਂ ਹੇਠਾਂ ਲੁਕਵੀਆਂ ਪਰਤਾਂ ਨੂੰ ਵੇਖਣ ਦਾ ਉਸਦਾ ਸਹਿਜ ਪ੍ਰਯਾਸ ਹੀ ਉਸ ਪਾਸੋਂ ਅਚੇਤ ਹੀ ਲੰਮੇ ਆਕਾਰ ਦੀ ਰਚਨਾ ਕਰਵਾ

ਜਾਂਦਾ ਹੈ। ਵਰਨਾ ਲੰਮੀ ਕਹਾਣੀ ਲਿਖਣ ਲਈ ਉਸ ਨੇ ਕੋਈ ਵਿਸ਼ੇਸ਼ ਯਤਨ ਨਹੀਂ ਕੀਤਾ। ਆਪਣੇ ਅਨੁਭਵ ਨੂੰ ਢੁਕਵੇਂ ਰੂਪ ਵਿਚ ਪ੍ਰਗਟਾ ਸਕਣ ਦੀ ਲੋੜ ਵਿਚੋਂ ਹੀ ਉਸ ਤੋਂ ਲੰਮੇ ਆਕਾਰ ਦੀ ਰਚਨਾ ਹੋ ਗਈ ਹੈ। ਇਹੀ ਗੱਲ ਵਰਿਆਮ ਦੀ ਵਿਲੱਖਣਤਾ ਉਭਾਰਦੀ ਹੈ ਅਤੇ ਕਹਾਣੀ ਕਹਿਣ ਦੀ ਉਸ ਦੀ ਯੋਗਤਾ ਦੀ ਗਵਾਹੀ ਭਰਦੀ ਹੈ ਕਿ ਉਸ ਦੀ ਰਚਨਾ ਵਿਚੋਂ ਵੱਡੇ ਆਕਾਰ ਦੇ ਬਾਵਜੂਦ, ਵਿਰਕ ਵਰਗੀ ਸੰਜਮਤਾ ਪਛਾਣੀ ਜਾ ਸਕਦੀ ਹੈ, ਜਿਸ ਵਿਚ ਕੋਈ ਇਕ ਵੀ ਸ਼ਬਦ ਜਾਂ ਇਕ ਵੀ ਵਾਕ ਬੇਲੋੜਾ ਜਾਂ ਵਾਧੂ ਪ੍ਰਤੀਤ ਨਹੀਂ ਹੁੰਦਾ।

ਇਕ ਕਥਾਕਾਰ ਵਜੋਂ ਵਰਿਆਮ ਸਿੰਘ ਸੰਧੂ ਦਾ ਵਿਕਾਸ ਬਹੁਤ ਸਹਿਜ ਗਤੀ ਨਾਲ ਹੋਇਆ ਹੋਣ ਕਰਕੇ ਉਸ ਦੀ ਪਹਿਲੇ ਦੌਰ ਦੀ ਰਚਨਾ ਅਤੇ ਉਸ ਦੇ ਮਗਰਲੇ ਅਥਵਾ ਹੁਣ ਦੇ ਪੜਾ ਦੀ ਰਚਨਾ ਵਿਚ ਕਾਫੀ ਅੰਤਰ ਹੈ। ਉਸਦੀ ਦ੍ਰਿਸ਼ਟੀ ਤੇ ਉਸਦੀ ਸ਼ੈਲੀ ਵਿਚ ਸਹਿਜੇ ਸਹਿਜੇ ਬਹੁਤ ਨਿਖਾਰ ਆਇਆ ਹੈ ਅਤੇ ਕਹਾਣੀ ਦੀ ਵਸਤੂ-ਸਮੱਗਰੀ ਜੁਟਾਉਣ ਲਈ ਉਸ ਨੇ ਸਮੇਂ ਦੇ ਬੀਤਣ ਨਾਲ ਅਨੁਭਵ ਦੀ ਭਰਪੂਰਤਾ ਤੇ ਦ੍ਰਿਸ਼ਟੀਗਤ ਪ੍ਰੋਢਤਾ ਦਾ ਵੀ ਪ੍ਰਮਾਣ ਦਿੱਤਾ ਹੈ। ਐਪਰ ਉਸਦੇ ਪਹਿਲੇ ਕਹਾਣੀ ਸੰਗ੍ਰਹਿ 'ਲੋਹੇ ਦੇ ਹੱਥ' ਵਿਚ ਵੀ ਉਸਦੀ ਉਦੋਂ ਤਕ ਪੂਰੀ ਤਰ੍ਹਾਂ ਨਾ ਉਘੜੀ ਪ੍ਰਤਿਭਾ ਦੀ ਟੋਹ ਲੱਗਣੀ ਸ਼ੁਰੂ ਹੋ ਜਾਂਦੀ ਹੈ। ਪੇਂਡੂ ਸਮਾਜ ਵਿਚਲੇ ਮੁਖ ਤੌਰ 'ਤੇ ਕਿਰਤ ਕਰਨ ਵਾਲੇ ਵੱਖ ਵੱਖ ਵਰਗਾਂ ਦੇ ਜੀਵਨ ਦੀਆਂ ਕਠੋਰ ਹਕੀਕਤਾਂ ਨੂੰ ਕਹਾਣੀ ਦੀ ਵਸਤ ਬਣਾਉਂਦਾ ਹੋਇਆ ਅਤੇ ਉਹਨਾਂ ਦੀ ਤ੍ਰਾਸਦਿਕ ਹੋਣੀ ਨੂੰ ਹਮਦਰਦੀ ਦੀ ਭਾਵਨਾ ਨਾਲ ਪ੍ਰਗਟ ਕਰਦਾ ਹੋਇਆ ਭਾਵੇਂ ਉਹ ਕਦੇ ਕਦਾਈਂ ਸ਼੍ਰੇਣੀ ਵੰਡ ਦੇ ਪ੍ਰਗਤੀਵਾਦੀ ਮਾਡਲ ਅਨੁਸਾਰ ਰਚਨਾ ਕਰਦਾ ਜਾਪਦਾ ਹੈ, ਪਰ ਉਹਨਾਂ ਮੁੱਢਲੀਆਂ ਕਹਾਣੀਆਂ ਵਿਚੋਂ ਵੀ ਸ਼ਬਦਾਂ ਨੂੰ ਢੁਕਵੇਂ ਥਾਵਾਂ ਤੇ ਵਾਕਾਂ ਵਿਚ ਬੀੜਨ ਦੀ ਕੁਸ਼ਲਤਾ, ਵਿਅੰਗ, ਟਕੋਰ ਤੇ ਮਸ਼ਕਰੀ ਦੀ ਢੁਕਵੀਂ ਵਰਤੋਂ, ਤਣਾਓਪੂਰਨ ਵਿਰੋਧੀ ਸਥਿਤੀਆਂ ਦੇ ਉਭਾਰ ਰਾਹੀਂ ਨਿਸਚਿਤ ਕਲਾਤਮਕ ਪ੍ਰਭਾਵ ਸਿਰਜਣ ਵਰਗੀਆਂ ਜੁਗਤਾਂ ਨਾਲ ਪਾਠਕ ਦਾ ਪਰਿਚਯ ਹੁੰਦਾ ਹੈ।

ਵਰਿਆਮ ਸੰਧੂ ਦੀ ਵਿਲੱਖਣ ਪ੍ਰਤਿਭਾ ਤਾਂ ਇਸ ਤੱਥ ਦੁਆਰਾ ਵੀ ਪੁਸ਼ਟ ਹੁੰਦੀ ਹੈ ਕਿ ਉਸਨੇ ਕਿਸਾਨੀ ਅਨੁਭਵ ਦੇ ਸਾਰੇ ਹੀ ਪਾਸਾਰਾਂ ਨੂੰ ਸਤਹ ਤੋਂ ਨਹੀਂ ਸਗੋਂ ਬਹੁਤ ਡੂੰਘਾਈ ਨਾਲ ਕਲਾਮਈ ਯਥਾਰਥਕ ਰੂਪ ਵਿਚ ਪ੍ਰਸਤੁਤ ਕੀਤਾ ਹੈ। ਇਸ ਪ੍ਰਕਿਰਿਆ ਵਿਚ ਉਹ ਪਿੰਡ ਦੇ ਸਮੁੱਚੇ ਤੇ ਸਾਂਸ-ਕ੍ਰਿਤਕ ਸੰਦ੍ਰਿਸ਼ ਨੂੰ ਸਾਹਵੇਂ ਲਿਆਉਣ ਵਿਚ ਸਫਲ ਰਿਹਾ ਹੈ। ਸਮਾਜਕ, ਸਾਂਸਕ੍ਰਿਤਕ ਰਾਜਨੀਤਕ ਸਮੱਸਿਆਵਾਂ ਅਤੇ ਸਮਾਚਾਰਾਂ ਨਾਲ ਦੋ-ਚਾਰ ਹੁੰਦੇ ਉਸਦੇ ਪਾਤਰ ਨਾ ਤਾਂ ਅਸਾਧਾਰਨ ਸਾਹਸ ਤੇ ਗੁਣਾਂ ਦੇ ਸੁਆਮੀ ਹਨ ਅਤੇ ਨਾ ਹੀ ਉਹ ਤਰਸ ਦੀ ਭੀਖ ਮੰਗਦੇ ਹਾਰੇ-ਹੁੱਟੇ ਜੀਵ ਹਨ। ਨਕਸਲਵਾਦੀ ਲਹਿਰ ਨਾਲ ਸਾਂਝ ਤੇ ਸਹਾਨੁਭੂਤੀ ਦੇ ਮੁੱਢਲੇ ਦੌਰ ਵਿਚ ਵੀ ਉਸ ਨੇ 'ਲੋਹੇ ਦੇ ਹੱਥ' ਵਰਗੀਆਂ ਕਹਾਣੀਆਂ ਵਿਚ ਤੱਤਕਾਲੀਨ ਯਥਾਰਥ ਅਨੁਸਾਰ ਨਕਸਲੀ ਜੋਧਿਆਂ ਦੀ ਸ਼ਹਾਦਤ ਦੀ ਹੀ ਬਾਤ ਪਾਈ ਹੈ, ਜੋ ਆਖਰੀ ਨਿਰਣੇ ਵਜੋਂ ਉਹਨਾਂ ਦੀ ਹਾਰ ਦੀ ਹੀ ਸੰਕੇਤਕ ਹੈ। ਮਗਰੋਂ ਦੀਆਂ ਕਹਾਣੀਆਂ ਵਿਚ ਤਾਂ ਉਸ ਨੇ ਵਿਸ਼ਾਦ ਤੇ ਨਿਰਾਸ਼ਾ ਦੀ ਪ੍ਰਾਪਤ ਸਮਾਜਕ ਸਥਿਤੀ ਦਾ ਅਜਿਹਾ ਕਲਾਮਈ ਚਿਤਰਨ ਕੀਤਾ ਹੈ—ਜਿਵੇਂ 'ਵਾਪਸੀ', 'ਦਲਦਲ', 'ਨਾਇਕ', 'ਕੁਰਾਹੀਆ' ਵਰਗੀਆਂ ਕਹਾਣੀਆਂ ਵਿਚ—ਕਿ ਸੰਬੰਧਿਤ ਪਾਤਰਾਂ ਦੀ ਹਾਰ ਜਾਂ ਮੌਤ ਵੀ ਉਹਨਾਂ ਦੇ ਨਾਇਕਤਵ ਨੂੰ ਉਭਾਰਨ ਨਾਲੋਂ ਵੱਧ ਉਹਨਾਂ ਵਿਚਲੇ ਮਨੁੱਖੀ ਗੁਣਾਂ ਦਾ ਹੀ ਆਭਾਸ ਕਰਾਉਂਦੀ ਹੈ। 'ਵਾਪਸੀ' ਦੇ ਕੁਲਦੀਪ ਦੀ ਮੌਤ ਨਕਸਲਵਾਦੀ ਲਹਿਰ ਵੱਲੋਂ ਵਿਆਪਕ ਜਨ-ਆਧਾਰ ਕਾਇਮ ਨਾ ਕਰ ਸਕਣ ਦੇ ਤੱਥ ਨੂੰ ਉਭਾਰਦੀ ਹੈ। ਭਾਵੇਂ ਕਿ ਉਸ ਲਹਿਰ ਦੇ ਮਨੁੱਖ-ਹਿਤੈਸ਼ੀ ਸਰੋਕਾਰਾਂ ਤੇ ਉਸ ਵਿਚ ਜੂਝਣ ਵਾਲੇ ਕਾਰਕੁਨਾਂ ਦੀ ਹਕੀਕਤ ਵੀ ਕਹਾਣੀ ਵਿਚੋਂ ਉਘੜਦੀ ਹੈ। ਜਿਹੋ ਜਿਹੀਆਂ ਡੂੰਘੀਆਂ ਮਾਨਵੀ ਛੁਹਾਂ ਨਾਲ ਇਹ ਕਹਾਣੀਆਂ ਲਿਖੀਆਂ ਗਈਆਂ ਹਨ, ਉਹ ਵਰਿਆਮ ਦੀ ਕਲਾਤਮਕਤਾ ਦਾ ਪ੍ਰਮਾਣ ਤਾਂ ਹਨ ਹੀ, ਉਹ ਪੰਜਾਬੀ ਕਥਾ-ਸਾਹਿਤ ਦੀਆਂ ਵੀ ਕਲਾਸਿਕ ਰਚਨਾਵਾਂ ਬਣ ਗਈਆਂ ਹਨ। 'ਵਾਪਸੀ' ਦਾ ਕੁਲਦੀਪ ਸਿੰਘ ਤਾਂ ਵਧੇਰੇ ਸਮੇਂ ਲਈ ਕਹਾਣੀ ਦੀ ਅਗਰ-ਭੂਮੀ ਵਿਚ ਆਉਂਦਾ ਹੀ ਨਹੀਂ। ਪਰ ਉਸ ਦੇ ਸੰਗਰਾਮੀਆਂ ਜੀਵਨ ਦਾ ਅਹਿਸਾਸ ਕਹਾਣੀ ਦੇ ਸਮੁੱਚੇ ਬਿਰਤਾਂਤ ਵਿਚ ਰਮਿਆ ਰਹਿੰਦਾ ਹੈ। ਉਸ ਦੇ ਬੋਲ ਕਿ 'ਚਾਚਾ ਸਾਥੋਂ ਤਾਂ ਇਹ ਜੱਗ ਸੌਰਦਾ ਨਹੀਂ ਲਗਦਾ' ਘਰ ਤੋਂ ਪਲਾਇਨ ਕਰ ਚੁੱਕੇ ਤਥਾ-ਕਥਿਤ ਧਰਮੀ ਮਨੁੱਖ ਸੰਤਾ ਸਿੰਘ ਦੀ ਅਰਥਹੀਨ ਜ਼ਿੰਦਗੀ ਉਤੇ ਹੀ ਵਿਅੰਗ ਨਹੀਂ, ਉਹ ਨਕਸਲਵਾਦੀ ਲਹਿਰ ਦੀ ਕਮਜ਼ੋਰੀ (ਜਾਂ ਪ੍ਰਾਪਤੀ) ਦਾ ਵੀ ਕਲਾਤਮਕ ਉਲੇਖ ਹਨ। 'ਦਲਦਲ' ਵਿਚਲਾ ਅਧਿਆਪਕੀ ਦੇ ਕਿੱਤੇ ਰਾਹੀਂ ਰੋਜ਼ੀ ਕਮਾ ਰਿਹਾ ਪਾਤਰ ਆਪਣੇ ਸੰਗਰਾਮੀ ਪਿਛੋਕੜ ਅਨੁਸਾਰ ਪਿੰਡ ਦੀ ਇਕ ਗਰੀਬ ਯਤੀਮ ਕੁੜੀ ਦੇ ਕਾਰਜ ਵਾਸਤੇ ਚਿੰਤਾ ਦਾ ਪ੍ਰਗਟਾ ਕਰਦਾ ਹੋਇਆ ਉਸ ਦੇ ਲਈ ਸੂਟ ਤਾਂ ਲਿਆਉਂਦਾ ਹੈ ਪਰ ਵਿਡੰਬਨਾ ਇਹ ਹੈ ਕਿ ਇਹ ਸਾਬਕਾ ਸੰਗਰਾਮੀਆਂ ਹੁਣੇ ਹੀ ਕਿਸੇ ਬਜ਼ੁਰਗ ਔਰਤ ਨੂੰ ਬਿਨਾਂ ਕਸੂਰ ਹੀ ਸ਼ਰ੍ਹੇਆਮ ਨੰਗੀ

ਕਰਨ ਦੇ ਘੋਰ ਅਪਰਾਧ ਦੇ ਵਿਰੁੱਧ ਕੁਝ ਵੀ ਕਰਨ ਦੀ ਸਥਿਤੀ ਵਿਚ ਨਹੀਂ । ਖ਼ੁਦ ਸੰਗਰਾਮੀਆ ਹੋਣ ਦੀ ਥਾਂ ਸ਼ਹੀਦ ਸੰਗਰਾਮੀਆਂ ਦੀ ਯਾਦਗਾਰ ਉਸਾਰਨ ਲਈ ਯਤਨਸ਼ੀਲ ਉਹ ਆਪਣੀ ਪਤਨੀ ਅੱਗੇ ਵੀ ਨਿਗੂਣਾ ਜਿਹਾ ਮਨੁੱਖ ਜਾਪਦਾ ਹੈ, ਜੋ ਆਪਣੇ ਪਤੀ ਦੇ ਸਾਬਕਾ ਸੰਗਰਾਮੀਏਂ ਚਰਿੱਤਰ ਨੂੰ ਜਗਾਉਂਦੀ ਇਕ ਤਰ੍ਹਾਂ ਉਸ ਦੇ ਆਪਣੇ ਹੀ ਅੰਤਹਕਰਨ ਦੀ ਆਵਾਜ਼ ਵਜੋਂ ਉਭਰਦੀ ਹੈ । ਉਹਦੀ ਇਹ ਸਥਿਤੀ ਨਕਸਲਵਾਦੀ ਲਹਿਰ ਦੇ ਦੁਖਦਾਈ ਪਤਨ ਦੀ ਵੀ ਸੰਕੇਤਕ ਹੈ ।

ਮੌਕਾ ਪ੍ਰਸਤੀ, ਸਵਾਰਥ, ਖੁਸ਼ਾਮਦ ਤੇ ਲੁੱਟ-ਚੋਂਘ ਦੀ ਇਸ ਨਿਰਾਸ਼ਾਮਈ ਸਥਿਤੀ ਵਿਚ 'ਕੁਰਾਹੀਆ' ਦੇ ਹੈੱਡ ਮਾਸਟਰ ਹਜ਼ਾਰਾ ਸਿੰਘ ਵਰਗੇ ਵਿਅਕਤੀ ਸਮਾਜ ਵਿਚ ਉੱਕਾ ਹੀ ਮਿੱਸਫਿਟ ਹਨ । ਇਸ ਤਰ੍ਹਾਂ ਦੇ ਵਿਅਕਤੀ ਸਾਡੀ ਭ੍ਰਿਸ਼ਟੀ ਵਿਵਸਥਾ ਵਿਚ ਸੱਚਮੁੱਚ 'ਕੁਰਾਹੀਏ' ਹੀ ਤਸੱਵਰ ਕੀਤੇ ਜਾਂਦੇ ਹਨ, ਜੋ ਕਿਸੇ ਵੱਡੇ ਤੋਂ ਵੱਡੇ ਵਿਅਕਤੀ ਦੀ ਧੌਂਸ ਅੱਗੇ ਵੀ ਝੁਕਣ ਲਈ ਤਿਆਰ ਨਹੀਂ । ਬਾਹਰੋਂ ਅੱਖੜ ਜਾਪਦੇ ਅਜਿਹੇ ਮਨੁੱਖ ਦੀ ਸੰਵੇਦਨ-ਸ਼ੀਲਤਾ ਤੇ ਉਸ ਦੇ ਮਾਨਵੀ ਚਰਿੱਤਰ ਦਾ ਪਰਿਚਯ ਤਾਂ ਪਹਿਲਾਂ ਵੀ ਹੁੰਦਾ ਹੈ ਜਦੋਂ ਉਹ ਕਾਨੂੰਨ ਅਨੁਸਾਰ ਕਿਸੇ ਸ਼ਰੀਕ ਦੀ ਮਿਲਦੀ ਜ਼ਮੀਨ ਵਿਚੋਂ ਆਪਣਾ ਹਿੱਸਾ ਨਹੀਂ ਲੈਂਦਾ ਜਾਂ ਜਦੋਂ ਉਹ ਆਪਣੀ ਗੋਦ ਲਈ ਬੱਚੀ ਉੱਤੇ ਭਰਪੂਰ ਪਿਆਰ ਨਿਸ਼ਾਵਰ ਕਰਦਾ ਹੈ, ਪਰ ਆਪਣੀ ਇੱਛਾ ਦੇ ਉਲਟ ਨਵੇਂ ਚੁਣੇ ਅਸੈਂਬਲੀ ਮੈਂਬਰ ਨੂੰ ਵਧਾਈ ਦੇਣ ਲਈ ਕਿਸੇ ਸਾਥੀ ਦੇ ਕਹਿਣ 'ਤੇ ਮਜਬੂਰੀ ਵਿਚ ਕੀਤੀ ਗਈ ਗਲਤੀ ਦੇ ਪਛਤਾਵੇ ਵਿਚ ਹੀ ਉਹ ਸੰਵੇਦਨਸ਼ੀਲ ਵਿਅਕਤੀ ਮਰ ਜਾਂਦਾ ਹੈ । ਕਿੰਨੇ ਹੀ ਬਹਿਰੂਪ ਧਾਰਦਾ 'ਨਾਇਕ' ਕਹਾਣੀ ਦਾ ਪਾਗਲ ਜਿਹਾ ਗੁਰਬਚਨ ਹਿੰਘ ਹਸਰਤ ਅਨਿਆਈ ਤੇ ਸਿੱਥਲ ਸਮਾਜ ਅੱਗੇ ਦਰਪਨ ਦੀ ਨਿਆਈਂ ਹੈ ।

ਇਹਨਾਂ ਸਮਿਆਂ ਵਿਚ 'ਕੁਰਾਹੀਆ', 'ਦਲਦਲ' ਜਾਂ 'ਵਾਪਸੀ' ਵਿਚਲੇ ਉਹ ਮਨੁੱਖ ਹੀ ਅਪ੍ਰਸੰਗਕ ਜਿਹੇ ਨਹੀਂ ਹੋ ਗਏ, ਜਿਨ੍ਹਾਂ ਦੀ ਪ੍ਰਸੰਗਕਤਾ ਹੀ ਕਿਸੇ ਸਮਾਜ ਦੇ ਉਸਾਰੂ ਲੀਹਾਂ ਉੱਤੇ ਵਿਕਾਸ ਦਾ ਰਾਹ ਖੋਲ੍ਹ ਸਕਦੀ ਹੈ : ਇਹਨਾਂ ਸਮਿਆਂ ਵਿਚ ਤਾਂ ਸਾਧਾਰਨ ਮਨੁੱਖ ਵੀ ਆਪਣੀ ਮਾਨਵਤਾ ਦੀ ਕੰਨੀ ਨੂੰ ਜਾਂ ਤਾਂ ਬਚਾ ਹੀ ਨਹੀਂ ਸਕਦੇ, ਜਾਂ ਇਸ ਨੂੰ ਬਚਾਉਣ ਲਈ ਬਹੁਤ ਹੀ ਔਖੀ ਸਥਿਤੀ ਵਿਚੋਂ ਲੰਘ ਰਹੇ ਹਨ । 'ਭੱਜੀਆਂ ਬਾਹੀਂ' 'ਮੈਂ ਹੁਣ ਠੀਕ ਠਾਕ ਹਾਂ, ਅਤੇ 'ਚੌਥੀ ਕੂਟ' ਵਰਗੀਆਂ ਕਹਾਣੀਆਂ ਜੋ ਸਿੱਧੇ ਤੌਰ 'ਤੇ ਵਰਤਮਾਨ ਪੰਜਾਬ ਸੰਕਟ ਨਾਲ ਸੰਬੰਧਿਤ ਹਨ, ਵਿਚੋਂ ਵੀ ਸਾਧਾਰਨ ਜੀਵਨ ਜੀਉਣ ਦੀ ਅਕਾਂਖਿਆ ਰੱਖਣ ਵਾਲੇ ਮਨੁੱਖਾਂ ਦੀ ਤ੍ਰਾਸਦੀ ਦਾ ਪਰਿਚਯ ਹੁੰਦਾ ਹੈ । 'ਕਿੱਥੇ ਗਏ', 'ਡੁੱਬਦਾ ਚੜ੍ਹਦਾ', 'ਗੁਰਮੁਖ ਸਿੰਘ', 'ਸੁਨਹਿਰੀ ਕਿਣਕਾ' ਵਰਗੀਆਂ ਕਹਾਣੀਆਂ ਦੇ ਆਰਥਿਕ ਸਮਾਜਿਕ ਜਾਂ ਮਾਨਸਿਕ ਕਲੇਸ਼ ਵਿਚ ਗ੍ਰੱਸੇ ਮੁੱਖ ਪਾਤਰਾਂ ਦੀ ਤ੍ਰਾਸਦਕ ਹੋਣੀ ਵੀ ਇਹੋ ਦਰਸਾਉਂਦੀ ਹੈ । 'ਮੈਂ ਹੁਣ ਠੀਕ ਠਾਕ ਹਾਂ' ਦਾ ਲੰਮਾ ਝੰਮਾ ਜੋਗਿੰਦਰ, ਜੋ ਕਿਸੇ ਸਮੇਂ ਕਬੱਡੀ ਦੀ ਖੇਡ ਵਿਚ ਦੂਰ ਦੂਰ ਤੱਕ ਜਾਣਿਆ ਜਾਣ ਵਾਲਾ ਜਾਫੀ ਸੀ, ਨਿਕਚੂ ਜਿਹੇ ਅਤਿਵਾਦੀ ਸਿੰਘ ਅੱਗੇ ਅਸਲੋਂ ਕਮਜ਼ੋਰ ਜਿਹਾ ਮਨੁੱਖ ਤਾਂ ਜਾਪਦਾ ਹੀ ਹੈ, ਉਹ ਪੁਲੀਸ ਅੱਗੇ ਵੀ ਉਕਾ ਹੀ ਬੇਵਸ ਹੈ । ਇਹੀ ਬੇਵਸੀ 'ਭੱਜੀਆਂ ਬਾਹੀਂ' ਦੇ 'ਕੇਵਲ' ਜਾਂ ਖਾਲੀ ਰੇਲ ਗੱਡੀ ਵਿਚ ਸਫ਼ਰ ਕਰ ਰਹੇ 'ਚੌਥੀ ਕੂਟ' ਦੇ ਮੁਸਾਫਰਾਂ ਦੀ ਹੈ । ਅਤਿਵਾਦੀ ਤੇ ਸਰਕਾਰੀ ਦਹਿਸ਼ਤਗਰਦੀ ਦੇ ਸਾਂਝੇ ਆਤੰਕ ਸਾਹਵੇਂ ਸਾਰੇ ਹੀ ਲੋਕ ਬੇਵਸ ਹਨ, ਜੋ ਆਪਣੇ ਮਾਨਵੀ ਗੌਰਵ ਨੂੰ ਗੁਆ ਕੇ ਆਤੰਕਵਾਦੀਆਂ ਜਾਂ ਸਰਕਾਰੀ ਹੈਂਕੜਬਾਜ਼ਾਂ ਅੱਗੇ ਮੇਮਣੇ ਜਿਹੇ ਪ੍ਰਤੀਤ ਹੁੰਦੇ ਹਨ ।

ਇਸ ਸਮੱਸਿਆ ਤੋਂ ਹਟਵੀਆਂ ਕਹਾਣੀਆਂ ਵਿਚੋਂ ਵੀ ਸਮਾਜਿਕ ਰਿਸ਼ਤਿਆਂ ਤੇ ਮਨੁੱਖੀ ਕਦਰਾਂ-ਕੀਮਤਾਂ ਦੇ ਝੂਠੇ ਮੁਲੰਮੇ ਦਾ ਪਾਜ ਉਘੜਦਾ ਹੈ । 'ਆਪਣਾ ਆਪਣਾ ਹਿੱਸਾ' ਅਤੇ 'ਅੰਗ ਸੰਗ' ਕਹਾਣੀਆਂ ਦਾ ਮੁੱਖ ਸਰੋਕਾਰ ਤਾਂ ਗਰੀਬ ਕਿਸਾਨੀ ਦੇ ਆਰਥਿਕ ਪੱਖ ਤੋਂ ਤ੍ਰਾਸਦਕ ਚਿੱਤਰ ਨੂੰ ਉਭਾਰਨਾ ਹੈ, ਪਰ ਇਹਨਾਂ ਦੁਆਰਾ ਹੀ ਭੈਣ-ਭਰਾ, ਭਰਾ-ਭਰਾ, ਮਾਂ-ਪੁੱਤ ਤੇ ਪਿਉ-ਪੁੱਤ ਆਦਿ ਦੇ ਬਹੁਤ ਹੀ ਸਤਿਕਾਰੇ ਜਾਂਦੇ ਰਿਸ਼ਤਿਆਂ ਦੀ ਹਕੀਕਤ ਉਭਰਦੀ ਹੈ । 'ਆਪਣਾ ਆਪਣਾ ਹਿੱਸਾ' ਦੇ ਬੁੱਢੇ ਬਿਸ਼ਨ ਸਿੰਘ ਸਾਹਮਣੇ ਤਾਂ ਆਪਣੇ ਅਮੀਰ ਪੁੱਤਰ 'ਸਵਰਨ' ਨੂੰ ਸੰਬੋਧਨ ਕਰਨ ਵਾਸਤੇ ਢੁਕਵੇਂ ਸ਼ਬਦਾਂ ਦੀ ਸਮੱਸਿਆ ਬਣੀ ਹੋਈ ਹੈ । ਉਸ ਲਈ ਇਹ ਨਿਰਣਾ ਕਰਨਾ ਮੁਸ਼ਕਲ ਹੈ ਕਿ ਆਪਣੇ ਇਸ ਅਮੀਰ ਪੁੱਤਰ ਨੂੰ ਉਹ ਇਕ ਵਚਨ ਨਾਲ ਸੰਬੋਧਨ ਕਰੇ ਜਾਂ ਬਹੁ-ਵਚਨ ਨਾਲ । ਇਸ ਦੇ ਟਾਕਰੇ ਗਰੀਬ ਧਰਮੇ ਅਥਵਾ ਘੁੱਦੂ ਦੀ ਭੈਣ ਨੂੰ ਇਹ ਇਤਰਾਜ਼ ਹੈ ਕਿ ਉਸ ਨੇ ਕਿਸੇ ਦਿਨ-ਦਿਹਾਰ ਉੱਤੇ ਵੀ ਉਸ ਨੂੰ ਕੁਝ ਨਹੀਂ ਦਿੱਤਾ, ਜਦ ਕਿ ਆਪਣੇ ਦੂਸਰੇ ਸਮ੍ਰਿੱਧ ਭਰਾਵਾਂ ਵੱਲ ਉਸ ਦੇ ਵਤੀਰੇ ਵਿਚ ਇਕ ਸਤਿਕਾਰ ਵਾਲੀ ਭਾਵਨਾ ਮੌਜੂਦ ਹੈ ।

'ਡੁੱਬਦਾ ਚੜ੍ਹਦਾ' ਤੇ 'ਗੁਰਮੁਖ ਸਿੰਘ' ਵਿਚੋਂ ਜਨਤਾ

ਦੇ ਹਿੱਤਾਂ ਲਈ ਜੂਝਣ ਵਾਲੇ ਸੰਗਰਾਮੀਆਂ ਦੀਆਂ ਕਨਸੋਆਂ ਤਾਂ ਮਿਲਦੀਆਂ ਹਨ, ਪਰ ਨਾਲ ਹੀ ਇਹ ਤੱਥ ਵੀ ਉਜਾਗਰ ਹੁੰਦਾ ਹੈ ਕਿ ਇਹਨਾਂ ਸੰਗਰਾਮੀਆਂ ਨੂੰ ਸਰਕਾਰੀ ਦਮਨ ਨੇ ਜਾਂ ਲੋਕਾਂ ਦੀ ਉਦਾਸੀਨਤਾ ਨੇ ਬੁਰੀ ਤਰ੍ਹਾਂ ਪ੍ਰਭਾਵਤ ਕੀਤਾ ਹੋਇਆ ਹੈ। 'ਡੁੰਮ੍ਹ', 'ਆਪਣਾ ਆਪਣਾ ਹਿੱਸਾ', 'ਅੰਗ ਸੰਗ', 'ਗੁਰਮੁਖ ਸਿੰਘ' ਤੇ 'ਕਿੱਥੇ ਗਏ' ਵਰਗੀਆਂ ਸਮਾਜਿਕ ਤੇ ਆਰਥਿਕ ਮਸਲਿਆਂ ਨੂੰ ਛੋਂਹਦੀਆਂ ਕਹਾਣੀਆਂ ਵਿਚੋਂ ਕਿਸੇ ਵਿਚ ਵੀ ਮੁੱਖ ਪਾਤਰ ਜਿੱਤ ਦੇ ਡੰਕੇ ਵਜਾਉਂਦਾ ਤੇਜੱਸਵੀ ਸੰਗਰਾਮੀਆਂ ਨਹੀਂ।ਆਪਣੀ ਸਥਿਤੀ ਨਾਲ ਜੂਝਣ ਲਈ ਆਪਣੇ ਅਸਤਿਤਵ ਤੋਂ ਬਿਨਾਂ ਉਹਨਾਂ ਕੋਲ ਕੋਈ ਸਹਾਰਾ ਨਹੀਂ, ਨਾ ਸਰਕਾਰ ਦੀ ਸਰਪ੍ਰਸਤੀ, ਨਾ ਰੱਬ ਦੀ ਓਟ ਅਤੇ ਨਾ ਹੀ ਭਾਈਚਾਰੇ ਦੀ ਹਲਾਸ਼ੇਰੀ। ਪਰ ਆਪਣੀ ਤ੍ਰਾਸਤਦਕ ਸਥਿਤੀ ਵਿਚ ਵੀ ਉਹ ਜਿਉਂਦੇ ਜਾਗਦੇ ਪਾਤਰ ਹਨ। ਇਹਨਾਂ ਤ੍ਰਾਸਦਕ ਪਾਤਰਾਂ ਦੀ ਪ੍ਰਾਪਤ ਸਥਿਤੀ ਦੇ ਪਿਛੋਕੜ ਨੂੰ ਕਿਤੇ ਕਿਤੇ ਵਰਿਆਮ ਨੇ ਪ੍ਰਸੰਗ ਅਨੁਕੂਲ ਉਭਾਰਿਆ ਹੈ, ਜਿਵੇਂ 'ਕਿੱਥੇ ਗਏ' ਦੇ ਬਚਨੇ ਦੀ ਦੁਰਦਸ਼ਾ ਲਈ ਭੂਪਵਾਦੀ ਕਿਸਾਨੀ ਸਭਿਆਚਾਰ ਦੇ ਗੈਰਤ ਵਾਲੇ ਲੱਛਣ ਦੇ ਅਨੁਕੂਲ ਉਸ ਦੇ ਬਜ਼ੁਰਗਾਂ ਦਾ ਫਾਹੇ ਲਟਕਣਾ ਜਾਂ ਉਮਰ ਕੈਦ ਭੋਗਣਾ ਅਤੇ ਮੁਕੱਦਮੇਬਾਜ਼ੀ ਵਿਚ ਜ਼ਮੀਨ ਗੁਆ ਬੈਠਣਾ। ਜਾਂ 'ਗੁਰਮੁਖ ਸਿੰਘ', ਵਿਚ ਗਰੀਬ ਕਿਸਾਨ ਦਾ ਸੱਪ ਦੇ ਲੜਨ ਕਰ ਕੇ ਮਰ ਜਾਣਾ ਅਤੇ ,ਇਸ ਤਰ੍ਹਾਂ ਕਬੀਲਦਾਰੀ ਦਾ ਸਾਰਾ ਬੋਝ ਪੁੱਤਰ ਦੇ ਨਿੱਕੇ-ਨਿੱਕੇ ਮੋਢਿਆਂ ਉੱਤੇ ਪੈ ਜਾਣਾ। 'ਡੁੰਮ੍ਹ' ਵਰਗੀ ਕਹਾਣੀ ਵਿਚ ਲੇਖਕ ਨੂੰ ਅਜਿਹਾ ਪਿਛੋਕੜ ਦੇਣਾ ਪ੍ਰਸੰਗਕ ਪ੍ਰਤੀਤ ਨਹੀਂ ਹੁੰਦਾ। ਇਹ ਸਾਰੇ ਪਾਤਰ ਤ੍ਰਾਸਦੀ ਦੀ ਸਥਿਤੀ ਵਿਚ ਵੀ ਜਿਸ ਜ਼ਿੰਦਾਦਿਲੀ ਦਾ ਪ੍ਰਦਰਸ਼ਨ ਕਰਦੇ ਹਨ, ਉਸ ਨਾਲ ਉਹਨਾਂ ਦੀ ਆਸਾਧਾਰਨ ਸੂਰਮਗਤੀ ਦਾ ਬਿੰਬ ਨਹੀਂ ਉਭਰਦਾ ਸਗੋਂ ਉਹਨਾਂ ਦੇ ਮਾਨਵੀ ਗੁਣਾਂ ਦਾ ਹੀ ਬੋਧ ਹੁੰਦਾ ਹੈ। 'ਡੁੰਮ੍ਹ' ਦੇ ਤੇਜੂ ਨੂੰ ਰੋਂਦਿਆਂ ਝੂਰਦਿਆਂ ਕਿਸੇ ਘੱਟ ਹੀ ਦੇਖਿਆ ਸੀ ਤਾਂ 'ਆਪਣਾ ਆਪਣਾ ਹਿੱਸਾ' ਦਾ ਧਰਮਾ ਉਰਫ ਘੁੱਦੂ ਵੀ ਯਤੀਮ ਜਿਹਾ ਨਹੀਂ ਦਿਸਣਾ ਚਾਹੁੰਦਾ, ਹਾਲਾਂਕਿ ਵਾਹੀ ਦੇ ਮਾਮਲੇ ਵਿਚ ਸੁਫਨੇ ਵਿਚ ਡਰ ਕੇ ਭੱਜਣ ਵਾਲਿਆਂ ਵਾਂਗ ਉਸ ਦਾ ਹਰ ਕਦਮ ਅੱਗੇ ਵਧਣ ਦੀ ਥਾਂ ਪਿਛਾਂਹ ਹੀ ਜਾਂਦਾ ਰਿਹਾ ਹੈ।

ਪਾਤਰਾਂ ਨੂੰ ਉਹਨਾਂ ਦੀ ਸਹਿਜ ਯਥਾਰਥਕਤਾ ਸਹਿਤ ਪੇਸ਼ ਕਰਨ ਦੀ ਖੂਬੀ ਵਰਿਆਮ ਦੀ ਕਥਾ-ਸ਼ੈਲੀ ਦਾ ਇਕ ਬਹੁਤ ਹੀ ਪ੍ਰਸ਼ੰਸ਼ਨੀ ਪੱਖ ਹੈ। ਪਾਤਰ ਆਪਣੇ ਸਾਧਾਰਨ ਵਿਵਹਾਰ ਕਾਰਨ ਹਮਦਰਦੀ, ਤ੍ਰਿਸਕਾਰ ਦਾ ਕਾਰਨ ਜਾਂ ਹਾਸੇ ਠੱਠੇ ਦਾ ਕੇਂਦਰ ਤਾਂ ਬਣਦੇ ਹਨ, ਪਰ ਕਿਧਰੇ ਵੀ ਉਹ ਸੰਭਾਵੀ ਤੇ ਮੰਨਣਯੋਗ ਦੀ ਕਸੌਟੀ ਉੱਤੇ ਅਸਫਲ ਨਹੀਂ ਹੁੰਦਾ। 'ਵਾਪਸੀ' ਦਾ ਬਾਬਾ ਸੰਤਾ ਸਿੰਘ ਘਰ ਬਾਰ ਛੱਡ ਕੇ ਗੁਰਦੁਆਰੇ ਬੈਠ ਗਿਆ, ਸਿਰਫ ਇਸ ਲਈ ਕਿ ਉਸ ਵਾਸਤੇ ਇਹ ਮਿਹਣਾ ਬਰਦਾਸ਼ਤ ਕਰਨਾ ਅਸੰਭਵ ਸੀ ਕਿ ਉਸ ਦੀ ਪਤਨੀ ਨਿੰਦਰੋ ਆਪਣੇ ਜੀਜੇ ਨਾਲ ਮਿਲੀ ਹੋਈ ਸੀ। ਹਾਲਾਂਕਿ ਇਸ ਆਰੋਪ ਵਿਚ ਕੋਈ ਸਚਾਈ ਨਹੀਂ ਸੀ, ਪਰ ਭੂਪਵਾਦੀ ਨੈਤਿਕਤਾ ਵਿਚ ਢਲੀ ਉਸ ਦੀ ਪਤਨੀ ਨਿੰਦਰੋ ਆਪਣੀ ਇਖਲਾਕੀ ਸ਼ਕਤੀ ਸਹਿਤ ਜਿਸ ਸਹਿਣਸ਼ੀਲਤਾ ਨਾਲ ਆਪਣੀ ਤ੍ਰਾਸਦਕ ਪਰਿਵਾਰਕ ਜ਼ਿੰਦਗੀ ਹੰਢਾਉਂਦੀ ਹੈ, ਉਸ ਸਾਹਵੇਂ ਸੰਤਾ ਸਿੰਘ ਦੀ ਧਾਰਮਿਕਤਾ ਨਿਰਾਰਥਕ ਹੋ ਕੇ ਰਹਿ ਜਾਂਦੀ ਹੈ। ਤੁਰੀ ਜਾਂਦੀ ਕਰਮੋ ਦਾ ਨਜ਼ਰਾਂ ਰਾਹੀਂ ਪਿੱਛਾ ਕਰਦਾ ਸੰਤਾ ਸਿੰਘ ਤਾਂ ਆਪਣੇ ਆਪ ਨੂੰ ਪਾਪੀ ਸਮਝਦਾ ਹੈ ਪਰ ਕਰਮ ਕੌਰ ਦੀ ਸਰੀਰਕ ਅੱਗ ਜੇ ਸੰਤਾ ਸਿੰਘ ਨਹੀਂ ਬੁਝਾ ਸਕਦਾ ਤਾਂ ਉਹ ਗੁਰਦੁਆਰੇ ਦੇ ਪ੍ਰਧਾਨ ਮੇਜਾ ਸਿੰਘ ਕੋਲ ਪਹੁੰਚ ਜਾਂਦੀ ਹੈ। ਇਹ ਸਾਰੇ ਸਾਧਾਰਨ ਕਿਸਮ ਦੇ ਲੋਕ ਭਾਵੇਂ ਗਰੀਬ ਕਿਸਾਨ ਹਨ, ਭਾਵੇਂ ਅਧਿਆਪਕ, ਫੌਜੀ ਜਾਂ ਹੋਰ ਕਰਮਚਾਰੀ, ਘਰ ਗ੍ਰਿਹਸਥੀ ਔਰਤਾਂ ਹਨ ਜਾਂ ਘਰ ਬਾਰ ਛੱਡ ਕੇ ਗੁਪਤਵਾਸ ਹੋਏ ਸੰਗਰਾਮੀਏ, ਹਟਵਾਣੀਏ, ਸਮਗਲਰ, ਨੇਤਾ ਹਨ ਜਾਂ ਚੰਗਾ ਮੰਦਾ ਧੰਦਾ ਕਰਦੇ ਹੋਰ ਲੋਕ-ਸਭ ਆਪਣੇ ਚਰਿੱਤਰ ਦੀ ਮੌਲਿਕਤਾ ਸਹਿਤ ਸਾਹਵੇਂ ਆਉਂਦੇ ਹਨ। ਆਪਣੇ ਆਪ ਨੂੰ ਮਨੋਵਿਸ਼ਲੇਸ਼ਨ ਦਾ ਮਾਹਿਰ ਸਿੱਧ ਕਰਨ ਲਈ ਵਰਿਆਮ ਆਪਣੇ ਪਾਤਰਾਂ ਨੂੰ ਉਚੇਚ ਨਾਲ ਅੰਤਰਮੁਖੀ ਬਣਾ ਕੇ ਪੇਸ਼ ਨਹੀਂ ਕਰਦਾ। ਪਰ ਆਪਣੇ ਸਿੱਧੇ ਸਾਦੇ ਪ੍ਰਤੀਤ ਹੁੰਦੇ ਪਾਤਰਾਂ ਦੀ ਮਨੋਸਥਿਤੀ ਦਾ ਉਹ ਨਿਰਸੰਦੇਹ ਬਹੁਤ ਪ੍ਰਭਾਵਕਾਰੀ ਚਿੱਤਰ ਉਭਾਰਦਾ ਹੈ। 'ਸੁਨਹਿਰੀ ਕਿਣਕਾ' ਦੇ ਫੌਜੇ, 'ਵਾਪਸੀ' ਦੇ ਸੰਤਾ ਸਿੰਘ ਜਾਂ 'ਡੁੰਮ੍ਹ' ਦੇ ਤੇਜੂ ਦੀ ਅਸਲੀਅਤ ਉਹ ਨਹੀਂ ਜੋ ਓਪਰੀ ਨਜ਼ਰੇ ਦਿਸਦੀ ਹੈ। ਆਪਣੇ ਪਿੰਡੇ ਉੱਤੇ ਕਈ ਪ੍ਰਕਾਰ ਦੇ ਸੰਤਾਪ ਦਾ ਬੋਝ ਚੁੱਕੀ ਫਿਰਦੇ ਇਹ ਪਾਤਰ ਅਤੇ ਕਈ ਹੋਰ ਕਹਾਣੀਆਂ ਦੇ ਇਸਤਰੀ ਪਾਤਰ ਵਰਿਆਮ ਦੀ ਮਾਨਵਵਾਦੀ ਦ੍ਰਿਸ਼ਟੀ ਤੇ ਉਸ ਦੀ ਮਨੋਵਿਗਿਆਨਕ ਸੂਝ ਦਾ ਪ੍ਰਮਾਣ ਹਨ। ਆਪਣੀਆਂ ਹੀ ਨਿਗੂਣੀਆਂ ਸਮੱਸਿਆਵਾਂ ਨਾਲ ਜੁੜੇ ਸ਼ਹਿਰੀ ਵਰਗ ਦੇ ਅਖੌਤੀ ਸੰਵੇਦਨਸ਼ੀਲ ਪਾਤਰਾਂ ਵਰਗੇ ਭਾਵੇਂ ਉਹ ਨਾ ਜਾਪਣ ਪਰ ਸਮਾਜਿਕ ਪ੍ਰਸੰਗ ਵਿਚੋਂ ਉਭਰੀ ਉਹਨਾਂ ਦੀ

ਸਥਿਤੀ ਤੇ ਉਸ ਅਨੁਸਾਰ ਢਲੀ ਉਹਨਾਂ ਦੀ ਮਾਨਸਿਕਤਾ ਦੀ ਥਾਹ ਲੇਖਕ ਬਿਲਾਸ਼ੱਕ ਪਾ ਸਕਿਆ ਹੈ।

ਇੰਝ ਵਰਿਆਮ ਸੰਧੂ ਨੇ ਵਿਸ਼ੇ ਵਸਤੂ ਦੀ ਢੁਕਵੀਂ ਚੋਣ, ਪ੍ਰਮਾਣਿਕ ਅਨੁਭਵ ਅਤੇ ਕਿੱਸੇ ਵੀ ਤਰ੍ਹਾਂ ਦੇ ਉਲਾਰ ਤੋਂ ਬਿਨਾ ਪਾਤਰਾਂ ਨੂੰ ਗਹਿਰਾਈ ਨਾਲ ਪੇਸ਼ ਕਰ ਸਕਣ ਦੀ ਸਮਰੱਥਾ ਦਾ ਪ੍ਰਮਾਣ ਤਾਂ ਦਿੱਤਾ ਹੀ ਹੈ, ਉਸ ਦੀ ਵਿਲੱਖਣਤਾ ਤੇ ਵਡਿਆਈ ਦੇ ਸਥਾਪਤ ਹੋਣ ਦਾ ਇਕ ਹੋਰ ਵੱਡਾ ਕਾਰਨ ਹੈ, ਉਸ ਦਾ ਭਾਸ਼ਾਈ ਸੁਹਜ ਅਤੇ ਕਹਾਣੀ ਨੂੰ ਰਸਿਕ ਤੇ ਆਕਰਸ਼ਕ ਬਣਾਉਣ ਲਈ ਉਸ ਦੁਆਰਾ ਵਰਤੀਆਂ ਗਈਆਂ ਜੁਗਤਾਂ। ਭਾਵੇਂ ਉਹ ਨਿਰੋਲ ਯਥਾਰਥਵਾਦੀ ਕਥਾਕਾਰ ਵਜੋਂ ਪ੍ਰਵਾਨ ਹੋਣ ਲਈ ਸੁਚੇਤ ਰੂਪ ਵਿਚ ਯਤਨਸ਼ੀਲ ਹੈ, ਪਰ ਉਸ ਦੀਆਂ ਕਹਾਣੀਆਂ ਵਿਚ ਹਵਾਲਿਆਂ ਦੀ ਭਰਮਾਰ ਹੈ ਜਿਥੇ ਉਸ ਨੇ ਕਾਵਿਕ ਹੋਏ ਬਗੈਰ ਵੀ ਕਥਾ ਦੇ ਭਾਸ਼ਾਈ ਸੁਹਜ ਨੂੰ ਉਭਾਰਿਆ ਹੈ। ਉਸ ਦੀਆਂ ਕਹਾਣੀਆਂ ਵਿਚ ਭੂ-ਦ੍ਰਿਸ਼ ਵੇਖੇ ਜਾ ਸਕਦੇ ਹਨ, ਜੋ ਕਾਫੀ ਹੱਦ ਤੱਕ ਉਸ ਦੀ ਵਿਸ਼ੇਸ਼ਤਾ ਬਣਦੇ ਹਨ। ਪੰਜਾਬੀ ਕਹਾਣੀ ਹਾਲਾਂਕਿ ਬਹੁਤ ਹੱਦ ਤੱਕ ਕਿਸਾਨੀ ਜੀਵਨ ਨਾਲ ਸੰਬੰਧਿਤ ਹੈ ਪਰ ਪਿੰਡ ਤੋਂ ਬਾਹਰ ਖੇਤਾਂ ਦਾ ਦ੍ਰਿਸ਼, ਪੰਜਾਬੀ ਕਹਾਣੀ ਵਿਚ ਕਾਫੀ ਘੱਟ ਮਾਤਰਾ ਵਿਚ ਪ੍ਰਾਪਤ ਹੈ। ਵਰਿਆਮ ਦੀ ਮੁੱਢਲੀ ਕਹਾਣੀ 'ਕਾਲੀ ਧੁੱਪ' ਤੇ ਉਸ ਦੀ ਅੰਤਿਮ ਰਚਨਾ 'ਮੈਂ ਹੁਣ ਠੀਕ ਠਾਕ ਹਾਂ' ਸਮੇਤ 'ਕਿੱਥੇ ਗਏ', 'ਹਨੇਰੀ', 'ਸੁਨਹਿਰੀ ਕਿਣਕਾ', 'ਵਾਪਸੀ', 'ਚੌਥੀ ਕੂਟ' ਆਦਿ ਕਹਾਣੀਆਂ ਵਿਚੋਂ ਪਿੰਡ ਤੋਂ ਬਾਹਰ ਖੇਤਾਂ ਦਾ ਜੋ ਦ੍ਰਿਸ਼ ਪ੍ਰਾਪਤ ਹੈ ਉਹ ਇਕ ਬੰਨੇ ਲੇਖਕ ਦੇ ਪ੍ਰਮਾਣਿਕ ਕਿਸਾਨੀ ਅਨੁਭਵ ਨੂੰ ਦਰਸਾਉਂਦਾ ਹੈ, ਦੂਜੇ ਬੰਨੇ ਪ੍ਰਕ੍ਰਿਤੀ ਨਾਲ ਉਸ ਦੇ ਲਗਾਉ ਦਾ ਵੀ ਸੰਕੇਤਕ ਬਣਦਾ ਹੈ। ਇਹਨਾਂ ਕਹਾਣੀਆਂ ਵਿਚੋਂ ਕਿਧਰੇ ਕਿਧਰੇ ਅੰਬਾਂ ਅਤੇ ਉਹਨਾਂ ਵਿਚ ਬੈਠੀਆਂ ਕੋਇਲਾਂ ਦਾ ਸੰਗੀਤ ਉਭਰਦਾ ਹੈ, ਕਿਧਰੇ ਕਿਧਰੇ ਪੀਂਘਾਂ ਦੇ ਹੁਲਾਰੇ ਵੀ ਮਿਲਦੇ ਹਨ, ਪਰ ਇਹਨਾਂ ਕਹਾਣੀਆਂ ਵਿਚ ਕਿਧਰੇ ਵੀ ਅਤਿਸ਼ ਰੁਮਾਂਸ ਤੇ ਬੇਲੋੜੀ ਕਾਵਿਕਤਾ ਦਾ ਅਜਿਹਾ ਝਲਕਾਰਾ ਨਹੀਂ ਜੋ ਕਹਾਣੀ ਦੇ ਯਥਾਰਥਵਾਦੀ ਸੁਹਜ ਉੱਤੇ ਬੱਜ ਬਣਦਾ ਹੋਵੇ।

ਵਰਿਆਮ ਦੀ ਕਹਾਣੀ ਦਾ ਭਾਸ਼ਾਈ ਸੁਹਜ ਪਾਤਰ ਦੇ ਮਨ ਅੰਤਰ ਉੱਤੇ ਝਾਤ ਪਾਉਣ, ਅਤੇ ਢੁਕਵੇਂ ਥਾਂ ਉੱਤੇ ਢੁਕਵਾਂ ਪ੍ਰਭਾਵ ਸਿਰਜਣ ਦਾ ਕਾਰਜ ਵੀ ਨਿਭਾਉਂਦਾ ਹੈ। 'ਕਾਲੀ ਧੁੱਪ' ਵਿਚ ਆਪਣੀ ਮਾਂ ਦੇ ਨਾਲ ਖੇਤਾਂ ਵਿਚ ਸਿਲਾ ਚੁਗਦੀ ਕੰਮੀ ਮੁਟਿਆਰ ਸਰਦਾਰੀ ਦੀਆਂ ਬਣੀਆਂ-ਫੱਬੀਆਂ ਕੁੜੀਆਂ ਨੂੰ ਵੇਖ ਕੇ ਜਦੋਂ ਸਹਿਜ ਭਾ ਪੁੱਛਦੀ ਹੈ ਕਿ ਜਵਾਨੀ ਕਦੋਂ ਆਉਂਦੀ ਹੈ ਤਾਂ ਮਾਂ ਦੇ ਇਸ ਉੱਤਰ 'ਤੇ ਕਿ 'ਜਦੋਂ ਬਹੁਤ ਹਾਸਾ ਆਵੇ, ਖਿੜ ਖਿੜਾਕੇ ਬਿਨਾਂ ਕਿਸੇ ਗੱਲ ਤੋਂ' ਤਾਂ ਉਸ ਦੇ ਇਹ ਬੋਲ ਕਿੰਨੇ ਅਰਥ ਭਰਪੂਰ ਬਣ ਜਾਂਦੇ ਹਨ 'ਹਾਇ ਹਾਇ......ਨੀ ਮਾਂ ਇਹ ਤਾਂ ਪਿਛਲੇ ਸਾਲ ਬੜਾ ਆਇਆ ਸੀ।' ਕਿਸੇ ਹੋਰ ਕਹਾਣੀ ਵਿਚ ਇਹ ਪੜ੍ਹਨ ਨੂੰ ਮਿਲਦਾ ਹੈ ਕਿ 'ਆਪਣੇ ਮਹਿਬੂਬ ਬਾਝੋਂ ਮਰ ਜਾਣ ਦੇ ਵੱਡੇ ਵੱਡੇ ਐਲਾਨ ਕਰਨ ਵਾਲੀ ਮੁਟਿਆਰ ਅਕਸਰ ਖਾਣ ਨੂੰ ਰੋਟੀ ਤੇ ਹੰਢਾਉਣ ਨੂੰ ਦਰਮਿਆਨਾ ਜਿਹਾ ਪਤੀ ਪਾ ਕੇ ਹੀ ਸੰਤੁਸ਼ਟ ਹੋ ਜਾਂਦੀ ਹੈ।' (ਦੁਖਾਂਤ ਦਾ ਸਫ਼ਰ)। ਕਬੀਲਦਾਰੀ ਦੀਆਂ ਬਹੁ-ਭਾਂਤੀ ਮੁਸ਼ਕਿਲਾਂ ਵਿਚ ਫਾਥੇ ਗਰੀਬ ਅਧਿਆਪਕ ਸ਼ਾਮ ਸੁੰਦਰ ਨੂੰ 'ਸ਼ਾਮ ਸੁੰਦਰ ਨਹੀਂ ਭੱਦੀ ਲੱਗਦੀ ਹੈ।' (ਅੱਖਾਂ 'ਚ ਮਰ ਗਈ ਖੁਸ਼ੀ)। ਕਹਾਣੀ 'ਅੰਗ ਸੰਗ' 'ਨਿੱਕੇ ਜਿਹੇ ਅਦਨੇ ਆਦਮੀ ਦੇ ਨਿੱਕੇ ਜਿਹੇ ਇਤਿਹਾਸ ਦੇ ਅੰਤ ਦੀ ਗੱਲ ਕਰਦੀ ਹੈ, ਜਿਸ ਨੂੰ ਮੁੱਛ ਫੁੱਟਣ 'ਤੇ ਹੀ ਕਬੀਲ-ਦਾਰੀ ਵਿਚ ਇਉਂ ਝੋਕ ਦਿੱਤਾ ਗਿਆ ਸੀ 'ਜਿਵੇਂ ਕੂਲੇ ਵਹਿੜਕੇ ਨੂੰ ਹਲੀਂ ਜੋੜ ਦਿੱਤਾ ਹੋਵੇ।' ਕਬੀਲਦਾਰੀ ਵਿਚ ਗ੍ਰੱਸੀ ਉਸ ਦੀ ਪਤਨੀ 'ਜਗੀਰ ਕੌਰ, ਚਾਹੁੰਦਿਆਂ ਵੀ ਦਰਿਆ ਜਾਂ ਖੂਹ ਵਿਚ ਡੁੱਬ ਕੇ ਨਹੀਂ ਸੀ ਮਰੀ ਪਰ ਹੁਣ ਉਹ ਘਰ ਵਿਚ ਹੀ ਹਰ ਘੜੀ ਗੋਤੇ ਖਾਂਦੀ ਡੁੱਬਦੀ ਮਰਦੀ ਰਹਿੰਦੀ ਹੈ।' ਭਾਸ਼ਾਈ ਸੁਹਜ ਦੀਆਂ ਇਸ ਤਰ੍ਹਾਂ ਦੀਆਂ ਉਦਾਹਰਣਾਂ ਵਰਿਆਮ ਦੀਆਂ ਕਹਾਣੀਆਂ ਵਿਚ ਥਾਂ-ਥਾਂ ਵੇਖੀਆਂ ਜਾ ਸਕਦੀਆਂ ਹਨ ਜਿਨ੍ਹਾਂ ਦੁਆਰਾ ਉਹ ਕਿਤੇ ਵੱਖਰੇ ਅਰਥ ਅਤੇ ਵੱਖਰੇ ਪ੍ਰਸੰਗ ਵਿਚ ਸ਼ਬਦਾਂ ਨੂੰ ਨਾਲੋ ਨਾਲ ਜੋੜਦਾ ਹੈ ਤੇ ਕਿਤੇ ਉਹਨਾਂ ਰਾਹੀਂ ਵਿਅੰਗ ਤੇ ਟਕੋਰ ਕਰਦਾ ਹੈ। 'ਕਿੱਥੇ ਗਏ' ਵਿਚ ਕਿਸਾਨ ਦੇ ਕੰਗਾਲੀਕਰਨ ਦੀ ਪ੍ਰਕਿਰਿਆ ਨੂੰ ਦਰਸਾਉਂਦੀ ਕਹਾਣੀ ਬਚਨੇ ਦੇ ਦਾਦੇ ਦੀ ਘੋੜੀ ਤੋਂ ਤੁਰਕੇ ਉਸ ਦੀ ਸਾਈਕਲ ਤੱਕ ਪੁੱਜਦੀ ਹੈ ਜਿਸ ਨੂੰ ਉਹ 'ਜੀਪ' ਸਮਝਦਾ ਹੈ। 'ਡੁੱਬਦਾ ਚੜ੍ਹਦਾ' ਵਿਚ ਮੁੱਖ ਪਾਤਰ ਆਪਣੇ ਮਰ ਗਏ ਪਿਉ ਦੇ ਸ਼ਹਿਰ ਵਸਦੇ ਮਿੱਤਰ ਕਾਰੀਗਰ ਹਰੀ ਸਿੰਘ ਨੂੰ ਉਸ ਦੇ ਠੀਕ ਠਾਕ ਹੋਣ ਬਾਰੇ ਦੱਸਦਾ ਹੈ ਜਦ ਕਿ ਆਪਣੇ ਆਦਰਸ਼ ਤੋਂ ਡੋਲੇ ਕਾਮਰੇਡ ਬਾਰੇ ਉਸ ਦਾ ਕਹਿਣਾ ਹੈ ਕਿ ਉਹ ਤਾਂ ਚਿਰੋਕਣਾ ਮਰ ਗਿਆ। 'ਸੁਨਹਿਰੀ ਕਿਣਕਾ' ਦੇ

ਫੌਜੇ ਨੂੰ ਇਕ ਵਾਰ ਹੀ ਧੋਖਾ ਨਹੀਂ ਲੱਗਾ, ਉਹ ਤਾਂ 'ਧੋਖਿਆਂ ਦੇ ਇਤਿਹਾਸ' 'ਚੋਂ ਗੁਜ਼ਰਿਆ ਹੈ। 'ਡੁੰਮ੍ਹ' ਦੇ ਸਿੱਧੇ ਸਾਦੇ ਤੇਜੂ ਨੂੰ ਪਤਾ ਨਹੀਂ ਕਿਉਂ ਲੋਕੀਂ ਵਿੰਗੜ ਤੇਜੂ ਆਖਦੇ ਹਨ। 'ਆਪਣਾ ਆਪਣਾ ਹਿੱਸਾ' ਦਾ ਗਰੀਬ ਕਿਸਾਨ ਧਰਮਾ 'ਸ਼ਿਵਾ ਵਰਗਾ ਮਾਂ ਦਾ ਸ਼ਿਵ ਜੀ ਹੈ।' 'ਵਾਪਸੀ' ਵਿਚ ਸੁੱਤੇ ਨਰਾਂ ਨੂੰ ਭਜਨ ਦੇ ਵੇਲੇ ਲਈ ਜਾਗਣ ਵਾਸਤੇ ਪ੍ਰੇਰਦਾ ਸਾਧ, ਨਰ ਦੀ ਥਾਂ ਘੁੱਲੇ ਫੌਜੀ ਦੀ ਸੁੱਤੀ ਨਾਰ ਨੂੰ ਜਗਾ ਕੇ ਭਜਾ ਲੈ ਜਾਂਦਾ ਹੈ ਅਤੇ ਇੰਝ ਭਜਨ ਦਾ ਵੇਲਾ 'ਭੱਜਣ ਦਾ ਵੇਲਾ' ਬਣ ਜਾਂਦਾ ਹੈ। ਸੁਖਮਨੀ ਦਾ ਪਾਠ ਸੰਤਾ ਸਿੰਘ ਦੇ ਬੇਚੈਨ ਮਨ ਨੂੰ ਸੁਖ ਨਹੀਂ ਦੇ ਸਕਦਾ।

ਸ਼ਬਦਾਂ ਦੀ ਇਸ ਖੇਡ ਵਿਚੋਂ ਹੀ 'ਭੱਜੀਆਂ ਬਾਹੀਂ' ਵਿਚ ਧਨ ਸੰਪੱਤੀ ਦੇ 'ਹਿੱਕ 'ਤੇ ਧਰ ਕੇ ਲਿਜਾਣ' ਅਤੇ ਮਰੇ ਕੇਵਲ ਦੇ ਹਿੱਕ ਉੱਤੇ ਟਿਕੇ ਹੱਥਾਂ ਦਾ ਜ਼ਿਕਰ ਹੈ। ਕੌਮ ਦੇ ਫੈਸਲਾਕੁਨ ਮੋੜ ਉੱਤੇ ਖਲੋਤੇ ਹੋਣ' ਦੀ ਗੱਲ ਦੋ ਦੋਸਤਾਂ ਦੇ ਬਾਜ਼ਾਰ ਦੇ ਮੋੜ ਉੱਤੇ ਖਲੋਤੇ ਹੋਣ ਵਿਚ ਵਟਦੀ ਹੈ। ਲੜਾਈ ਦੇ ਮੁਕੱਦਮੇ ਵਿਚ ਆਪਣਾ ਪੱਖ ਮਜ਼ਬੂਤ ਕਰਨ ਲਈ ਭਰਾ ਆਪ ਹੀ ਆਪਣੇ ਦੂਜੇ ਭਰਾ ਦੀ ਬਾਂਹ ਉੱਤੇ ਟੱਕ ਲਾਉਂਦੇ ਹਨ ਅਤੇ ਇੰਝ ਭਾਈਆਂ ਬਾਝ 'ਬਾਹਾਂ ਦੇ ਭੱਜਣ' ਦੇ ਨਿਵੇਕਲੇ ਅਰਥ ਉਘੜਦੇ ਹਨ। ਇਸ ਤਰ੍ਹਾਂ ਦੇ ਅਨੇਕਾਂ ਸ਼ਬਦ ਤੇ ਵਾਕ ਵਿਅੰਗ, ਟਕੋਰ ਤੇ ਮਸ਼ਕਰੀ ਰਾਹੀਂ ਕਹਾਣੀ ਦੇ ਬਿਰਤਾਂਤ ਨੂੰ ਰੌਚਿਕ ਵੀ ਬਣਾਉਂਦੇ ਹਨ ਤੇ ਅਰਥ ਭਰਪੂਰ ਵੀ। ਜਿਵੇਂ ਆਤਮਘਾਤ ਦੇ ਅਨੇਕਾਂ ਨਵੇਂ ਢੰਗ ਈਜਾਦ ਹੋ ਗਏ ਹਨ, ਪਰ 'ਸੁਨਹਿਰੀ ਕਿਣਕਾ' ਦਾ ਫੌਜਾ ਇਸ ਮੰਤਵ ਲਈ ਖੁੰਢਾ ਦਾਤਰ ਚੁੱਕੀ ਫਿਰਦਾ ਹੈ। 'ਡੁੰਮ੍ਹ' ਵਿਚ ਤੇਜੂ ਆਪਣੇ ਪੁੱਤਰ ਤਾਰੇ ਨੂੰ ਭਲਵਾਨ, ਬਦਮਾਸ਼, ਪਾੜ੍ਹਾ ਤੇ ਅਫਸਰ ਬਣਾਉਣਾ ਲੋਚਦਾ ਹੈ ਪਰ ਕਿਸੇ ਅਨੋਖੇ ਤਰਕ ਕਾਰਨ ਇਹ ਇਰਾਦਾ ਤਰਕ ਕਰ ਦਿੰਦਾ ਹੈ ਜਦ ਕਿ ਤਾਰਾ ਅੰਤ ਇਕ ਕੰਮੀ ਬਣ ਕੇ ਰਹਿ ਜਾਂਦਾ ਹੈ। 'ਸੁਨਹਿਰੀ ਕਿਣਕਾ' ਦੇ ਫੌਜੇ ਨੂੰ ਗਿਲਾ ਹੈ ਕਿ ਉਹ ਨੰਗ ਜੱਟਾਂ ਦੇ ਘਰ ਕਿਉਂ ਜਨਮਿਆ, ਗੁਲਗੁਲੇ ਵਰਗੇ ਲਾਲਿਆਂ ਦੇ ਘਰ ਕਿਉਂ ਨਾ ਪੈਦਾ ਹੋਇਆ। ਹੁਣ ਉਹ ਇਸ 'ਹੀਰੇ ਅਮੋਲਕ ਜਰਮ' ਤੋਂ ਬੁਰੀ ਤਰ੍ਹਾਂ ਅੱਕ ਚੁੱਕਿਆ ਹੈ। 'ਆਪਣਾ ਆਪਣਾ ਹਿੱਸਾ' ਵਿਚ ਦੁਖੀ ਘੁੱਦੇ ਹੱਥੋਂ ਬੇਵਜ੍ਹਾ ਮਾਰ ਖਾਣ ਪਿਛੋਂ ਮੱਝ 'ਖਿਮਾ ਜਾਚਨਾ ਦੀ ਮੁਦਰਾ ਵਿਚ ਖਲੋਤੀ ਹੈ।' ਏਸੇ ਹੀ ਕਹਾਣੀ ਵਿਚ ਆਪਣੀ ਆਰ-ਥਿਕ ਅਸਮਰੱਥਾ ਕਾਰਨ ਮਾਂ ਦੇ ਮਰਨ ਉੱਤੇ ਧਰਮਾ ਦੂਜੇ ਭਰਾਵਾਂ ਕੋਲ ਮਾਂ ਦੇ ਫੁੱਲਾਂ ਦਾ ਹਿੱਸਾ ਪਾਉਣ ਦੀ ਗੱਲ ਹੀ ਨਹੀਂ ਕਰਦਾ, ਇਹ ਪ੍ਰਸਤਾਵ ਵੀ ਰੱਖਦਾ ਹੈ ਕਿ ਪਿਉ ਦੇ ਮਰਨ ਉੱਤੇ ਉਹ ਉਸ ਦੇ ਫੁੱਲ ਇਕੱਲਾ ਹੀ ਪਾ ਆਏਗਾ। 'ਭੱਜੀਆਂ ਬਾਹੀਂ' ਵਿਚ ਕੇਵਲ ਦੇ ਆਪਣੇ ਮਿੱਤਰ ਤਾਰੇ ਦੇ ਸਬੰਧ ਵਿਚ ਬੋਲ ਹਨ ਕਿ 'ਸਾਨੂੰ ਆਂਹਦਾ ਬੰਦਾ ਬਣ, ਆਪ ਸਿੱਖ ਬਣਿਆ ਫਿਰਦਾ।' 'ਅੰਗ ਸੰਗ' ਵਿਚ ਆਪਣੇ ਪੁੱਤਰ ਨੂੰ ਸਕੂਲ ਦਾਖਲ ਕਰਾਉਣ ਗਏ ਇਕ ਸਾਧਾਰਨ ਅਣਪੜ੍ਹ ਕਿਸਾਨ ਦੇ ਸਹਿਜ ਬੋਲ ਹਨ : 'ਮਾਸਟਰ ਜੀ ਇਹਨੂੰ ਕਿਤੇ ਸਾਡੇ ਵਰਗਾ ਹੀ ਨਾ ਪੜ੍ਹਾਇਓ। ਸਾਡੀ ਤਾਂ ਬੇੜੀ ਡੋਬਤੀ ਜੇ, ਇਹਨੂੰ ਬੰਨੇ ਲਾ ਦਿਉ। 'ਜ਼ੰਜੀਰਾਂ' ਵਿਚ ਮਰਿਆ ਆਦਮੀ ਬੋਲ ਰਿਹਾ ਹੈ ਜਦਕਿ 'ਭੱਜੀਆਂ ਬਾਹੀਂ' 'ਡੁੰਮ੍ਹ' ਤੇ 'ਕੁਰਾਹੀਆ' ਵਿਚ ਮਰ ਚੁੱਕੇ ਕੇਵਲ, ਤੇਜੂ ਤੇ ਹੈੱਡ ਮਾਸਟਰ ਹਜ਼ਾਰਾ ਸਿੰਘ ਦੀਆਂ ਆਪਣੀ ਮੌਤ 'ਤੇ ਸੋਗ ਵਿਚ ਜੁੜੇ ਵਿਅਕਤੀਆਂ ਤੇ ਉਸ ਵੇਲੇ ਦੀ ਸਥਿਤੀ ਉੱਤੇ ਵਿਅੰਗ-ਟਿੱਪਣੀਆਂ ਹਨ। 'ਅਸਲੀ ਤੇ ਵੱਡੀ ਹੀਰ' ਵਿਚ ਕਾਮਰੇਡ ਨਹੀਂ 'ਕਾਮਰੇਡ ਕਿਸਮ ਦੇ ਆਦਮੀਆਂ' ਦਾ ਜ਼ਿਕਰ ਹੈ। 'ਦਲਦਲ' ਵਿਚ ਪਿੰਡ ਦੀ ਧੀ ਭੈਣ ਨੂੰ ਕੱਜਣਾ ਆਪਣਾ ਫਰਜ਼ ਸਮਝਦਾ ਹੋਇਆ ਮੁਖ ਪਾਤਰ ਸ਼ਰ੍ਹੇ ਆਮ ਇਕ ਸੁਆਣੀ ਦੇ ਨੰਗੇ ਕੀਤੇ ਜਾਣ ਦੀ ਦੁਰਘਟਨਾ ਨੂੰ ਅਣਗੌਲਿਆਂ ਕਰਦਾ ਹੈ। 'ਵਾਪਸੀ' ਵਿਚਲਾ ਕੁਲਦੀਪ ਬਚਪਨ ਵਿਚ ਬੈਟਰੀ ਜਗਾਉਣ ਦੇ ਲਾਲਚ ਵੱਸ ਰਾਤ ਦੀ ਉਡੀਕ ਕਰਦਾ ਹੁੰਦਾ ਸੀ ਪਰ ਹੁਣ ਸੰਗਰਾਮੀਆਂ ਜੀਵਨ ਗੁਜ਼ਾਰਦਾ ਰਾਤਾਂ ਨੂੰ ਘੁੰਮਦਾ ਸੂਰਜ ਚੜ੍ਹਨ ਦੀ ਉਡੀਕ ਕਰ ਰਿਹਾ ਹੈ, ਜੋ ਚੜ੍ਹਨ ਵਿਚ ਹੀ ਨਹੀਂ ਆਉਂਦਾ। 'ਹਨੇਰੀ' ਵਿਚ ਫਸਲ ਕੱਢਦੇ ਇਕ ਕਿਸਾਨ ਦੇ ਬੋਲ ਹਨ ਕਿ ਉਸ ਨੇ ਜਵਾਨੀ ਵਿਚ ਆਪਣੀ ਪਤਨੀ ਬਚਨੋ ਦੀ ਉਨੀ ਸ਼ਿੱਦਤ ਨਾਲ ਉਡੀਕ ਨਹੀਂ ਕੀਤੀ ਹੋਈ ਜਿੰਨੀ ਸ਼ਿੱਦਤ ਨਾਲ ਉਸ ਨੂੰ ਬਿਜਲੀ ਦੀ ਉਡੀਕ ਕਰਨੀ ਪੈਂਦੀ ਹੈ। 'ਡੁੱਬਦਾ ਚੜ੍ਹਦਾ' ਵਿਚ ਬੁੱਢੀ ਮਾਈ ਨੂੰ ਸੀ. ਆਈ. ਡੀ. ਦਾ ਅਧਿਕਾਰੀ ਦਾਹੜੀ ਬੱਝੀ ਹੋਣ 'ਤੇ ਵੀ ਭਲਾਮਾਣਸ ਨਹੀਂ ਲੱਗਦਾ। ਜਦ ਕਿ ਗੁਰਮੁਖ ਸਿੰਘ ਵਿਚਲੀ ਕਹਾਣੀ ਦੱਸਦੀ ਹੈ ਕਿ ਗੁਰੂ ਗੁਰਦੁਆਰੇ ਵਿਚ ਮਰ ਰਿਹਾ ਹੈ।

ਇਸ ਤਰ੍ਹਾਂ ਦੀਆਂ ਵਿਅੰਗ-ਸਥਿਤੀਆਂ ਤੇ ਵਿਅੰਗ-ਉਕਤੀਆਂ ਲੇਖਕ ਦੀ ਭਾਸ਼ਾਈ ਸਮਰੱਥਾ ਦਾ ਪਰਿਚਯ ਵੀ ਦਿੰਦੀਆਂ ਹਨ ਅਤੇ ਕਹਾਣੀ ਦੇ ਅਰਥਾਂ ਨੂੰ ਵੀ ਡੂੰਘਾ ਕਰਦੀਆਂ ਹਨ। ਪਰ ਇਕ ਸਿਰਜਕ ਵਜੋਂ ਵਰਿਆਮ ਇਸ ਤੱਥ ਤੋਂ ਜਾਣੂੰ ਹੈ ਕਿ ਜਿਥੇ ਭਾਸ਼ਾ ਦੀ ਕੁਸ਼ਲ ਵਰਤੋਂ ਕਰਨਾ ਅਤੇ ਭਾਸ਼ਾਈ ਸੂਹਜ ਉਜਾਗਰ ਕਰਨਾ ਇਕ ਲੇਖਕ

ਲਈ ਜ਼ਰੂਰੀ ਹੈ, ਉੱਥੇ ਕਿਸੇ ਸਾਹਿਤਕ ਕਿਰਤ, ਖਾਸ ਕਰ ਕਹਾਣੀ ਦਾ ਬਹੁਤਾ ਮੁੱਲ ਉਸ ਵਿਚ ਪੇਸ਼ ਜੀਵਨ-ਯਥਾਰਥ ਤੇ ਉਸ ਵਿਚ ਸੰਚਾਰਿਤ ਦ੍ਰਿਸ਼ਟੀ ਦੁਆਰਾ ਹੀ ਨਿਰਧਾਰਤ ਹੁੰਦਾ ਹੈ। ਇਸ ਲਈ ਆਪਣਾ ਮੁਖ ਸਰੋਕਾਰ ਉਹ ਪ੍ਰਾਪਤ ਸਮਾਜੀ ਸੰਦਰਭ ਵਿਚ ਮਾਨਵੀ ਸਥਿਤੀ ਦੇ ਉਭਾਰਨ ਨੂੰ ਹੀ ਬਣਾਉਂਦਾ ਹੈ। ਖੁਲ੍ਹੇ-ਡੁਲ੍ਹੇ ਹਾਸੇ ਵਾਲੀਆਂ ਅਤੇ ਦਿਲ ਦੀਆਂ ਡੂੰਘਾਣਾਂ ਤਕ ਨੂੰ ਝੰਜੋੜ ਜਾਣ ਵਾਲੀਆਂ ਦੁਖਾਂਤਕ ਘਟਨਾਵਾਂ ਤੇ ਸਥਿਤੀਆਂ ਨੂੰ ਉਸ ਨੇ ਕੁਸ਼ਲਤਾ ਨਾਲ ਕਹਾਣੀ ਵਿਚ ਗੁੰਦਿਆ ਹੈ। ਮਨੁੱਖ ਦੇ ਬਾਹਰੀ ਵਿਹਾਰ ਤੇ ਅੰਦਰੂਨੀ ਸੱਚ ਦੀਆਂ ਪਰਤਾਂ ਵੀ ਉਸ ਦੀ ਰਚਨਾ ਵਿਚ ਖੁਲ੍ਹਦੀਆਂ ਹਨ। ਸਮਾਜਿਕ ਯਥਾਰਥ ਨੂੰ ਪੇਸ਼ ਕਰਨ ਸਮੇਂ ਉਹ ਸੁਚੇਤ ਸਮਾਜ-ਵਿਗਿਆਨੀ ਵਰਗੀ ਸੋਝੀ ਦਾ ਪ੍ਰਮਾਣ ਦਿੰਦਾ ਹੈ। ਪਰ ਖੁਦ ਉਹ ਕਹਾਣੀ ਵਿਚ ਕਿਧਰੇ ਵੀ ਰੜਕਦਾ ਨਹੀਂ।

ਕਿਸੇ ਸਿਆਣੇ ਨੇ ਕਿਹਾ ਹੈ ਕਿ ਸਾਹਿਤਕਾਰ ਆਪਣੀ ਰਚਨਾ ਵਿਚ ਇਉਂ ਹੋਵੇ ਜਿਵੇਂ ਪਰਮਾਤਮਾ ਆਪਣੀ ਸ੍ਰਿਸ਼ਟੀ ਵਿਚ ਹੁੰਦਾ ਹੈ—ਅਦਿਖ ਪਰ ਪੂਰੀ ਤਰ੍ਹਾਂ ਰਮਿਆ ਹੋਇਆ। ਵਰਿਆਮ ਸਿੰਘ ਸੰਧੂ ਨੇ ਇਹ ਸਿਆਣਪ ਆਪਣਾਈ ਹੋਈ ਹੈ। ਕਹਾਣੀ ਕਹਿਣ ਲਈ ਉਹ ਭਾਵੇਂ ਜਮਾਂਦਰੂ ਪ੍ਰਤਿਭਾ ਦੀ ਲੋੜ ਮਹਿਸੂਸ ਨਹੀਂ ਕਰਦਾ, ਪਰ ਹਕੀਕਤ ਇਹ ਹੈ ਕਿ ਉਪਰੋਕਤ ਸਿਆਣਪ ਦੇ ਬਾਵਜੂਦ ਵਰਿਆਮ ਸਿੰਘ ਸੰਧੂ ਪੰਜਾਬੀ ਕਥਾ-ਸਾਹਿਤ ਵਿਚ ਏਨਾ ਉੱਚਾ ਸਥਾਨ ਕਦਾਚਿਤ ਨਾ ਹਾਸਲ ਕਰ ਸਕਦਾ, ਜੇ ਉਹ ਅਸਾਧਾਰਨ ਪ੍ਰਤਿਭਾ ਦਾ ਸੁਆਮੀ ਨਾ ਹੁੰਦਾ। □

(1728, ਸੈਕਟਰ 43-ਬੀ, ਚੰਡੀਗੜ੍ਹ-160022)

# ਗੋਲੀ ਦੀ ਆਵਾਜ਼

...ਪਰ ਇਹ ਗੋਲੀ ਦੀ ਹੀ ਆਵਾਜ਼ ਸੀ

ਕਿਸੇ ਨੇ ਚੁਬਾਰੇ ਦੀ ਬਾਰੀ 'ਚੋਂ ਸਿਰ ਬਾਹਰ ਕੱਢ ਕੇ ਵੇਖਿਆ। ਸ਼ਾਮ ਲਾਲ ਕਾਹਲੀ-ਕਾਹਲੀ ਦੁਕਾਨ ਬੰਦ ਕਰ ਰਿਹਾ ਸੀ।

"ਕੀ ਗਲ ਹੋਈ ? ਚੁਬਾਰੇ ਵਾਲੇ ਨੇ ਪੁੱਛਿਆ।

ਏਨੇ ਨੂੰ ਬਜ਼ਾਰ ਦੀ ਪਰਲੀ ਨੁਕਰੋਂ ਭੱਜਾ ਆਉਂਦਾ ਕੋਈ ਜਣਾ ਘਬਰਾਹਟ ਵਿਚ ਉਚ-ਉਚੀ ਬੋਲਦਾ ਤੇ ਹੱਥ ਹਿਲਾਉਂਦਾ ਛਿਪਨ ਹੋ ਗਿਆ।

"......ਦੁਕਾਨਾਂ ਬੰਦ ਕਰ ਦਿਓ...ਉਹਨਾਂ ਬੜਿਆਂ ਨੂੰ ਗੋਲੀਆਂ ਮਾਰੀਆਂ......ਭੱਜ ਜਾਓ ਸਭ......ਲੁਕ ਜੋ ਛੇਤੀ......"

ਸ਼ਾਮ ਲਾਲ ਤੋਂ ਕੰਬਦੇ ਹੱਥਾਂ ਨਾਲ ਛੇਤੀ ਛੇਤੀ ਦੁਕਾਨ ਦਾ ਤਾਲਾ ਨਹੀਂ ਸੀ ਲੱਗ ਰਿਹਾ। ਉਹ ਕੰਬਦੀ ਲੜਖੜਾਉਂਦੀ ਜ਼ਬਾਨ ਨਾਲ ਚੁਬਾਰੇ ਵਾਲੇ ਨੂੰ ਦੱਸ ਵੀ ਰਿਹਾ ਸੀ।

".. ਓ ਜੀ...ਮੈਨੂੰ ਵੀ ਮਾਰਣ ਲੱਗੇ ਸਨ...ਮੈਂ ਭੱਜ ਕੇ ਦੁਕਾਨ ਅੰਦਰ ਵੜ ਗਿਆ...ਗੋਲੀਆਂ ਬੋਰੀਆਂ 'ਚ ਵਜੀਆਂ......ਫਿਰ ਉਹ ਕੇਵਲ ਵਲ ਹੋਏ......ਪਰ ਉਹ ਐਂ ਨੂੰ ਭੱਜ ਗਿਆ......" ਉਸ ਦੁਕਾਨ ਬੰਦ ਕਰਕੇ ਥੜ੍ਹੇ ਤੋਂ ਉੱਤਰਦਿਆਂ ਖੱਬੇ ਪਾਸੇ ਇਸ਼ਾਰਾ ਕਰਕੇ ਉਤਾਂਹ ਵੇਖਿਆ। ਪਰ ਚੁਬਾਰੇ ਦੀ ਬਾਰੀ ਤਾਂ ਕਦੇ ਦੀ ਬੰਦ ਹੋ ਚੁੱਕੀ ਸੀ।

ਸਾਹਮਣੇ ਕੇਵਲ ਦੀ ਦੁਕਾਨ ਉੱਤੇ ਬਲਬ ਦੀ ਦੂਧੀਆ ਰੌਸ਼ਨੀ ਵਿਚ ਉਸਦਾ ਮਠਿਆਈ ਵਾਲਾ ਸ਼ੋ-ਕੇਸ ਚਮਕ ਰਿਹਾ ਸੀ। ਥੜ੍ਹੇ ਤੇ ਪਿਆ ਦਹੀਂ ਦਾ ਇਕ ਕੂੰਡਾ ਜੋ ਵਿਕ ਜਾਣ ਕਰਕੇ ਖਾਲੀ ਹੋ ਗਿਆ ਸੀ, ਭੱਠੀ ਵਲ ਉਲਰਿਆ ਹੋਇਆ ਸੀ ਤੇ ਦੂਜਾ ਪੈਰ ਵੱਜਣ ਕਰਕੇ ਟੇਢਾ ਹੋ ਕੇ ਡੁੱਲ੍ਹਾ ਪਿਆ ਸੀ। ਜਿਸ ਛੋਟੇ ਕੱਪ ਨਾਲ ਉਹ ਕੂੰਡੇ ਵਿਚੋਂ ਦਹੀਂ ਖ਼ਿਣਕੇ ਪਾਉਂਦਾ ਹੁੰਦਾ ਸੀ, ਉਹ ਬਾਜ਼ਾਰ ਦੇ ਐਨ ਵਿਚਕਾਰ ਟੁੱਟਾ ਹੋਇਆ ਸੀ।

ਇਕ-ਦਮ ਹੀ ਸਾਰੇ ਬਾਜ਼ਾਰ ਵਿਚ ਦਿਉ ਫਿਰ ਗਿਆ। ਸੰਨਾਟਾ ਛਾ ਗਿਆ ਸੀ। ਸਹਿਮੀਂ ਹੋਈ ਚੁੱਪ ਕੰਨਾਂ ਵਿਚ ਸ਼ਾਂ-ਸ਼ਾਂ ਕਰ ਰਹੀ ਸੀ। ਸਭ ਅੰਦਰੋਂ ਅੰਦਰੀ ਦੜ ਗਏ ਸਨ। ਕੋਈ ਸਿਰ ਘਰ 'ਚੋਂ ਬਾਹਰ ਨਹੀਂ ਹੋ ਰਿਹਾ ਸੀ। ਕਿਧਰੋਂ...ਕੋਈ ਆਵਾਜ਼ ਨਹੀਂ ਸੀ ਆ ਰਹੀ। ਜਿਵੇਂ ਸਭ ਨੂੰ ਸੱਪ ਸੁੰਘ ਗਿਆ ਸੀ।

ਤੇ ਫਿਰ ਜਿਵੇਂ ਕਿਸੇ ਨੇ ਸਵਿਚ 'ਆਨ' ਕਰਕੇ ਚੁੱਪ ਨੂੰ ਤੋੜ ਦਿੱਤਾ ਹੋਵੇ। ਇਕ-ਦਮ ਚੀਕ ਚਿਹਾੜਾ ਤੇ ਕੁਰਲਾਹਟ ਮੱਚ ਗਈ। ਕੇਵਲ ਦਾ ਵੱਡਾ ਭਰਾ ਸਰਵਣ ਉੱਚੀ-ਉੱਚੀ ਭੁਬਾਂ ਮਾਰਣ ਲੱਗਾ।

"...ਓ ਸਾਡੇ ਭਰਾ ਨੂੰ ਮਾਰ ਗਏ ਓ ਲੋਕੋ...ਸਾਡੇ ਕੇਵਲ ਨੂੰ..." (ਭੱਜੀਆਂ ਬਾਹੀਂ ਵਿਚੋਂ)

# ਵਰਿਆਮ ਸਿੰਘ ਸੰਧੂ ਅਤੇ ਪੰਜਾਬ ਦੇ ਸੰਕਟ ਬਾਰੇ ਲਿਖੀ ਗਈ ਕਹਾਣੀ

**ਡਾ. ਸੁਤਿੰਦਰ ਸਿੰਘ ਨੂਰ**

ਪੰਜਾਬ ਦੇ ਸੰਕਟ ਬਾਰੇ ਸਭ ਤੋਂ ਵੱਧ ਕਵਿਤਾ ਤੇ ਕਹਾਣੀ ਦੀ ਰਚਨਾ ਹੋਈ ਹੈ। ਕਾਫ਼ੀ ਰਚਨਾ ਹੋਈ ਹੈ ਹੁਣ ਇਸਨੂੰ ਗੰਭੀਰਤਾ ਨਾਲ ਵਾਚਿਆ ਜਾਣਾ ਜ਼ਰੂਰੀ ਹੈ। ਕਵਿਤਾ ਤਾਂ ਕਈ ਵਾਰੀ ਭਾਵੁਕ ਜਿਹੇ ਲਹਿਜੇ 'ਚੋਂ ਉਪਜਕੇ ਵੀ ਮਕਬੂਲ ਹੋ ਜਾਂਦੀ ਹੈ, ਪਰ ਕਹਾਣੀ ਲਈ ਇਉਂ ਮਕਬੂਲ ਹੋਣਾ ਕਠਨ ਹੈ। ਇਸ ਲਈ ਅਜਿਹੀ ਸਥਿਤੀ ਨੂੰ ਪੇਸ਼ ਕਰਦਿਆਂ ਕਹਾਣੀ ਦਾ ਕਾਰਜ ਕਠਨ ਹੈ, ਪਰ ਲਗ ਭਗ ਹਰੇਕ ਕਹਾਣੀਕਾਰ ਨੇ ਇਹ ਯਤਨ ਕੀਤਾ ਹੈ ਕਿ ਉਹ ਆਪਣੀਆਂ ਕਹਾਣੀਆਂ ਵਿਚ ਪੰਜਾਬ ਦੇ ਸੰਕਟ ਦਾ ਕੋਈ ਨਾ ਕੋਈ ਪੱਖ ਪੇਸ਼ ਕਰੇ। ਉਂਜ ਕੋਈ ਜ਼ਰੂਰੀ ਨਹੀਂ ਕਿ ਉਨ੍ਹਾਂ ਕਹਾਣੀਕਾਰਾਂ ਨੂੰ ਹੀ ਇਸ ਦੌਰ ਵਿਚ ਪ੍ਰਮਾਣਿਕ ਕਹਾਣੀਕਾਰ ਮੰਨਿਆ ਜਾਵੇ, ਜਿਨ੍ਹਾਂ ਨੇ ਪੰਜਾਬ ਦੇ ਸੰਕਟ ਬਾਰੇ ਕਹਾਣੀਆਂ ਲਿਖੀਆਂ ਹਨ। ਉਦਾਹਰਣ ਦੇ ਤੌਰ ਤੇ ਪੰਜਾਬੀ ਦਾ ਪ੍ਰਮੁਖ ਕਹਾਣੀਕਾਰ ਪ੍ਰੇਮ ਪ੍ਰਕਾਸ਼ ਪੰਜਾਬ ਦੇ ਸੰਕਟ ਦੀ ਕਹਾਣੀ ਦਾ ਵਿਸ਼ੇਸ਼ ਕਹਾਣੀਕਾਰ ਨਹੀਂ। ਫਿਰ ਵੀ ਉਸਦੀ ਕਹਾਣੀ, 'ਇਹ ਉਹ ਜਸਬੀਰ ਨਹੀਂ', ਦਾ ਖ਼ਾਸ ਚਰਚਾ ਹੋਇਆ ਹੈ, ਉਂਜ ਉਸਦੀਆਂ ਕਹਾਣੀਆਂ ਡੈਡ ਲਾਈਨ, ਕਪਾਲ-ਕ੍ਰਿਆ, ਨਿਰਵਾਣ, ਸ਼ੋਲਡਰ ਬੈਗ ਉਸ ਦੀ ਕਹਾਣੀ-ਕਲਾ ਦੀ ਅਸਲ ਪਛਾਣ ਕਾਇਮ ਕਰਦੀਆਂ ਹਨ। ਵਰਿਆਮ ਸੰਧੂ ਨੇ ਕਿਸਾਨੀ ਦੀਆਂ ਬੜੀਆਂ ਜਟਿਲ ਸਮੱਸਿਆਵਾਂ ਦੀਆਂ ਕਹਾਣੀਆਂ ਲਿਖੀਆਂ ਹਨ, ਪਰ ਉਸ ਦੀ ਕਹਾਣੀ ਕਲਾ ਦੀ ਵਿਸ਼ੇਸ਼ ਪਛਾਣ ਵਾਪਸੀ, ਭੱਜੀਆਂ ਬਾਹੀਂ, ਚੌਥੀ ਕੂਟ, ਮੈਂ ਹੁਣ ਠੀਕ ਠਾਕ ਹਾਂ-ਨੇ ਕਾਇਮ ਕੀਤੀ ਹੈ। ਪਛਾਣ ਹੀ ਕਾਇਮ ਨਹੀਂ ਕੀਤੀ, ਸਗੋਂ ਇੰਨ੍ਹਾਂ ਕਹਾਣੀਆਂ ਵਿਚ ਜੋ ਪੈਰਾਡਾਈਮ ਉਸਰਦਾ ਹੈ, ਉਸ ਵੱਲ ਸੰਕੇਤ ਕਰਨਾ ਜ਼ਰੂਰੀ ਹੈ।

ਇਸ ਲੇਖ ਵਿਚ ਮੇਰਾ ਮੰਤਵ ਪੰਜਾਬ ਦੇ ਸੰਕਟ ਬਾਰੇ ਲਿਖੀਆਂ ਗਈਆਂ ਕਹਾਣੀਆਂ ਦਾ ਇਤਿਹਾਸ ਤਿਆਰ ਕਰਨਾ ਨਹੀਂ। ਉਹ ਇਤਿਹਾਸ ਤਾਂ ਪੁਸਤਕਾਂ 'ਰੱਤ ਦਾ ਕੁੰਗੂ' (ਸੰਪਾਦਕ : ਰਾਮ ਸਰੂਪ ਅਣਖੀ) 'ਇਕ ਉਦਾਸ ਕਿਤਾਬ' (ਸੰਪਾਦਕ : ਅੰਮ੍ਰਿਤਾ ਪ੍ਰੀਤਮ) ਆਦਿ ਵਿਚ ਸਾਂਭਿਆ ਪਿਆ ਹੈ ਜਾਂ ਜਿਹੜਾ ਵੀ ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ ਜਾਂ ਪੱਤਰ ਚੁੱਕੀਏ, ਉਸ ਵਿਚ ਇਹ ਕਹਾਣੀਆਂ ਮੌਜੂਦ ਹਨ, ਮੇਰੇ ਮਨ ਵਿਚ ਤਾਂ ਇਨ੍ਹਾਂ ਕਹਾਣੀਆਂ ਦੇ ਸੰਗਠਨ, ਰੂਪਾਕਾਰ, ਸੰਰਚਨਾ ਆਦਿ ਬਾਰੇ ਕੁਝ ਸਵਾਲ ਉਭਰਦੇ ਹਨ, ਉਨ੍ਹਾਂ ਵੱਲ ਧਿਆਨ ਦੇਣਾ ਚਾਹੁੰਦਾ ਹਾਂ। ਦੂਜੀ ਗੱਲ ਇਹ ਕਿ ਪੰਜਾਬ ਦੇ ਸੰਕਟ ਬਾਰੇ ਕਹਾਣੀਆਂ ਕੇਵਲ ਪੰਜਾਬੀ ਵਿਚ ਹੀ ਨਹੀਂ ਲਿਖੀਆਂ ਗਈਆਂ, ਸਗੋਂ ਹੋਰ ਭਾਸ਼ਾਵਾਂ ਵਿਚ ਵੀ ਲਿਖੀਆਂ ਗਈਆਂ ਹਨ। ਖਾਸ ਕਰਕੇ ਹਿੰਦੀ ਵਿਚ। ਕੀ ਉਹ ਕਹਾਣੀਆਂ ਪੰਜਾਬੀ ਵਿਚ ਲਿਖੀਆਂ ਗਈਆਂ ਕਹਾਣੀਆਂ ਵਰਗੀਆਂ ਹੀ ਹਨ, ਉਨ੍ਹਾਂ ਤੋਂ ਵੱਖਰੀਆਂ ਹਨ ਜਾਂ ਦੋਨਾਂ ਵਿੱਚੋਂ ਯੋਗਤਾ ਕਿੰਨ੍ਹਾਂ ਕੋਲ ਵਧੇਰੇ ਹੈ ? ਅਜਿਹੇ ਕਈ ਸਵਾਲ ਮੇਰੇ ਮਨ ਵਿਚ ਉਭਰਦੇ ਹਨ।

ਪੰਜਾਬ ਦਾ ਸੰਕਟ ਕੇਵਲ ਪੰਜਾਬ ਤੱਕ ਸੀਮਤ ਨਹੀਂ, ਜਿੱਥੇ ਵੀ ਪੰਜਾਬੀ ਵੱਸਦੇ ਹਨ, ਇਹ ਸੰਕਟ ਉਥੋਂ ਤੱਕ ਵਿਸਤ੍ਰਿਤ ਹੈ, ਇਸ ਨਾਲ ਕੇਵਲ ਉਹੋ ਕੁਝ ਹੀ ਸੰਬੰਧਤ ਨਹੀਂ ਜੋ ਪੰਜਾਬ ਵਿਚ ਵਾਪਰਦਾ ਹੈ, ਭਾਵੇਂ ਉਹ ਹਰਿਆਣਾ ਹੈ, ਤਰਾਈ ਦਾ ਇਲਾਕਾ ਹੈ ਜਾਂ ੧੯੮੪ ਦੇ ਦਿੱਲੀ ਤੇ ਹੋਰ ਸ਼ਹਿਰਾਂ ਦੇ ਸਿੱਖ-ਵਿਰੋਧੀ ਦੰਗੇ ਹਨ, ਇਹ ਸਭ ਕੁਝ ਪੰਜਾਬ ਦੇ ਸੰਕਟ ਨਾਲ ਸੰਬੰਧਤ ਕਹਾਣੀ ਦਾ ਥੀਮ ਬਣਦਾ ਹੈ। ਇਸ ਥੀਮ ਬਾਰੇ ਕਹਾਣੀਆਂ ਕੇਵਲ ਪੰਜਾਬੀਆਂ ਨੇ ਹੀ ਨਹੀਂ ਲਿਖੀਆਂ, ਹੋਰ ਲੇਖਕਾਂ ਨੇ ਵੀ ਲਿਖੀਆਂ ਹਨ, ਕਿਉਂਕਿ ਇਹ ਮਸਲਾ ਸਮੁੱਚੇ ਭਾਰਤ ਨਾਲ ਜੁੜਿਆ ਹੋਇਆ ਹੈ ਤੇ ਜਦੋਂ ਵੀ ਕਿਧਰੇ ਗ਼ੈਰ ਮਨੁੱਖੀ ਵਾਪਰਦਾ ਹੈ, ਉਸ ਨਾਲ ਗ਼ੈਰ-ਪੰਜਾਬੀ ਲੇਖਕ ਦਾ ਵੀ ਉਨਾ ਹੀ ਸਰੋਕਾਰ ਹੁੰਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਸੰਕਟ ਬਾਰੇ ਹਿੰਦੀ ਵਿਚ ਵੀ ਵਧੇਰੇ ਪੰਜਾਬੀਆਂ ਨੇ ਹੀ ਲਿਖਿਆ, ਪਰ ਕੁਝ ਹੋਰ ਲੇਖਕ ਵੀ ਝੰਜੋੜੇ ਗਏ ਹਨ। ਪਰ ਸਭ ਤੋਂ ਪਹਿਲਾਂ ਜ਼ਿਕਰ ਕਰਨਾ ਬਣਦਾ ਹੈ-ਪੰਜਾਬੀ ਕਹਾਣੀ ਦਾ।

ਪੰਜਾਬੀ ਵਿਚ ਪੰਜਾਬ ਦੇ ਸੰਕਟ ਬਾਰੇ ਜੋ ਕਹਾਣੀ ਲਿਖੀ ਗਈ ਹੈ, ਉਸ ਵਿਚ ਕਈ ਤਰ੍ਹਾਂ ਦੇ ਪੱਖ ਤੇ ਵਿਧੀਆਂ ਸਾਹਮਣੇ ਆਈਆਂ ਹਨ। ਕਈ ਬਹੁ-ਪਰਤੀ ਕਹਾਣੀਆਂ ਸਾਹਮਣੇ ਆਈਆਂ ਹਨ ਤੇ ਕਈ ਇਕਹਿਰੀ ਪਰਤ ਵਾਲੀਆਂ ਹਨ। ਗੱਲ ਨੂੰ ਸਪਸ਼ਟ ਕਰਨ ਲਈ ਮੈਂ ਸਾਰੀਆਂ ਕਹਾਣੀਆਂ ਵੱਲ ਨਹੀਂ, ਕੁਝ ਕਹਾਣੀਆਂ ਵੱਲ ਹੀ ਸੰਕੇਤ ਕਰ ਸਕਾਂਗਾ। **ਬਹੁ-ਪਰਤੀ ਕਹਾਣੀਆਂ ਵਿਚ ਸਭ ਤੋਂ ਵਿਸ਼ੇਸ਼ ਨਾਂ ਵਰਿਆਮ ਸੰਧੂ ਦਾ ਹੈ। ਉਸ ਦੀਆਂ ਕਹਾਣੀਆਂ ਨੇ ਕੇਵਲ ਪੰਜਾਬ ਦੇ ਸੰਕਟ ਦੀ ਜਟਿਲਤਾ ਨੂੰ ਹੀ ਪੇਸ਼ ਨਹੀਂ ਕੀਤਾ, ਸਗੋਂ ਇਸ ਜਟਿਲਤਾ ਨਾਲ ਕਹਾਣੀ ਦੀ ਸਮੁੱਚੀ ਸੰਰਚਨਾ ਜਾਂ ਰੂਪਾਕਾਰ ਵਿਚ ਜੋ ਤਬਦੀਲੀ ਵਾਪਰਨੀ ਚਾਹੀਦੀ ਸੀ, ਉਸ ਦੀਆਂ ਕਹਾਣੀਆਂ ਪੰਜਾਬੀ ਕਹਾਣੀ ਦੇ ਵਿਕਾਸ ਦੀਆਂ ਵੀ ਸੂਚਕ ਸਿੱਧ**

ਹੁੰਦੀਆਂ ਹਨ। ਇਹ ਕਹਿ ਕੇ ਮੈਂ ਬਾਕੀ ਰਚੀ ਗਈ ਕਹਾਣੀ ਨੂੰ ਪਿੱਛੇ ਨਹੀਂ ਰੱਖ ਰਿਹਾ ਹਾਂ, ਉਨ੍ਹਾਂ ਕਹਾਣੀਆਂ 'ਚੋਂ ਬਹੁਤ ਸਾਰੀਆਂ ਵਿਕੋਲਤਰੇ ਰੂਪ ਵਿਚ ਉਨੀਆਂ ਹੀ ਪ੍ਰਭਾਵਸ਼ਾਲੀ ਹਨ, ਪਰ ਵਰਿਆਮ ਸੰਧੂ ਨੇ ਲਗਾਤਾਰ ਇਸ ਸੰਕਟ ਨਾਲ ਸੰਬੰਧਤ ਜਟਿਲ ਪ੍ਰਭਾਵਸ਼ਾਲੀ ਕਹਾਣੀਆਂ ਲਿਖ ਕੇ ਇਕ ਪੈਰਾਡਾਈਮ ਵੀ ਸਿਰਜ ਲਿਆ ਹੈ ਤੇ ਇਸ ਖੇਤਰ ਵਿਚ ਆਪਣੇ ਹਸਤਾਖ਼ਰ ਵੀ ਕਾਇਮ ਕਰ ਦਿੱਤੇ ਹਨ। ਇਸ ਦ੍ਰਿਸ਼ਟੀ ਤੋਂ ਉਸ ਦੀਆਂ ਕਹਾਣੀਆਂ ਦੇ ਸੰਕੇਤਕ ਵਿਸ਼ਲੇਸ਼ਣ ਵੱਲ ਬਾਅਦ ਵਿਚ ਆਉਂਦਾ ਹਾਂ।

ਪਹਿਲਾਂ ਕੁਝ ਹੋਰ ਕਹਾਣੀਆਂ ਦੀ ਗੱਲ ਕਰਦਾ ਹਾਂ। ਪ੍ਰੇਮ ਪ੍ਰਕਾਸ਼ ਦੀ 'ਇਹ ਉਹ ਜਸਬੀਰ ਨਹੀਂ' ਇਸ ਖੇਤਰ ਨਾਲ ਸੰਬੰਧਤ ਬਹੁ-ਚਰਚਿਤ ਕਹਾਣੀ ਹੈ। ਹਰੀ ਓਮ ਜਿਸ ਤਨਾਉ ਵਿਚ ਗ੍ਰਸਤ ਹੈ, ਉਸਦੇ ਅਵਚੇਤਨ ਤੇ ਤ੍ਰਾਸਦੀ ਨੂੰ ਪ੍ਰੇਮ ਪ੍ਰਕਾਸ਼ ਨੇ ਪ੍ਰਭਾਵਸ਼ਾਲੀ ਰੂਪ ਵਿਚ ਪੇਸ਼ ਕੀਤਾ ਹੈ। ਜਸਬੀਰ ਨਕਸਲੀ ਲਹਿਰ ਤੋਂ ਤੁਰ ਕੇ ਪੰਜਾਬ ਦੇ ਮੌਜੂਦਾ ਸੰਕਟ ਵਿਚ ਜਿੱਥੇ ਪਹੁੰਚ ਗਿਆ ਹੈ, ਉਸਨੇ 'ਇਹ ਉਹ ਜਸਬੀਰ ਨਹੀਂ' ਨੂੰ ਬਹੁਤ ਡੂੰਘੇ ਅਰਥ ਦੇ ਦਿੱਤੇ ਹਨ। ਅਜਿਹੀ ਕਹਾਣੀ ਵਿਚ ਨਾ ਕਹਾਣੀਕਾਰ ਨੂੰ ਪਿਛਲੀ ਪ੍ਰਗਤੀਵਾਦੀ ਕਹਾਣੀ ਵਾਂਗ ਆਦਰਸ਼ਵਾਦ ਦਾ ਸੰਚਾਰ ਕਰਨਾ ਪੈਂਦਾ ਹੈ ਤੇ ਨਾ ਹੀ ਰੇਟਰਿਕ ਦੀ ਭਾਸ਼ਾ ਵਿਚ ਬੋਲਣਾ ਪੈਂਦਾ ਹੈ। ਉਹ ਕਹਾਣੀ ਦੀਆਂ ਜੜ੍ਹਾਂ ਰਾਜਸੀ ਅਵਚੇਤਨ ਤੱਕ ਲੈ ਜਾਂਦਾ ਹੈ। ਇਹ ਕਹਾਣੀ ਸੰਜਮੀ ਕਹਾਣੀ ਦਾ ਪ੍ਰਮਾਣਿਕ ਰੂਪ ਪੇਸ਼ ਕਰਦੀ ਹੈ। ਪਰ ਪੰਜਾਬ ਦੇ ਸੰਕਟ ਨਾਲ ਸੰਬੰਧਤ ਰਾਜਸੀ ਅਵਚੇਤਨ ਬਹੁਤ ਵਿਸਤ੍ਰਿਤ ਹੈ ਤੇ ਜਿਨ੍ਹਾਂ ਕਹਾਣੀਆਂ ਵਿਚ ਉਸ ਦਾ ਵਿਸਥਾਰ ਹੋਇਆ ਹੈ ਪਾਠਕ ਵਿਚ ਉਨ੍ਹਾਂ ਦੀ ਤਲਾਸ਼ ਵੀ ਪੈਦਾ ਹੋਈ ਹੈ। ਪ੍ਰੇਮ ਪ੍ਰਕਾਸ਼ ਦੀ ਕਹਾਣੀ ਪ੍ਰਮਾਣਿਕ ਕਹਾਣੀ ਹੈ, ਪਰ ਉਸ ਤਲਾਸ਼ ਨੂੰ ਪੂਰੀ ਤਰ੍ਹਾਂ ਸੰਤੁਸ਼ਟ ਨਹੀਂ ਕਰਦੀ।

ਪੰਜਾਬ ਦੇ ਸੰਕਟ ਬਾਰੇ ਲਿਖੀਆਂ ਗਈਆਂ ਕਹਾਣੀਆਂ ਦੀਆਂ ਜੋ ਸੀਮਾਵਾਂ ਪੈਦਾ ਹੋਈਆਂ ਹਨ ਉਨ੍ਹਾਂ ਵਿਚ ਕੁਝ ਉਨ੍ਹਾਂ ਕਹਾਣੀਆਂ ਦੀਆਂ ਉਦਾਹਰਣਾਂ ਲਈਆਂ ਜਾ ਸਕਦੀਆਂ ਹਨ, ਜਿਨ੍ਹਾਂ ਦਾ ਸੰਬੰਧ ਵਿਧੀ ਦੀ ਸੀਮਾ ਨਾਲ ਵੀ ਹੈ, ਥੀਮਿਕ ਪੈਟਰਨ ਦੀ ਸੀਮਾ ਨਾਲ ਵੀ, ਜਿਸਦਾ ਕੁਝ ਥਾਵਾਂ ਤੇ ਸਰੋਕਾਰ ਵਿਚਾਰਧਾਰਾ ਨਾਲ ਵੀ ਪੈਦਾ ਹੋ ਜਾਂਦਾ ਹੈ। ਪੰਜਾਬ ਦੇ ਸੰਕਟ ਬਾਰੇ ਕਹਾਣੀ ਲਿਖਦਿਆਂ ਅਕਸਰ ਲੇਖਕਾਂ ਵਿਚ ਪੂਰਵ-ਨਿਰਧਾਰਿਤ ਉਸ ਆਦਰਸ਼ਵਾਦ ਦੀ ਪਕੜ ਸੀ, ਜੋ ਜਾਂ ਤਾਂ ਪਿਛਲੀ ਪ੍ਰਗਤੀਵਾਦੀ ਦ੍ਰਿਸ਼ਟੀ ਨੇ ਦਿੱਤਾ ਸੀ ਜਾਂ ਉਸ ਮਾਨਵ-ਵਾਦੀ ਆਦਰਸ਼ਵਾਦ ਨੇ ਦਿਤਾ, ਜੋ ਕਦੀ ਸੈਕੂਲਰ ਦ੍ਰਿਸ਼ਟੀ ਦੇ ਰੂਪ ਵਿਚ ਪੇਸ਼ ਹੋਇਆ। ਉਦਾਹਰਣ ਦੇ ਤੌਰ ਤੇ ਕਰਤਾਰ ਸਿੰਘ ਦੁੱਗਲ ਜਦੋਂ ਆਪਣੀ ਕਹਾਣੀ 'ਅਬ ਨ ਬਸਉ ਇਹ ਗਾਉ' ਲਿਖਦਾ ਹੈ ਤਾਂ ਉਸ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਉਸਦੇ ਪਾਤਰ ਨੂੰ ਜਦੋਂ ਇੰਦਰਾ ਗਾਂਧੀ ਦੇ ਕਤਲ ਦੀ ਖ਼ਬਰ ਮਿਲੇ ਉਦੋਂ ਉਹ ਅਲਾਹਾਬਾਦ ਸੰਗਮ ਤੇ ਗੰਗਾ ਵਿਚ ਹੀ ਇਸ਼ਨਾਨ ਕਰ ਰਿਹਾ ਹੋਵੇ।

'ਉਸ ਦਿਨ ਉਹ ਅਲਾਹਾਬਾਦ ਸੰਗਮ ਤੇ ਇਸ਼ਨਾਨ ਕਰ ਰਿਹਾ ਸੀ ਜਦੋਂ ਉਸ ਨੂੰ ਇਹ ਖ਼ਬਰ ਮਿਲੀ ਕਿ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਉਹਦੇ ਆਪਣੇ ਸਿੱਖ ਅੰਗ ਰਖਸ਼ਕਾਂ ਨੇ ਗੋਲੀ ਮਾਰ ਕੇ ਹੱਤਿਆ ਕਰ ਦਿੱਤੀ ਸੀ। ਉਸ ਨੂੰ ਲੱਗਿਆ ਉਸ ਦੇ ਅੰਦਰ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੇ ਸਿੱਖ ਨੂੰ ਜਿਵੇਂ ਤੜ ਤੜ ਗੋਲੀਆਂ ਨਾਲ ਛੇਕੋ ਛੇਕ ਕਰ ਦਿੱਤਾ ਹੋਵੇ, ਕਿਤਨਾ ਚਿਰ ਉਹ ਗੁੰਮ ਸੁੰਮ ਗੰਗਾ ਦੇ ਪਾਣੀਆਂ ਵਿਚ ਗੜੂੰਦ ਪਿਆ ਰਿਹਾ। ਵਲੂੰਧਰਿਆ ਹੋਇਆ ਫਟਿਆ ਹੋਇਆ, ਰੁਝਿਆ ਹੋਇਆ, ਜਿਵੇਂ ਕਿਸੇ ਕੋਰੀ 'ਚਾਦਰ ਨੂੰ ਲਹੂ ਨਾਲ ਲਿਬੇੜ ਦਿਤਾ ਜਾਂਦੇ।'

ਇਸ ਕਿਸਮ ਦੇ ਆਦਰਸ਼ਵਾਦ ਨੇ ਅਜਿਹੀ ਕਹਾਣੀ ਵਿਚ ਥੀਮਿਕ ਸੀਮਾਵਾਂ ਹੀ ਕਾਇਮ ਨਹੀਂ ਕੀਤੀਆਂ, ਕਈ ਵਾਰ ਵਿਧੀ ਨੂੰ ਵੀ ਸੀਮਿਤ ਕਰ ਦਿਤਾ ਹੈ। ਉਦਾਹਰਣ ਦੇ ਤੌਰ ਤੇ ਗੁਰਬਚਨ ਸਿੰਘ ਭੁੱਲਰ ਦੀ ਕਹਾਣੀ 'ਕੀ ਜਾਣਾ ਮੈਂ ਕੌਣ?' ਆਇਡੇਂਟਟੀ ਦਾ ਪ੍ਰਸ਼ਨ ਉਠਾਉਂਦੀ ਹੈ ਪਰ ਕੇਵਲ ਇਸ ਗੱਲ ਨੂੰ ਆਧਾਰ ਬਣਾਉਂਦੀ ਹੈ ਕਿ ਹਰਿਆਣੇ ਵਿਚ ਸ਼ਾਮ ਸਰੂਪ ਇਸ ਕਰਕੇ ਮਾਰ ਦਿੱਤਾ ਜਾਂਦਾ ਹੈ, ਕਿਉਂਕਿ ਉਸ ਨੇ ਪੱਗ ਬੰਨ੍ਹੀ ਹੋਈ ਹੈ, ਵਾਲ ਰੱਖੇ ਹੋਏ ਹਨ ਤੇ ਪੰਜਾਬ ਵਿਚ ਸਿਮਰਜੀਤ ਸਿੰਘ ਸਿੰਮੀ ਇਸ ਲਈ ਮਾਰ ਦਿਤਾ ਜਾਂਦਾ ਹੈ ਕਿਉਂਕਿ ਉਸ ਨੇ ਵਾਲ ਨਹੀਂ ਰਖੇ ਹੋਏ। ਕੇਵਲ ਧਰਮ ਜਾਂ ਰੂਪ ਦੇ ਆਧਾਰ ਤੇ ਪਛਾਣ ਦੀ ਥਾਂ ਮੂਲ ਮਨੁੱਖ ਦੇ ਆਧਾਰ ਤੇ ਪਛਾਣ ਦੇ ਸਿਧਾਂਤਾਂ ਦਾ ਸੰਚਾਰ ਕਰਨ ਲਈ ਕਹਾਣੀ ਇਸ ਵਿਅੰਗ ਨੂੰ ਹੀ ਮੁੱਦਾ ਬਣਾਉਂਦੀ ਹੈ। ਇਸ ਸਮੱਸਿਆ ਪਿੱਛੇ ਜੋ ਵਿਸਥਾਰ ਪਿਆ ਹੈ, ਉਸ ਵੱਲ ਰੁਚਿਤ ਨਹੀਂ ਹੁੰਦੀ। ਅਜਿਹੀ ਸਥਿਤੀ ਪੈਦਾ ਹੋਣ ਨਾਲ ਕਹਾਣੀ ਕੇਵਲ ਕਥਨ ਦੀ ਪੱਧਰ ਤੇ ਉੱਤਰ ਆਉਂਦੀ ਹੈ। ਕਈ ਵਾਰ ਕਹਾਣੀਕਾਰ ਇਸ ਕਥਨ ਨੂੰ ਸੁਚੇਤ ਤੌਰ ਤੇ ਪਾਠਕ ਦੇ ਸਾਹਮਣੇ ਰੱਖਣਾ ਚਾਹੁੰਦੇ ਹਨ। ਜੋਗਿੰਦਰ ਕੈਰੋਂ ਦੀ ਕਹਾਣੀ 'ਮਿੰਦਰ ਪੈਂਚ ਦੀ ਪੰਜਾਬ ਸਮਸਿਆ' ਇਨ੍ਹਾਂ ਸਤਰਾਂ ਨਾਲ ਸ਼ੁਰੂ ਹੁੰਦੀ ਹੈ।

'ਜਦੋਂ ਵੀ ਕੋਈ ਪੰਜਾਬ ਦੀ ਸਮੱਸਿਆ ਬਾਰੇ ਗੱਲ ਛੇੜਦਾ ਏ ਤਾਂ ਮੈਨੂੰ ਪਤਾ ਨਹੀਂ ਕਿਉਂ ਆਪਣੇ ਪਿੰਡ ਦੇ ਮਿੰਦਰ ਪੈਂਚ ਦੀ ਯਾਦ ਆ ਜਾਂਦੀ ਏ। ਮਿੰਦਰ ਪੈਂਚ ਵੀ

ਮੇਰੀ ਮਾਨਸਿਕਤਾ ਵਿਚ ਉਵੇਂ ਹੀ ਉਕਰਿਆ ਪਿਆ ਹੈ, ਜਿਵੇਂ ਪੰਜਾਬ ਸਮੱਸਿਆ। ਦੋਵੇਂ ਸਮੱਸਿਆਵਾਂ ਇਸ ਤਰ੍ਹਾਂ ਉਲਝੀਆਂ ਪਈਆਂ ਨੇ ਕਿ ਮੇਰੇ ਲਈ ਇਹਨਾਂ ਨੂੰ ਵੱਖ-ਵੱਖ ਕਰਨਾ ਹੀ ਮੁਸ਼ਕਲ ਹੋ ਜਾਂਦਾ ਹੈ। ਹਾਲਾਂ ਕਿ ਮ੍ਹਿੰਦਰ ਪੈਂਚ ਦਾ ਪੰਜਾਬ ਸਮੱਸਿਆ ਨਾਲ ਨੇੜੇ ਤੇੜੇ ਦਾ ਵੀ ਸਬੰਧ ਨਹੀਂ।'

ਇਸ ਤੋਂ ਪਿਛੋਂ ਕਹਾਣੀ ਮ੍ਹਿੰਦਰ ਪੈਂਚ ਦੀ ਰੁਲ ਗਈ ਪਛਾਣ ਦਾ ਪਿਛੋਕੜ ਬਿਆਨ ਕਰਨ ਲੱਗਦੀ ਹੈ। ਇਹ ਕਹਾਣੀ ਮ੍ਹਿੰਦਰ ਪੈਂਚ ਦੀ ਸਮੱਸਿਆ ਤੇ ਪੰਜਾਬ ਸਮੱਸਿਆ ਦਾ ਇਕ ਮੈਟਾਫ਼ਰ ਸਿਰਜ ਲੈਂਦੀ ਹੈ ਤੇ ਸਾਰਾ ਧਿਆਨ ਇਸ ਵਿਧੀ ਨੂੰ ਸਿਰਜਣ ਵਲ ਹੈ। ਇਸ ਵਿਧੀ ਦੀ ਸਿਰਜਣਾ ਤਾਂ ਪ੍ਰਭਾਵਸ਼ਾਲੀ ਹੈ, ਪਰ ਪੰਜਾਬ ਸਮੱਸਿਆ ਨਾਲ ਸੰਬੰਧਤ ਰਾਜਸੀ ਅਵਚੇਤਨ ਦੀਆਂ ਕਹਾਣੀਆਂ ਦੇ ਮੁਕਾਬਲੇ ਇਹ ਕਹਾਣੀ ਅਲਪ ਮਹੱਤਵ ਵਾਲੀ ਰਹਿੰਦੀ ਹੈ। ਅਜਿਹਾ ਮੈਟਾ-ਫਰ ਸਿਰਜਣ ਵਲ ਹੀ ਗੁਲਜ਼ਾਰ ਸਿੰਘ ਸੰਧੂ ਆਪਣੀ ਕਹਾਣੀ 'ਮੁਰਗੇ ਦਾ ਪੰਜਾ' ਵਿਚ ਰੁਚਿਤ ਹੁੰਦਾ ਹੈ। ਥੀਮ ਘਟ ਗਿਣਤੀ ਤੇ ਬਹੁ-ਗਿਣਤੀ ਦੀ ਮਾਨਸਿਕਤਾ ਹੈ। ਦੇਸ਼ ਦੀ ਰਾਣੀ ਦਾ ਕਤਲ ਹੋਣ ਤੋਂ ਬਾਅਦ ਘੱਟ ਗਿਣਤੀ ਦੀ ਕਤਲਾਮ ਹੋ ਰਹੀ ਹੈ। ਇਸ ਕਹਾਣੀ ਦੇ ਮੁਖ ਪਾਤਰ ਦੀ ਕਾਰ ਦੇ ਅੱਗੇ ਮੁਰਗਾ ਆ ਜਾਂਦਾ ਹੈ, ਉਸਦੇ ਮਸਲੇ ਜਾਣ ਦਾ ਸਹਿਮ ਇਸ ਮੈਟਾਫ਼ਰ ਦਾ ਆਧਾਰ ਹੈ।

'ਮੈਂ ਗੱਡੀ ਚਲਾਉਣੀ ਬੰਦ ਕਰ ਦੇਂਦਾ ਹਾਂ। ਬਚ ਰਹੇ ਮੁਰਗੇ ਦੇ ਪੰਜੇ ਬਾਰੇ ਸੋਚ ਰਿਹਾ ਹਾਂ ਜਿਸ ਦੇ ਮਸਲੇ ਜਾਣ ਦਾ ਡਰ ਮੇਰੇ ਲਈ ਰਾਣੀ ਦੀ ਹੱਤਿਆ ਨਾਲੋਂ ਘੱਟ ਨਹੀਂ। ਮੇਰੇ ਜ਼ਿਹਨ ਵਿਚ ਕੇਵਲ ਦੋ ਹੀ ਆਕਾਰ ਬਣਦੇ ਵਿਛੜਦੇ ਹਨ। ਮੁਰਗੇ ਦਾ ਪੰਜਾ ਤੇ ਦੇਸ਼ ਦੀ ਰਾਣੀ।'

ਮੈਂ ਇੱਥੇ ਇਹ ਗੱਲ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਮੈਂ ਇਨ੍ਹਾਂ ਕਹਾਣੀਆਂ ਦਾ ਵਿਰੋਧ ਨਹੀਂ ਕਰ ਰਿਹਾ, ਇਨ੍ਹਾਂ ਕਹਾਣੀਆਂ ਦੀ ਇਸ ਵਿਧੀ ਵਿਚ ਆਪਣੀ ਖੂਬਸੂਰਤੀ ਹੈ, ਫਿਰ ਵੀ ਇਨ੍ਹਾਂ ਕਹਾਣੀਆਂ ਨੂੰ ਵਰਿਆਮ ਸੰਧੂ ਦੀਆਂ ਕਹਾਣੀਆਂ ਦੇ ਸਾਹਵੇਂ ਪਿੱਛੇ ਰੱਖ ਰਿਹਾ ਹਾਂ। ਪੰਜਾਬ ਦੀ ਸਮੱਸਿਆ ਨਾਲ ਜੋ ਰਾਜਸੀ ਅਵਚੇਤਨ ਤੇ ਵਿਸਥਾਰ ਜੁੜਿਆ ਹੋਇਆ ਹੈ, ਜੇ ਉਸ ਨਾਲ ਜੂਝਦੀ ਕਹਾਣੀ ਸਾਨੂੰ ਪ੍ਰਾਪਤ ਨਾ ਹੁੰਦੀ ਤਾਂ ਇਨ੍ਹਾਂ ਕਹਾਣੀਆਂ ਨਾਲ ਹੀ ਸੰਤੁਸ਼ਟ ਹੋਇਆ ਜਾ ਸਕਦਾ ਸੀ, ਪਰ ਹੁਣ ਪ੍ਰਾਪਤ ਹੈ, ਇਸ ਲਈ ਕੁਦਰਤੀ ਹੀ ਉਹਨਾਂ ਕਹਾਣੀਆਂ ਨਾਲ ਇਨ੍ਹਾਂ ਕਹਾਣੀਆਂ ਦੀ ਤੁਲਨਾ ਪੈਦਾ ਹੁੰਦੀ ਹੈ।

ਕਈ ਵਾਰ ਜਸਬੀਰ ਭੁੱਲਰ ਦੀ ਕਹਾਣੀ 'ਅਲੀ ਬਾਬਾ ਤੇ ਪਾਗਲ ਹਵਾ' ਵਾਂਗ ਕਹਾਣੀ ਲੋਕ ਯਾਨਿਕ ਪ੍ਰਗੀਤਕ ਫੈਂਟਸੀ ਵਿਚ ਗੁਆਚ ਜਾਂਦੀ ਹੈ ਤੇ ਪੰਜਾਬ ਸਮੱਸਿਆ ਦਾ ਤ੍ਰਾਸਦਿਕ ਪੱਖ ਪਾਠਕ ਦੀ ਚੇਤਨਾ ਵਿਚ ਸਾਕਾਰ ਨਹੀਂ ਹੁੰਦਾ। ਇਥੇ ਹੀ ਸਮੱਸਿਆ ਤੇ ਯਥਾਰਥ ਲਈ ਢੁਕਦੇ ਰੂਪਾਕਾਰ ਜਾਂ ਵਿਧੀ ਦੀ ਸਮੱਸਿਆ ਪੈਦਾ ਹੁੰਦੀ ਹੈ। ਸਮੱਸਿਆ ਤੇ ਵਿਧੀ ਵਿਚ ਪੈਦਾ ਹੁੰਦੀ ਦਵੈਤ ਨੂੰ ਸਮਝਣਾ ਬਹੁਤ ਜ਼ਰੂਰੀ ਹੈ। ਇਸ ਚੇਤਨਾ ਤੋਂ ਬਿਨਾਂ ਪੰਜਾਬ ਸਮੱ-ਸਿਆ ਬਾਰੇ ਲਿਖੀਆਂ ਗਈਆਂ ਕਹਾਣੀਆਂ ਦਾ ਸੰਪੂਰਨ ਅਧਿਐਨ ਨਹੀਂ ਹੋ ਸਕਦਾ।

ਇਸ ਦੇ ਮੁਕਾਬਲੇ ਤੇ ਵਰਿਆਮ ਸੰਧੂ ਜਦੋਂ ਆਪਣੀ ਕਹਾਣੀ, 'ਭੱਜੀਆਂ ਬਾਹੀਂ' ਵਿਚ ਸ਼ਬਦ 'ਚੰਡੀਗੜ੍ਹ' ਜਾਂ 'ਪ੍ਰਧਾਨ ਮੰਤਰੀ ਇਕ ਪਰਿਵਾਰ ਦੇ ਝਗੜੇ ਦੇ ਪ੍ਰਸੰਗ ਵਿਚ ਵਰਤਦਾ ਹੈ ਤਾਂ ਇਹ ਸ਼ਬਦ ਕੇਵਲ ਸ਼ਬਦ ਦੇ ਤੌਰ ਤੇ ਨਹੀਂ ਆਉਂਦੇ ਸਗੋਂ ਬਹੁ-ਅਰਥੀ ਪ੍ਰਤੀਕ ਬਣ ਜਾਂਦੇ ਹਨ। ਜਦੋਂ ਉਹ ਅਜਿਹੇ ਵਾਰਤਾਲਾਪਾਂ ਦੀ ਰਚਨਾ ਕਰਦਾ ਹੈ 'ਵਿਤਕਰੇ ਤਾਂ ਭਰਾਵਾ ਕਿੱਥੇ ਨਹੀਂ ਹੁੰਦੇ। ਤੂੰ ਤਾਂ ਸ਼ੁਕਰ ਕਰ ਪਿਉ ਦਾ ਕੱਲ੍ਹਾ ਪੁੱਤ ਹੈਂ। ਕਿਤੇ ਸਾਡੇ ਵਾਂਗ ਹੁੰਦਾ ਤਾਂ ਤੈਨੂੰ ਲੱਗ ਜਾਂਦਾ ਪਤਾ ਸੈਂਟਰ ਦੇ ਪੰਜਾਬ ਦੀ ਕਿਹੜੇ ਭਾਅ ਤੁੱਲਦੀ ਹੈ।' ਉਸ ਰਾਜਸੀ ਅਵਚੇਤਨ ਵਲ ਸੰਕੇਤ ਕਰ ਦਿੰਦੀ ਹੈ ਜਿਸ ਨਾਲ ਇਸ ਸਥਿਤੀ ਵਿਚ ਪਾਤਰ ਜੁੜੇ ਹੋਏ ਹਨ ਤੇ ਨਾਲ ਹੀ ਅਜਿਹੀ ਰਚਨਾ ਉਸ ਯਥਾਰਥ ਵਲ ਵੀ ਸੰਕੇਤ ਕਰਦੀ ਜਾਂਦੀ ਹੈ ਜਿਸ ਨਾਲ ਪੰਜਾਬ ਸਮੱਸਿਆ ਸੰਬੰਧਤ ਹੈ। ਪਾਤਰ ਆਪਣੀਆਂ ਮਾਨਸਿਕ ਡੂੰਘਾਈਆਂ ਤੱਕ ਉਸ ਤ੍ਰਾਸਦੀ ਵਿਚ ਗ੍ਰੱਸੇ ਹੋਏ ਹਨ ਤੇ ਅਜਿਹੀ ਕਹਾਣੀ ਕੇਵਲ ਥੀਮ ਦੇ ਬਿਆਨ ਤੇ ਨਹੀਂ ਵਿਚਰਦੀ ਸਗੋਂ ਕਹਾਣੀ ਦੀ ਵਿਧਾ ਨੂੰ ਵੀ ਆਪਣੀ ਚੇਤਨਾ ਦਾ ਹਿੱਸਾ ਬਣਾਉਂਦੀ ਹੈ। ਅਜਿਹੀ ਕਹਾਣੀ ਵਿਚ ਜਦੋਂ ਸਿੱਧੇ ਤੌਰ ਤੇ ਅਜਿਹੇ ਵਾਰਤਾਲਾਪ ਵੀ ਆਉਂਦੇ ਹਨ 'ਇਹ ਜਿਹੜਾ ਵਿਤਕਰਾ ਕੇਂਦਰ ਕਰਵਾ ਰਿਹਾ ਪੰਜਾਬ ਨਾਲ ਇਹ ਸਿੱਖਾਂ ਕਰਕੇ ਹੀ ਏ, ਸਾਡਾ ਪਾਣੀ ਤੇ ਸਾਡੀ ਬਿਜਲੀ ਹਰਿਆਣਾ, ਰਾਜਸਥਾਨ ਤੇ ਦਿੱਲੀ ਨੂੰ ਕਿਉਂ ਦਿੰਦੇ ਐ? ਇਸੇ ਕਰਕੇ ਕਿ ਉਥੇ ਹਿੰਦੂਆਂ ਦੀ ਬਹੁ ਗਿਣਤੀ ਹੈ। ਥੋੜ੍ਹੀ ਕੀਤੀ ਏ ਫੌਜ ਨੇ ਸਿੱਖਾਂ ਨਾਲ, ਦਿੱਲੀ ਦਰਬਾਰ ਤਾਂ ਸਿੱਖਾਂ ਨੂੰ ਘਸਿਆਰੇ ਬਣਾਉਣ ਤੇ ਤੁਲਿਆ ਹੋਇਆ' ਤਾਂ ਅਜਿਹੇ ਵਾਰਤਾਲਾਪ ਵੀ ਕਹਾਣੀ ਦਾ ਸੁਭਾਵਕ ਅੰਗ ਬਣ ਜਾਂਦੇ ਹਨ। ਕਿਉਂਕਿ ਵਰਿਆਮ ਸੰਧੂ ਅਜਿਹੇ ਵਾਰਤਾਲਾਪਾਂ ਨੂੰ ਉਦੋਂ ਲਿਖਦਾ ਹੈ ਜਦੋਂ ਉਹ ਲੋਕ ਮਾਨਸਿਕਤਾ ਦੇ ਪ੍ਰਵਾਹ ਦੀ ਸਥਿਤੀ ਸਿਰਜ ਲੈਂਦਾ ਹੈ ਤੇ ਪਾਤਰ ਦੇ ਅਜਿਹੇ ਵਾਰਤਾਲਾਪ ਦੀ ਸੁਭਾਵਕਿਤਾ ਦਾ ਮਾਹੌਲ ਪੈਦਾ ਕਰ ਲੈਂਦਾ ਹੈ ਤੇ ਇਉਂ ਉਹ ਸਹਿਜੇ ਹੀ ਅਜਿਹੇ ਵਾਰਤਾਲਾਪ ਨੂੰ ਪਾਤਰ ਦੇ ਅਵਚੇਤਨ ਨਾਲ ਜੋੜ ਲੈਂਦਾ ਹੈ। ਵਿਚਾਰਧਾਰਾ ਅਜਿਹੀ

ਕਹਾਣੀ ਦੇ ਹਮੇਸ਼ਾਂ ਅੰਗ ਸੰਗ ਰਹਿੰਦੀ ਹੈ। ਇਸ ਨੂੰ ਪੂੰਪਰਕ ਆਦਰਸ਼ਵਾਦ ਵਾਂਗ ਉਚੇਰਾ ਸੰਦੇਸ਼ ਬਣਾ ਕੇ ਕਹਾਣੀ ਵਿਚ ਸ਼ਾਮਲ ਨਹੀਂ ਕਰਨਾ ਪੈਂਦਾ।

ਵਰਿਆਮ ਸੰਧੂ ਦੀ ਕਹਾਣੀ 'ਵਾਪਸੀ' ਤੋਂ ਲੈ ਕੇ 'ਮੈਂ ਹੁਣ ਠੀਕ ਠਾਕ ਹਾਂ' ਤਕ ਜੋ ਪੈਰਾਡਾਈਮ ਉੱਸਰਦਾ ਹੈ, ਉਸ ਵਿਚ ਪੰਜਾਬ ਸਮੱਸਿਆ ਦਾ ਉਸ ਸਮੇਂ ਤੋਂ ਵਿਸ਼ਲੇਸ਼ਣ ਸ਼ੁਰੂ ਹੋ ਜਾਂਦਾ ਹੈ ਜਦੋਂ ਪੰਜਾਬ ਨਕਸਲੀ ਲਹਿਰ 'ਚੋਂ ਲੰਘਿਆ ਤੇ ਕਿਸ ਤਰ੍ਹਾਂ ਖੱਬੇ ਪੱਖੀ ਵਿਚਾਰਧਾਰਾ ਪੰਜਾਬ ਸਮੱਸਿਆ ਦਾ ਵਿਸ਼ਲੇਸ਼ਣ ਕਰਨ ਤੋਂ ਅਸਮਰਥ ਰਹੀ ਤੇ ਬਾਅਦ ਦੀਆਂ ਸਥਿਤੀਆਂ ਜੋ ਨੇ ਉਸ ਯਥਾਰਥ ਤੇ ਡ੍ਰਾਸਦੀ ਦਾ ਵਿਸਥਾਰ ਵਰਿਆਮ ਸੰਧੂ ਦੀਆਂ ਇਨ੍ਹਾਂ ਕਹਾਣੀਆਂ ਵਿਚ ਪੇਸ਼ ਹੁੰਦਾ ਹੈ। ਵਰਿਆਮ ਸੰਧੂ ਇਨ੍ਹਾਂ ਕਹਾਣੀਆਂ ਵਿਚ ਕਿਧਰੇ ਵੀ ਘਟਨਾਵਾਂ ਦੁਹਰਾਉਂਦਾ ਨਜ਼ਰ ਨਹੀਂ ਆਉਂਦਾ ਇਸ ਲਈ ਇਸ ਵਿਸਥਾਰ ਦੇ ਮਰਮ ਦੀਆਂ ਉਹ ਡੂੰਘਾਣਾਂ ਲੱਭਦਾ ਹੈ ਤੇ ਇਹ ਏਸੇ ਲਈ ਸੰਭਵ ਹੁੰਦਾ ਹੈ ਕਿ ਉਸਨੂੰ ਇਸ ਸਮੱਸਿਆ ਵਿਚ ਗ੍ਰੱਸੇ ਮਨੁਖ ਦੇ ਰਾਜਸੀ ਅਵਚੇਤਨ ਨੂੰ ਪੇਸ਼ ਕਰਨ ਦੀ ਜਾਚ ਆਉਂਦੀ ਹੈ। ਉਸ ਦੀਆਂ ਇਨ੍ਹਾਂ ਕਹਾਣੀਆਂ ਦੀ ਖੂਬਸੂਰਤੀ ਕੇਵਲ ਰਾਜਸੀ ਅਵਚੇਤਨ ਦੀ ਪਕੜ ਕਰਕੇ ਵੀ ਨਹੀਂ, ਸਗੋਂ ਦੋ ਹੋਰ ਗੱਲਾਂ ਸਾਨੂੰ ਵਧੇਰੇ ਪ੍ਰਭਾਵਤ ਕਰਦੀਆਂ ਹਨ। ਪਹਿਲੀ ਗੱਲ ਏਸ ਰਾਜਸੀ ਅਵਚੇਤਨ ਦੇ ਵਿਸਥਾਰ ਲਈ ਢੁਕਵੀਂ ਕਹਾਣੀ ਦੀ ਵਿਧਾ ਜਾਂ ਸੰਰਚਨਾ ਜਿਸ ਵਿਚ ਗਲਪ ਸਿਰਜਣਾ ਦੀ ਵਿਲੱਖਣ ਯੋਗਤਾ ਹੈ ਅਤੇ ਦੂਜੀ ਗੱਲ ਇਹ ਹੈ ਕਿ ਇਹ ਕਹਾਣੀਆਂ ਸਿਰਫ ਘਟਨਾਵਾਂ ਦੇ ਪ੍ਰਵਾਹ ਨਾਲ ਹੀ ਸੰਬੰਧਤ ਨਹੀਂ ਹਨ ਸਗੋਂ ਇਕ ਦਾਰਸ਼ਨਿਕ ਪਰਿਪੇਖ ਨੂੰ ਵੀ ਸਾਡੇ ਸਾਹਮਣੇ ਰਖਦੀਆਂ ਹਨ। 'ਵਾਪਸੀ' ਦਾ ਪਾਤਰ ਜਦੋਂ ਇਸ ਸੋਚ ਵਿਚੋਂ ਲੰਘ ਰਿਹਾ ਹੈ, 'ਕਿ ਸੱਚ ਹੀ ਕੁਲਦੀਪ ਉਸਦਾ ਕੁਝ ਨਹੀਂ ਸੀ ਲੱਗਦਾ? ਉਸ ਨੂੰ ਤੇਜੋ ਤੇ ਕੁਲਦੀਪ ਤਾਂ ਸਦਾ ਆਪਣੇ ਲੱਗਦੇ ਆਏ ਸਨ ਪਰ ਬੰਤਾ ਪਤਾ ਨਹੀਂ ਕਿਉਂ ਨਹੀਂ ਸੀ ਆਪਣਾ ਲਗਦਾ ਤੇ ਆਪਣਾ ਲਗਣਾ ਚਾਹੀਦਾ ਸੀ ਪਰ ਉਹ...ਬਚਨੀ ਨਾਲ ਰਿਸ਼ਤਾ ਵੀ ਕੋਈ ਨਹੀਂ ਸੀ...ਉਹ ਕਿਉਂ ਆਪਣੀ ਲੱਗਦੀ ਸੀ।' ਰਿਸ਼ਤਿਆਂ ਬਾਰੇ ਪਾਤਰ ਦਾ ਇਹ ਤਨਾਉ ਉਸਦੀ ਉਸ ਏਲੀਅਨੇਸ਼ਨ ਨੂੰ ਤਾਂ ਬਿਆਨ ਕਰਦਾ ਹੀ ਹੈ ਪਰ ਇਸ ਪਾਤਰ ਰਾਹੀਂ ਉਘੜ ਰਹੇ ਉਨ੍ਹਾਂ ਪ੍ਰਸ਼ਨਾਂ ਵੱਲ ਵੀ ਸੰਕੇਤ ਕਰਦਾ ਹੈ ਜਿਨ੍ਹਾਂ ਨਾਲ ਦਾਰਸ਼ਨਿਕ ਪਰਿਪੇਖ ਜੁੜਦਾ ਹੈ ਤੇ ਇਸ ਰੂਪ ਵਿਚ ਅਜਿਹੀ ਕਹਾਣੀ ਬਹੁ-ਪਰਤੀ ਵੀ ਹੋ ਜਾਂਦੀ ਹੈ ਤੇ ਸਹੀ ਅਰਥਾਂ ਵਿਚ ਕਲਾਸਿਕ ਦਾ ਰੂਪ ਵੀ ਧਾਰਦੀ ਹੈ। **ਸੰਸਾਰ ਦੇ ਸਾਹਿਤ ਵਿਚ ਜਦੋਂ ਕਾਮੂ ਜਾਂ ਸਾਰਤਰ ਦੀ ਕਿਸੇ ਲਿਖਤ ਨੂੰ ਕਲਾਸਿਕ ਕਰਾਰ ਦਿਤਾ ਜਾਂਦਾ ਹੈ ਤਾਂ ਉਦੋਂ ਇਸ ਕਿਸਮ ਦੀ ਵਿਧਾ ਜਾਂ ਸਿਰਜਣਾ ਦੀ ਆਮ ਗੱਲ ਕੀਤੀ ਜਾਂਦੀ ਹੈ।**

ਵਰਿਆਮ ਸੰਧੂ ਦੀਆਂ ਇਹਨਾਂ ਕਹਾਣੀਆਂ ਦੇ ਨਾਲ ਨਾਲ ਮੋਹਨ ਭੰਡਾਰੀ ਦੀਆਂ 'ਸਾਂਝ' ਜਾਂ 'ਕੇਸ ਵਾਹ ਜੀਉਣੀਏ' ਵਰਗੀਆਂ ਕਹਾਣੀਆਂ ਦਾ ਚਰਚਾ ਕੀਤਾ ਗਿਆ ਹੈ। ਮੋਹਨ ਭੰਡਾਰੀ ਵੀ ਵਰਿਆਮ ਸੰਧੂ ਵਾਂਗ ਉਸ ਅਵਚੇਤਨ ਨੂੰ ਪਕੜਨ ਦਾ ਯਤਨ ਕਰਦਾ ਹੈ ਜਿਸਨੇ ਇਨ੍ਹਾਂ ਸਥਿਤੀਆਂ ਵਿਚ ਰੂਪ ਧਾਰਿਆ ਹੈ। ਪਰ 'ਸਾਂਝ' ਵਰਗੀ ਕਹਾਣੀ ਵੀ ਪੰਜਾਬ ਦੇ ਖੱਤਰੀ ਜਾਂ ਬਾਣੀਆ ਸਮਾਜ ਨੂੰ ਉਸ ਜਟਿਲਤਾ ਨਾਲ ਬਿਆਨ ਕਰਨ ਤੋਂ ਅਸਮਰਥ ਰਹਿੰਦੀ ਹੈ ਜਿਵੇਂ ਵਰਿਆਮ ਸੰਧੂ ਨੇ ਆਪਣੀ ਕਹਾਣੀ 'ਭੱਜੀਆਂ ਬਾਹੀਂ' ਵਿਚ ਵਧੇਰੇ ਸਮਰਥਾ ਦਿਖਾਈ ਸੀ। 'ਕੇਸ ਵਾਹ ਜੀਉਣੀਏ' ਵਿਚ ਪਾਤਰ ਦੀ ਵਾਪਸੀ ਜਾਂ ਚੇਤਨਾ ਓਡਾ ਵੱਡਾ ਪਰਿਪੇਖ ਨਹੀਂ ਬਣਾ ਸਕਦੀ ਜਿੰਨਾਂ ਵੱਡਾ ਪਰਿਪੇਖ ਵਰਿਆਮ ਸੰਧੂ ਦੀ ਕਹਾਣੀ 'ਵਾਪਸੀ' ਵਿਚ ਬਣਦਾ ਹੈ। ਹਿੰਦੀ ਵਿਚ ਜੋ ਕਹਾਣੀਆਂ 'ਕਾਲਾ ਨਵੰਬਰ' (ਸੰਪਾਦਕ ਸੁਰਿੰਦਰ ਤਿਵਾੜੀ) ਜਾਂ ਹੋਰ ਪੱਤਰਾਂ ਵਿਚ ਸਾਹਮਣੇ ਆਈਆਂ ਹਨ ਉਨ੍ਹਾਂ ਦੀ ਯੋਗਤਾ ਪੰਜਾਬੀ ਕਹਾਣੀਆਂ ਨਾਲੋਂ ਘੱਟ ਪਰਤੀਤ ਹੁੰਦੀ ਹੈ। ਹਿੰਦੀ ਦੀਆਂ ਬਹੁਤੀਆਂ ਕਹਾਣੀਆਂ ੧੯੮੪ ਤੋਂ ਪਿੱਛੋਂ ਲਿਖੀਆਂ ਗਈਆਂ ਜਦੋਂ ਸਿੱਖ ਵਿਰੋਧੀ ਦੰਗੇ ਸਾਹਮਣੇ ਆਏ ਤੇ ਇਸ ਵਹਿਸ਼ਤ ਤੇ ਦਹਿਸ਼ਤ ਨੇ ਦੂਜੀਆਂ ਭਾਸ਼ਾਵਾਂ ਦੇ ਲੇਖਕਾ ਨੂੰ ਵੀ ਝੰਜੋੜਿਆ। ਪਰ ਇਨ੍ਹਾਂ ਵਿਚੋਂ ਬਹੁਤੀਆਂ ਕਹਾਣੀਆਂ ਜਾਂ ਤਾਂ ਇਕਹਿਰੀ ਪਰਤ ਦੀਆਂ ਹਨ ਜਾਂ ਕੇਵਲ ਸੰਪਰਦਾਇਕ ਸਦਭਾਵ ਦੇ ਆਦਰਸ਼ਵਾਦੀ ਸੰਦੇਸ਼ ਨੂੰ ਮਕਸਦ ਬਣਾ ਕੇ ਖ਼ਤਮ ਹੋ ਜਾਂਦੀਆਂ ਹਨ। ਗਿਰੀ ਰਾਜ ਸ਼ਰਣ ਦੀ ਸੰਪਾਦ ਕੀਤੀ ਪੁਸਤਕ 'ਸੰਪਰਦਾਇਕ ਸਦਭਾਵ ਕੀ ਕਹਾਣੀ' ਵਿਚ ਸ਼ਾਮਲ ਕਹਾਣੀਆਂ ਤੋਂ ਇਹ ਅਨੁਮਾਨ ਲਾਇਆ ਜਾ ਸਕਦਾ ਹੈ। 'ਇਕ ਉਦਾਸ ਕਿਤਾਬ' 'ਚ ਸ਼ਾਮਲ ਭੀਸ਼ਮ ਸਾਹਨੀ ਤੇ ਕਮਲੇਸ਼ਵਰ ਦੀਆਂ ਕਹਾਣੀਆਂ ਵੀ ਅਜਿਹੀਆਂ ਕਹਾਣੀਆਂ ਹਨ। ਇਉਂ ਪੰਜਾਬ ਸਮੱਸਿਆ ਨਾਲ ਡੂੰਘਾ ਸਰੋਕਾਰ ਕੇਵਲ ਪੰਜਾਬੀ ਵਿਚ ਲਿਖੀਆਂ ਕਹਾਣੀਆਂ ਦਾ ਹੈ ਤੇ ਇਨ੍ਹਾਂ ਵਿਚੋਂ ਸਾਡੀ ਵਿਸ਼ੇਸ਼ ਪ੍ਰਾਪਤੀ ਵਰਿਆਮ ਸੰਧੂ ਹੈ। **ਕਦੇ ਸਾਹਿਤ-ਕਾਰਾਂ ਨੇ ਗੋਗੋਲ ਬਾਰੇ ਆਖਿਆ ਸੀ ਕਿ ਸਾਰੇ ਉਸ ਦੇ 'ਓਵਰਕੋਟ' ਦੀ ਜੇਬ ਵਿਚ ਆ ਜਾਂਦੇ ਹਾਂ ਤੇ ਵਰਿਆਮ ਸੰਧੂ ਬਾਰੇ ਵੀ ਇਹ ਆਖਿਆ ਜਾ ਸਕਦਾ ਹੈ ਕਿ ਪੰਜਾਬ ਸਮੱਸਿਆ ਬਾਰੇ ਲਿਖੀਆਂ ਬਾਕੀ ਕਹਾਣੀਆਂ ਉਸ ਦੀ ਕਹਾਣੀ ਦੀ ਜੇਬ ਵਿਚ ਆ ਜਾਂਦੀਆਂ ਹਨ।**

ਮੁਖੀ ਪੰਜਾਬੀ ਵਿਭਾਗ
ਦਿੱਲੀ ਯੂਨੀਵਰਸਿਟੀ।

# ਮੇਰਾ ਮਹਿਬੂਬ ਕਥਾਕਾਰ ਵਰਿਆਮ ਸਿੰਘ ਸੰਧੂ

## ਰਾਮ ਸਰੂਪ ਅਣਖੀ

ਵਰਿਆਮ ਸਿੰਘ ਸੰਧੂ ਸਾਡੇ ਸਮਿਆਂ ਦਾ ਘੱਟ ਲਿਖਣ ਵਾਲਾ ਵੱਡਾ ਕਹਾਣੀਕਾਰ ਹੈ। ਉਹ ਦੂਜਿਆਂ ਦੀ ਚੰਗੀ ਰਚਨਾ ਪੜ੍ਹਕੇ ਤਾਰੀਫ਼ ਕਰਦਾ ਹੈ, ਜਦੋਂ ਕਿ ਉਹਦੀ ਰਚਨਾ ਦੀ ਕੋਈ ਤਾਰੀਫ਼ ਕਰੇ ਤਾਂ ਸ਼ਰਮਾ ਜਾਵੇਗਾ। ਕਿਸੇ ਵੱਡੇ ਲੇਖਕ ਦਾ ਇਹ ਵੀ ਇਕ ਵੱਡਾ ਗੁਣ ਹੁੰਦਾ ਹੈ ਕਿ ਉਹ ਹੋਰਾਂ ਦਾ ਵੀ ਪ੍ਰਸੰਸਕ ਹੋਵੇ। ਵਰਿਆਮ ਸੰਧੂ ਦੀ ਜਿਹਨਾਂ ਨੇ ਵੀ ਨਿੰਦਿਆ ਕੀਤੀ, ਆਪ ਛੋਟੇ ਹੋ ਗਏ। ਉਹ ਉਥੇ ਦਾ ਓਥੇ ਖੜਾ ਹੈ, ਥੰਮ੍ਹ ਵਾਂਗ।

੧੯੭੨ ਦੀ ਗੱਲ ਹੈ, ਬਲਰਾਜ ਸਾਹਨੀ ਤੇ ਸੁਖਬੀਰ ਅੰਮ੍ਰਿਤਸਰ ਆ ਰਹੇ ਸਨ। ਸੁਖਬੀਰ ਨੇ ਮੈਨੂੰ ਚਿੱਠੀ ਲਿਖੀ ਕਿ ਉਹਨਾਂ ਕੋਲ ਵਕਤ ਥੋੜ੍ਹਾ ਹੈ ਤੇ ਮੈਂ ਹੀ ਉਹਨਾਂ ਨੂੰ ਅੰਮ੍ਰਿਤਸਰ ਆਕੇ ਮਿਲ ਲਵਾਂ। ਉਹ ਫਲਾਣੀ ਤਾਰੀਖ ਨੂੰ ਗੁਰਸ਼ਰਨ ਸਿੰਘ ਦੇ ਘਰ ਹੋਣਗੇ। ਸੁਖਬੀਰ ਹਮੇਸ਼ਾਂ ਇੰਜ ਹੀ ਕਰਦਾ ਹੈ। ਜਦੋਂ ਉਹਨੇ ਪੰਜਾਬ ਆਉਣਾ ਹੋਵੇ ਤਾਂ ਆਪਣੇ ਮਿੱਤਰ ਪਿਆਰਿਆਂ ਨੂੰ ਚਿੱਠੀਆਂ ਲਿਖਕੇ ਆਪਣੇ ਪ੍ਰੋਗਰਾਮ ਦਸ ਦੇਵੇਗਾ। ਮੈਂ ਨਿਸ਼ਚਿਤ ਤਾਰੀਖ ਵਾਲੇ ਦਿਨ ਦੁਪਹਿਰ ਤੱਕ ਅੰਮ੍ਰਿਤਸਰ ਗੁਰਸ਼ਰਨ ਸਿੰਘ ਦੇ ਗੁਰੂ ਖਾਲਸਾ ਨਿਵਾਸ ਪਹੁੰਚ ਗਿਆ। ਦੁਪਹਿਰ ਦਾ ਰੋਟੀ ਪਾਣੀ ਛਕ ਕੇ ਮੈਂ ਮਕਾਨ ਦੀ ਛੱਤ ਉਤੇ ਚੁਬਾਰੇ ਦੇ ਬਾਰ ਮੂਹਰੇ ਮੰਜਾ ਡਾਹ ਕੇ ਪੈ ਗਿਆ ਤੇ ਉਹਨਾਂ ਦਾ ਇੰਤਜ਼ਾਰ ਕਰਨ ਲੱਗਿਆ। ਉਹ ਤਿੰਨੇ ਪਤਾ ਨਹੀਂ ਕਿੱਥੇ ਗਏ ਹੋਏ ਸਨ। ਉਂਜ ਦੋਵੇਂ ਬੰਬਈ ਤੋਂ ਆ ਚੁਕੇ ਸਨ। ਬੀਬੀ ਜੀ ਨੂੰ ਕੁਝ ਪਤਾ ਨਹੀਂ ਸੀ। ਬਸ ਐਨਾ ਆਖ ਰਹੇ ਸਨ ਕਿ ਆ ਜਾਣਗੇ। ਮੈਂ ਬੇਚੈਨ ਸੀ—ਕਦੋਂ ਉਹ ਆਉਣ ਤੇ ਮੈਂ ਉਹਨਾਂ ਨੂੰ ਮਿਲ ਸਕਾਂ।

ਚੁਬਾਰੇ ਵਿਚ ਗਿਆ ਤਾਂ ਕਾਰਨਿਸ ਉਤੇ ਪੰਜ-ਸੱਤ ਕਿਤਾਬਾਂ ਪਈਆਂ ਦੇਖੀਆਂ। ਇਕ ਨਿੱਕੀ ਜਿਹੀ ਕਿਤਾਬ ਚੁੱਕ ਲਿਆਇਆ ਤੇ ਮੰਜੇ ਉਤੇ ਪੈ ਕੇ ਪੜ੍ਹਨ ਲੱਗਿਆ। ਛੋਟੀਆਂ ਛੋਟੀਆਂ ਕਹਾਣੀਆਂ ਸਨ। ਪੜ੍ਹਨ ਲੱਗਿਆਂ ਤਾਂ ਦਿਲਚਸਪ ਸਨ। ਭਾਸ਼ਾ ਮਾਂਜੀ-ਸੰਵਾਰੀ ਤੇ ਸੰਵਾਦ ਚੁਸਤ ਸਨ। ਕਥਾ-ਵਸਤੂ ਅਨੂਠੇ। ਬੰਬਈ ਵਾਲਿਆਂ ਦੀ ਉਡੀਕ ਯਾਦ ਨਹੀਂ ਰਹੀ। ਲਗਾਤਾਰ ਕਹਾਣੀਆਂ ਪੜ੍ਹਦਾ ਜਾ ਰਿਹਾ ਸਾਂ। 'ਕਾਲੀ ਧੁੱਪ', 'ਅੱਖਾਂ ਵਿਚ ਮਰ ਗਈ ਖੁਸ਼ੀ', 'ਰਾਖਾ' 'ਲੋਹੇ ਦੇ ਹੱਥ' ਗਜ਼ਬ ਦੀਆਂ ਰਚਨਾਵਾਂ ਸਨ। ਇਹ ਸੀ ਵਰਿਆਮ ਸਿੰਘ ਸੰਧੂ ਦਾ ਪਹਿਲਾ ਕਹਾਣੀ-ਸੰਗ੍ਰਿਹ 'ਲੋਹੇ ਦੇ ਹੱਥ' (੧੯੭੧) ਮੈਂ ਉਹਨੂੰ ਪਹਿਲੀ ਵਾਰ ਪੜ੍ਹਿਆ ਸੀ। ਉਤਸੁਕਤਾ ਜਾਗਣ ਲੱਗੀ-ਕੌਣ ਹੋਇਆ ਇਹ ਮੁੰਡਾ ?

ਮੁੜ ਕੇ ਉਹਦੀ ਕਦੇ ਕੋਈ ਕਹਾਣੀ ਪੜ੍ਹਨ ਨੂੰ ਨਹੀਂ ਮਿਲੀ। ੧੯੭੫ ਦਾ ਮਹੀਨਾ ਸੀ ਕੋਈ। ਮੇਰਾ ਛੋਟਾ ਨਾਵਲ 'ਸੁਲਗਦੀ ਰਾਤ' 'ਦ੍ਰਿਸ਼ਟੀ' ਮਾਸਕ-ਪੱਤਰ ਵਿਚ ਛਪ ਚੁੱਕਿਆ ਸੀ। ਇਹਦੀ ਚੰਗੀ ਚਰਚਾ ਹੋਈ ਸੀ। ਲੁਧਿਆਣੇ ਖੇਤੀ-ਬਾੜੀ ਯੂਨੀਵਰਸਟੀ ਵਿਚ ਕਹਾਣੀ-ਦਰਬਾਰ ਸੀ। ਅਸੀਂ ਕਈ ਸੀ। ਕੁਲਵੰਤ ਸਿੰਘ ਵਿਰਕ ਨੇ ਪ੍ਰਧਾਨਗੀ ਕੀਤੀ। ਉਥੇ ਮਿਲਿਆ ਵਰਿਆਮ ਸੰਧੂ-ਉੱਚਾ-ਲੰਮਾ ਗੱਭਰੂ ਤੇ ਛਾਂਟਿਆ ਹੋਇਆ ਸਰੀਰ। ਹੱਸਦਾ ਤਾਂ ਮੂੰਹੋਂ ਖਿੱਲਾਂ-ਮਖਾਣੇ ਝੜ ਝੜ ਪੈਂਦੇ। ਅਸੀਂ ਮਿਲੇ ਤਾਂ ਉਹ 'ਸੁਲਗਦੀ ਰਾਤ' ਦੀ ਤਾਰੀਫ਼ ਕਰ ਰਿਹਾ ਸੀ। ਮੈਨੂੰ ਉਹਦੀਆਂ 'ਲੋਹੇ ਦੇ ਹੱਥ' ਵਾਲੀਆਂ ਕਹਾਣੀਆਂ ਦੀ ਪ੍ਰਸੰਸਾ ਕਰਨ ਦਾ ਮੌਕਾ ਹੀ ਨਹੀਂ ਮਿਲਿਆ। ਸ਼ਾਇਦ ਮੈਂ ਉਹਦੇ ਮੂੰਹੋਂ ਆਪਣੀ ਤਾਰੀਫ਼ ਸੁਣ ਕੇ ਨਸ਼ਿਆਇਆ ਗਿਆ ਹੋਵਾਂ। ਨਸ਼ੇ ਵਿਚ ਸੁਰਤ ਮਾਰੀ ਜਾਂਦੀ ਹੈ।

ਦਸ ਵਰ੍ਹਿਆਂ ਤੱਕ ਉਹ ਚੁੱਪ ਰਿਹਾ ਤੇ ਫੇਰ ਉਹਦੇ ਅੰਦਰਲੇ ਕਥਾਕਾਰ ਲਈ ਸਾਜ਼ਗਾਰ ਹਾਲਾਤ ਪੈਦਾ ਹੋਣ ਲੱਗੇ। ਕਦੇ ਕਦੇ ਉਹਦੀ ਕਹਾਣੀ ਛਪਣ ਲਗੀ। ਜੋ ਵੀ ਛਪਦੀ, ਚਰਚਾ ਦਾ ਵਿਸ਼ਾ ਬਣਦੀ।

ਪੰਜਾਬੀ ਦੇ ਬਹੁਤ ਘੱਟ ਲੇਖਕ ਹਨ, ਜਿਹਨਾਂ ਦੀ ਹਰ ਕਹਾਣੀ ਮੈਂ ਪੜ੍ਹਦਾ ਹਾਂ। ਵਰਿਆਮ ਸੰਧੂ ਦੀ ਹਰ ਕਹਾਣੀ ਪੜ੍ਹਨੀ ਕੀ ਔਖੀ ਹੈ। ਉਹ ਸਾਲ ਵਿਚ ਮਸਾਂ ਇਕ ਕਹਾਣੀ ਲਿਖਦਾ, ਕਿਸੇ ਕਿਸੇ ਸਾਲ ਦੋ ਵੀ ਲਿਖ ਦਿੰਦਾ ਹੈ। ਮੈਂ ਕੀ, ਕੌਣ ਹੈ ਜੋ ਵਰਿਆਮ ਸੰਧੂ ਦੀ ਹਰ ਕਹਾਣੀ ਨਹੀਂ ਪੜ੍ਹਦਾ ?

ਪਿਛਲੇ ਦਹਾਕੇ ਦੌਰਾਨ ਪੰਜਾਬੀ ਕਹਾਣੀ ਦੇ ਖੇਤਰ ਵਿਚ ਦੋ ਨਾਂ ਬਹੁਤ ਉੱਭਰ ਕੇ ਪੇਸ਼ ਹੋਏ-ਪ੍ਰੇਮ ਪ੍ਰਕਾਸ਼ ਤੇ ਵਰਿਆਮ ਸੰਧੂ। ਵਰਿਆਮ ਸੰਧੂ ਨੇ ਪੰਜਾਬੀ ਕਹਾਣੀ ਵਿਚ ਜਮੂਦ ਨੂੰ ਤੋੜਿਆ-ਦੋ ਗੱਲਾਂ ਕਰਕੇ। ਇਕ ਤਾਂ ਉਹਨੇ ਲੰਮੀ ਕਹਾਣੀ ਦਾ ਬੱਝਵਾਂ ਰੂਪ ਸਾਹਮਣੇ ਲਿਆਂਦਾ। ਦੂਜੀ ਗੱਲ, ਉਹਦੀ ਲੰਮੀ ਕਹਾਣੀ ਜੋ ਮਕਬੂਲ ਹੋਈ ਉਹ ਉਹਦੇ ਕਥਾ-ਰਸ ਤੇ ਦ੍ਰਿਸ਼-ਵਰਨਣ ਕਰਕੇ। ਸਭ ਤੋਂ ਵੱਡੀ ਗੱਲ, ਉਹਦੀ ਕਹਾਣੀ ਅੰਦਰ ਲੁਪਤ ਇਕ ਸੁਨੇਹਾ ਤੇ ਰਹੱਸ ਹੁਨਰੀ ਰੂਪ ਵਿਚ ਛੁਪਿਆ ਰਹਿੰਦਾ ਸੀ। ਕਥਾ-ਵਾਚਕ ਰੂੜ੍ਹੀਆਂ ਵੀ ਉਹ ਵਰਤਦਾ ਜਾ ਰਿਹਾ ਸੀ। ਆਪਣੀ ਕਹਾਣੀ ਵਿਚ ਕੋਈ ਅਜਿਹਾ ਪਾਤਰ ਰੱਖਦਾ ਜਿਹੜਾ ਤਕੀਆ ਕਲਾਮ ਬੋਲਦਾ ਤੇ ਸਥਿਤੀ ਉੱਤੇ ਚੋਟਾਂ ਕਰਦਾ ਤੁਰਿਆ

ਜਾਂਦਾ। ਕਹਾਣੀ ਸਪਾਟ ਨਾ ਰਹਿ ਜਾਵੇ, ਇਸ ਲਈ ਉਹਦੇ ਕੋਲ ਹੋਰ ਜਿੰਨਾ ਵੀ ਮਸਾਲਾ ਹੁੰਦਾ, ਉਹ ਵੀ ਵਿਚ ਜੋੜ ਦਿੰਦਾ। ਕਹਾਣੀ ਵਿਚ ਹੋਰ ਕਹਾਣੀਆਂ ਤੁਰ ਪੈਂਦੀਆਂ, ਜੋ ਸਮੁੱਚੇ ਕਥਾਨਕ ਨੂੰ ਸੰਘਣਾ ਕਰਦੀਆਂ ਤੇ ਕਹਾਣੀ ਮੈਦਾਨੀ ਨਦੀ ਵਾਂਗ ਫੈਲ ਜਾਂਦੀ। ਸ਼ਿਲਪ ਪੱਖੋਂ ਵਰਿਆਮ ਸੰਧੂ ਆਪਣੇ ਸਮਕਾਲੀਆਂ ਨਾਲੋਂ ਬਿਲਕੁਲ ਅਲੱਗ ਖੜ੍ਹਾ ਦਿਸਦਾ ਹੈ। 'ਡੁੰਮ' ਲਿਖ ਕੇ ਉਹ ਇਕ ਦਮ ਛਾ ਗਿਆ ਸੀ।

ਸੰਧੂ ਦੀ ਕਹਾਣੀ 'ਆਪਣਾ ਆਪਣਾ ਹਿੱਸਾ' ਪੇਂਡੂ ਅਰਥਚਾਰੇ ਦੇ ਨਿਘਾਰ ਨੂੰ ਕਰੂਰਤਾ ਦੀ ਹਦ ਤਕ ਪੇਸ਼ ਕਰਦੀ ਉੱਤਮ ਰਚਨਾ ਹੈ। ਤਿੰਨ ਭਰਾ ਹਨ। ਇਕ ਸ਼ਹਿਰ ਰਹਿੰਦਾ ਹੈ, ਦੂਜਾ ਸਮਗਲਰ ਹੈ ਤੇ ਤੀਜਾ ਜੋ ਪਿੰਡ ਰਹਿ ਕੇ ਖੇਤੀ ਕਰਦਾ ਹੈ, ਗਰੀਬ ਹੈ। ਬਾਪ ਮਰ ਜਾਂਦਾ ਹੈ। ਪਿੰਡ ਰਹਿੰਦੇ ਗਰੀਬ ਘੁੱਦੂ ਕੋਲ ਗੰਗਾ ਜੀ ਫੁੱਲ ਕੇ ਲੈ ਜਾਣ ਲਈ ਪੈਸੇ ਨਹੀਂ। ਪਿੰਡ ਵਾਲੇ ਛੋਟੇ ਦੋਵੇਂ ਭਰਾਵਾਂ ਵਿਚ ਝਗੜਾ ਹੁੰਦਾ ਹੈ। ਘੁੱਦੂ ਅਖੀਰ ਫੈਸਲਾ ਸੁਣਾ ਦਿੰਦਾ ਹੈ-"ਤੇ ਜੇ ਇਹ ਸੌਦਾ ਮੰਨਜ਼ੂਰ ਨਹੀਂ ਤਾਂ ਸਰਦਾਰ ਜੀ, ਉਸ ਕਿੱਲੀ ਉਤੇ ਮੇਰੇ ਹਿੱਸੇ ਦੇ ਫੁੱਲ ਲਿਆ ਕੇ ਟੰਗ ਦਿਓ, ਜਦੋਂ ਮੇਰੇ ਵਿਚ ਪਹੁੰਚ ਹੋਊਗੀ, ਮੈਂ ਪਾ ਆਊਂਗਾ।"

ਪੰਜਾਬ ਹਾਲਾਤ ਨੂੰ ਪੇਸ਼ ਕਰਦੀਆਂ ਉਹਦੀਆਂ ਸਿਰਫ ਤਿੰਨ ਕਹਾਣੀਆਂ ਹਨ-'ਭੱਜੀਆਂ ਬਾਹੀਂ', 'ਚੌਥੀ ਕੂਟ' ਤੇ 'ਹੁਣ ਮੈਂ ਠੀਕ-ਠਾਕ ਹਾਂ।' (ਇਕ ਕਹਾਣੀ 'ਪਰਛਾਵੇਂ' ਵੀ ਪੰਜਾਬ ਸੰਕਟ ਬਾਰੇ ਹੈ—ਸੰਪਾਦਕ)। ਤਿੰਨੇ ਕਹਾਣੀਆਂ ਚਰਚਾ ਵਿਸ਼ਾ ਬਣੀਆਂ। ਜਿਥੋਂ ਤਕ ਮੇਰੀ ਨਜ਼ਰ ਜਾਂਦੀ ਹੈ, ਪਹਿਲਾਂ ਕਦੇ ਕਿਸੇ ਲੇਖਕ ਦੀ ਕਿਸੇ ਇਕ ਕਹਾਣੀ ਦੀ ਐਨੀ ਵਿਆਪਕ ਚਰਚਾ ਨਹੀਂ ਹੋਈ ਜਿੰਨੀ 'ਭੱਜੀਆਂ ਬਾਹੀਂ' ਦੀ। ਇਸ ਕਹਾਣੀ ਵਿਚ ਹਾਲਾਤ ਦੀ ਪ੍ਰਤੀਕਾਤਮਿਕ ਪੇਸ਼ਕਾਰੀ ਦੇ ਨਾਲ ਨਾਲ ਆਰਥਿਕ ਤੇ ਸਭਿਆਚਾਰਕ ਦ੍ਰਿਸ਼ਟੀ ਵੀ ਉਪਲੱਬਧ ਹੈ। ਇਉਂ ਇਹ ਰਚਨਾ ਬਹੁ-ਪਰਤੀ ਹੋ ਨਿੱਬੜਦੀ ਹੈ ਤੇ ਜ਼ਿੰਦਗੀ ਦੇ ਵਿਸ਼ਾਲ ਪੱਟ ਨੂੰ ਸਾਹਮਣੇ ਲਿਆਉਂਦੀ ਹੈ। ਸੰਵਾਦ ਵੀ ਛੇੜਦੀ ਹੈ। ਇਸ ਕਹਾਣੀ ਨੂੰ ਲੈ ਕੇ ਵਿਚਾਰਵਾਨਾਂ ਵਿਚ ਭਾਂਤ-ਭਾਂਤ ਦੀ ਲੈ ਦੇ ਹੋਈ। ਅਜਮੇਰ ਔਲਖ ਨੇ ਇਹਦੀ ਸਕਰਿਪਟ ਤਿਆਰ ਕਰਕੇ ਸਟੇਜ ਉਤੇ ਲਿਆਂਦਾ ਤਾਂ ਰੰਗ ਹੋਰ ਉੱਘੜ ਪਏ। ਸੰਰਚਨਾ ਸਰਲ ਹੋ ਗਈ। ਸੁਣਿਆ ਸੀ, ਫਿਲਮ ਵੀ ਬਣੇਗੀ ਪਰ......

ਵਰਿਆਮ ਸਿੰਘ ਸੰਧੂ ਦੀ ਘਰ ਵਾਲੀ ਰਜਵੰਤ ਕੌਰ ਨੇ ਇਕ ਵਾਰ ਮੈਨੂੰ ਦਸਿਆ ਸੀ-"ਔਖੇ ਸੌਖੇ ਦਿਨ ਸਭ ਬੰਦਿਆਂ 'ਤੇ ਜ਼ਿੰਦਗੀ ਵਿਚ ਆਉਂਦੇ ਹੀ ਰਹਿੰਦੇ ਨੇ। ਮੇਰੇ ਵਿਆਹ ਤੋਂ ਪਹਿਲਾਂ ਇਹਨਾਂ ਦੇ ਪਿਤਾ ਜੀ ਦੀ ਮੌਤ ਹੋ ਚੁੱਕੀ ਸੀ। ਵਿਆਹ ਤੋਂ ਥੋੜ੍ਹਾ ਚਿਰ ਪਿਛੋਂ ਹੀ ਇਹਨਾਂ ਦੀ ਮਾਤਾ ਤੇ ਛੋਟਾ ਭਰਾ ਖੇਤਾਂ ਵਿਚ ਰਿਹਾਇਸ਼ ਲੈ ਗਏ ਅਤੇ ਅਸੀਂ ਦੋਵੇਂ, ਸੰਧੂ ਸਾਹਿਬ ਤੇ ਮੈਂ ਪਿੰਡ ਰਹਿੰਦੇ ਸੀ। ਸਾਡੀ ਪਹਿਲੀ ਬੱਚੀ ਅਜੇ ਦੋ ਦਿਨ ਦੀ ਸੀ ਕਿ ਇਹਨਾਂ ਨੂੰ ਬਾਹਰੋਂ ਪੁਲਸ ਬੁਲਾ ਕੇ ਲੈ ਗਈ। ਦੋ ਮਿੰਟ ਵਾਸਤੇ ਸਿਰਫ ਥਾਣੇ ਜਾਣਾ ਹੈ, ਇਹ ਮੈਨੂੰ ਬਿਨਾਂ ਦੱਸਿਆਂ ਚਲੇ ਗਏ। ਪਰ ਇਹਨਾਂ ਨੂੰ ਐਮਰਜੰਸੀ ਵਿਚ "ਸਰਕਾਰ ਵਿਰੁਧ ਸਾਜ਼ਸ਼ ਕਰਨ ਦੇ ਦੋਸ਼" ਵਿਚ ਗ੍ਰਿਫਤਾਰ ਕਰ ਲਿਆ ਗਿਆ। ਇਹ ਅਗਾਂਹ-ਵਧੂ ਵਿਚਾਰਾਂ ਦੇ ਹੋਣ ਕਰਕੇ ਤੇ ਲਿਖਤਾਂ ਵਿਚ ਵੀ ਸਥਾਪਤੀ ਵਿਰੁੱਧ ਹੋਣ ਕਰਕੇ ਇਹਨਾਂ ਨੂੰ ਫੜਿਆ ਗਿਆ। ਮੇਰੇ ਪਾਸ ਘਰ ਇਹਨਾਂ ਦੀ ਬਜ਼ੁਰਗ ਨਾਨੀ-ਮਾਂ ਸੀ। ਹੋਰ ਕੋਈ ਵੀ ਨਾ। ਪਤਾ ਲੱਗਣ 'ਤੇ ਉਸੇ ਕਮਜ਼ੋਰੀ ਦੀ ਹਾਲਤ ਵਿਚ ਮੈਂ ਇਹਨਾਂ ਦੇ ਮਗਰ ਦੋ ਦਿਨਾਂ ਦੀ ਬੱਚੀ ਘਰ ਛਡ ਕੇ, ਤਹਿਸੀਲੇ ਇਹਨਾਂ ਦੀ ਭੂਆ ਜੀ ਨੂੰ ਨਾਲ ਲੈ ਕੇ ਗਈ। ਸ: ਅਜਾਇਬ ਸਿੰਘ ਸੰਧੂ ਰਿਸ਼ਤੇ ਵਿਚ ਇਹਨਾਂ ਦੇ ਵੱਡੇ ਭਰਾ ਸਨ। ਉਹਨਾਂ ਨੇ ਮੇਰੀ ਹਾਲਤ ਦੇਖ ਕੇ ਇਹਨਾਂ ਦੀ ਜ਼ਮਾਨਤ ਕਰਾਉਣ ਦੀ ਸੋਚੀ। ਉਹਨਾਂ ਦੀ ਐਸ. ਡੀ. ਐਮ. ਨਾਲ ਵਾਕਫੀਅਤ ਸੀ-ਤੁਸੀਂ ਹੈਰਾਨ ਹੋਵੋਗੇ, ਇਹਨਾਂ ਦੀ ਢਾਈ ਲੱਖ ਰੁਪਏ ਦੀ ਨੰਬਰੀ ਜ਼ਮਾਨਤ ਮੰਗੀ ਗਈ। ਐਸ. ਡੀ. ਐਮ. ਨੇ ਕਿਹਾ ਕਿ ਇਹ ਸਰਕਾਰ ਵਿਰੋਧੀ ਲਿਖਤਾਂ ਲਿਖਦੇ ਨੇ। ਉਹਨਾਂ ਨੇ ਸੀ. ਆਈ. ਡੀ. ਦੇ ਭੇਜੇ ਰਿਕਾਰਡ ਵਿਚੋਂ ਇਹਨਾਂ ਦੀ 'ਅੱਖਾਂ ਵਿਚ ਮਰ ਗਈ ਖੁਸ਼ੀ' ਕਹਾਣੀ ਦਾ ਜ਼ਿਕਰ ਵੀ ਕੀਤਾ। ਖੈਰ-ਇਹਨਾਂ ਦੀ ਜ਼ਮਾਨਤ ਭਾ-ਜੀ ਅਜਾਇਬ ਸਿੰਘ ਹੁਰਾਂ ਨੇ ਕਰਵਾ ਦਿਤੀ। ਦੋ ਹਫਤੇ ਪਿਛੋਂ ਤਰੀਕੇ ਗਿਆਂ ਇਹਨਾਂ ਨੂੰ ਫਿਰ ਫੜ ਲਿਆ ਗਿਆ। ਅਸੀਂ ਘਰ ਉਡੀਕੀਏ, ਪਰ ਪੁਲਸ ਇਹਨਾਂ ਨੂੰ ਇੰਟੈਰੋਗੇਸ਼ਨ ਸੈਂਟਰ ਕੋਈ ਝੂਠਾ ਕੇਸ ਪਾ ਕੇ ਲੈ ਗਈ ਅਤੇ ਫੇਰ ਇਹਨਾਂ ਨੂੰ ਡੀ. ਆਈ. ਆਰ. ਅਧੀਨ ਜੇਲ੍ਹ ਭੇਜ ਦਿੱਤਾ ਗਿਆ। ਲਗਭਗ ਦੋ ਹਫਤੇ ਸਾਨੂੰ ਇਹਨਾਂ ਦਾ ਕੋਈ ਪਤਾ ਨਾ ਲੱਗਾ। ਅੱਜ ਤਾਂ ਭਾਵੇਂ ਲੱਗਦਾ ਹੈ ਕਿ ਕੋਈ ਗੱਲ ਨਹੀਂ, ਪਰ ਉਦੋਂ ਉਹ ਦਿਨ ਮੈਨੂੰ ਬੜੇ ਔਖੇ ਅਤੇ ਮਾਨਸਿਕ ਪਰੇਸ਼ਾਨੀ ਵਾਲੇ ਲੱਗਦੇ ਸਨ। ਇਹ ਉਸ ਵਕਤ ਵੀ ਮੈਨੂੰ ਗੁਰਬਖਸ਼ ਸਿੰਘ ਪ੍ਰੀਤ ਲੜੀ ਦੀ ਕਿਸੇ ਦੇ ਹਵਾਲੇ ਨਾਲ ਕਹੀ ਗੱਲ ਆਖ ਕੇ ਹੌਸਲਾ ਦੇਂਦੇ ਹੁੰਦੇ ਸਨ ਤੇ ਅੱਜ ਵੀ-"ਆਖਰ ਕਦੇ ਕੋਈ ਆ ਨਹੀ ਜਾਣੀ, ਇਹ ਦਿਨ ਵੀ ਲੰਘ ਹੀ ਜਾਣਗੇ"......ਬੱਸ ਦਿਨ ਲੰਘੀ ਜਾ ਰਹੇ ਹਨ।"

ਸੰਧੂ ਐਮ. ਏ., ਬੀ. ਐਡ ਤੇ ਫੇਰ ਐਮ. ਫਿਲ ਕਰਕੇ ਸਕੂਲ-ਮਾਸਟਰੀ ਦਾ ਭੱਠ ਝੋਕ ਰਿਹਾ ਸੀ, ਉਹਦੇ ਯਾਰ-ਮਿੱਤਰ ਉਹਨੂੰ ਸੁਰ ਸਿੰਘ ਵਿਚੋਂ ਕੱਢ ਕੇ ਜਲੰਧਰ ਲੈ

ਆਏ ਤੇ ਹੁਣ ਉਹ ਲਾਇਲਪੁਰ ਖਾਲਸਾ ਕਾਲਜ ਵਿਚ ਪੰਜਾਬੀ ਦਾ ਲੈਕਚਰਾਰ ਹੈ।

ਦੋ-ਤਿੰਨ ਸਾਲ ਪਹਿਲਾਂ ਅਸੀਂ ਚੰਡੀਗੜ੍ਹ ਮਿਲੇ। ਕਿਸਾਨ ਭਵਨ ਵਿਚ ਕੋਈ ਫੰਕਸ਼ਨ ਸੀ। ਦੁਪਹਿਰ ਦਾ ਖਾਣਾ ਖੜ੍ਹੇ-ਖੜ੍ਹੇ ਖਾ ਰਹੇ ਸਾਂ। ਦੇਖਦਿਆਂ ਹੀ ਉਹਨੇ ਵਾਰ ਕੀਤਾ—"ਆਰਸੀ ਵਿਚ ਛਪੀ ਤੁਹਾਡੀ ਕਹਾਣੀ 'ਭੀੜੀ ਗਲੀ' ਬਹੁਤ ਕਮਾਲ ਐ। ਗੱਲ ਨਾ ਕਹਿ ਕੇ ਵੀ ਕਹਿ ਗਏ। ਇਹਨੂੰ ਕਹਿੰਦੇ ਨੇ ਆਰਟ"।...... ਮੇਰੀ ਉਸ ਕਹਾਣੀ ਬਾਰੇ ਉਹਨੇ ਹੋਰ ਪਤਾ ਨਹੀਂ ਕਿੰਨਾ ਕੁਝ ਕਿਹਾ। ਮੈਂ ਉਹਦੇ ਨਾਲ ਉਹਦੀ ਪੰਜਾਬ ਹਾਲਾਤ ਬਾਰੇ ਕਹਾਣੀ 'ਚੋਥੀ ਕੂਟ' ਦੀ ਗੱਲ ਕਰਨੀ ਚਾਹੁੰਦਾ ਸੀ। ਉਹਦੀ ਤਾਰੀਫ ਕਰਨੀ ਚਾਹੁੰਦਾ ਸੀ। ਕਹਾਣੀ ਵਿਚ ਭੈ-ਗ੍ਰਸਤ ਸਥਿਤੀ ਇਕ ਦਮ ਮੋੜ ਖਾਂਦੀ ਹੈ। ਦਹਿਸ਼ਤ-ਜ਼ਦਾ ਪਾਤਰ ਆਸਰਾ ਬਣ ਉੱਠਦਾ ਹੈ। ਪਰ ਸੰਧੂ ਨੇ ਮੇਰੀ ਕਹਾਣੀ 'ਭੀੜੀ ਗਲੀ' ਦੀ ਗਲ ਛੇੜ ਕੇ ਮੇਰੀ ਸੁਰਤ ਮਾਰ ਦਿਤੀ। ਮੈਂ ਐਨਾ ਹੀ ਕਹਿ ਸਕਿਆ-'ਜਦੋਂ ਵਰਿਆਮ ਸਿੰਘ ਸੰਧੂ ਮੇਰੀ ਕਹਾਣੀ ਦੀ ਪ੍ਰਸੰਸਾ ਕਰ ਰਿਹੈ, ਹੋਰ ਮੈਂ ਕੀ ਲੈਣੈ ਬਈ।'

ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟਰੱਸਟ (ਕੈਨੇਡਾ) ਵਲੋਂ ੧੯੯੨ ਦਾ 'ਮਨਜੀਤ ਯਾਦਗਾਰੀ ਪੁਰਸਕਾਰ' ਵਰਿਆਮ ਸੰਧੂ ਨੂੰ ਦੇਣ ਦਾ ਐਲਾਨ ਹੋਇਆ ਹੈ, ਉਹਨਾਂ ਦੇ ਪਹਿਲਾਂ ਦਿਤੇ ਇਨਾਮਾਂ ਵਾਂਗ ਇਸ ਵਾਰ ਦੀ ਚੋਣ ਵੀ ਬਹੁਤ ਸਹੀ ਹੈ। ਪਰ ਵਰਿਆਮ ਨੂੰ ਇਨਾਮਾਂ-ਸਨਮਾਨਾਂ ਦੇ ਠੁੰਮ੍ਹਣਿਆਂ ਦੀ ਕੋਈ ਲੋੜ ਨਹੀਂ। ਉਹ ਤਾਂ ਖੁਦ ਹੀ ਆਪਣਾ ਇਨਾਮ ਆਪ ਹੈ।

ਪਤਾ :-ਕੱਚਾ ਕਾਲਜ ਰੋਡ
ਬਰਨਾਲਾ-੧੪੮੧੦੧ (ਪੰਜਾਬ)

---

## 'ਭੱਜੀਆਂ ਬਾਹੀਂ' ਬਾਰੇ ਔਲਖ ਤੇ ਪਾਸ਼ ਦੇ ਖ਼ਤ

ਮੈਂ ਆਲੋਚਕ ਨਹੀਂ, ਪਤਾ ਨਹੀਂ ਲੱਗ ਰਿਹਾ ਕਹਾਣੀ ਦੀ ਸਿਫਤ ਕਿਵੇਂ ਕਰਾਂ? ਚੱਜ ਨਾਲ ਇਹ ਵੀ ਨਹੀਂ ਪਤਾ ਕਿ ਕਹਾਣੀ ਵਿਚਲੀ ਕਿਹੜੀ 'ਸ਼ੈ' ਨੇ ਏਨਾ ਬੇਚੈਨ ਕੀਤਾ ਹੈ। ਬੱਸ ਅਹਿਸਾਸ ਹੀ ਦੱਸ ਰਿਹੈ ਬਈ ਕਹਾਣੀ ਅੰਦਰ ਕੋਈ ਛੁਪੀ 'ਸ਼ਕਤੀ' ਹੈ ਜੋ ਦਿਲ ਤੇ ਦਿਮਾਗ ਨੂੰ ਝੰਜੋੜੇ ਮਾਰ ਰਹੀ ਹੈ। ਬਸ ਇਹੋ ਕਹਿ ਕਹਿਕੇ ਗਲ ਖ਼ਤਮ ਕਰਦਾ ਹਾਂ, "ਜੇ ਕੋਈ ਕਮਿਊਨਿਸਟ ਲੀਡਰ ਇਸੇ ਵਿਸ਼ੇ ਉਤੇ ਦੋ ਸੌ ਭਾਸ਼ਣ ਦੇਵੇ ਜਾਂ ਕੋਈ ਬੁਧੀਮਾਨ ਸੌ ਆਰਟੀਕਲ ਲਿਖੇ ਤਾਂ ਵੀ ਉਹ ਕੁਝ ਮਹਿਸੂਸ ਨਹੀਂ ਕਰਵਾ ਸਕਦੇ ਜੋ ਇਕੱਲੀ ਤੇਰੀ ਇਸ ਕਹਾਣੀ ਨੇ ਕਰਵਾ ਦਿੱਤਾ ਹੈ।" ਯਾਰ ਕਾਫੀ ਚਿਰ ਪਿਛੋਂ ਬੋਲਦੈਂ, ਪਰ ਬੋਲਦੈਂ ਤਾਂ ਵੱਟ ਕੱਢ ਦਿਨੈਂ। ਬਹੁਤ ਬਹੁਤ ਵਧਾਈ।

ਅਜਮੇਰ ਸਿੰਘ ਔਲਖ

ਬਹੁਤ ਪਿਆਰੇ ਵਰਿਆਮ,

ਤੇਰੀ ਐਨੀ ਮਹਾਨ ਕਹਾਣੀ ਪੜ੍ਹਕੇ ਸਾਹਿਤ ਦੀ ਸਮਰੱਥਾ ਦਾ ਸਹੀ ਅਰਥਾਂ ਵਿਚ ਚਾਨਣ ਹੋ ਗਿਆ। ਸੱਚੀ ਗੱਲ ਦੱਸਾਂ? ਤੂੰ ਕਈ ਵਾਰ ਆਪਣੇ ਸੁਭਾਅ ਮੁਤਾਬਕ ਹੱਸਦਾ ਹੱਸਦਾ ਕਹਿੰਦਾ ਹੁੰਦਾ ਸੈਂ ਕਿ ਕਵਿਤਾ ਕੁਝ ਵੀ ਹੋਵੇ ਇਹਨੂੰ ਕਹਾਣੀ ਦੇ ਬਰਾਬਰ ਨਹੀਂ ਰੱਖਿਆ ਜਾ ਸਕਦਾ। ਉਦੋਂ ਤੇਰੀ ਇਸ ਗੱਲ ਨੂੰ ਮੈਂ ਐਉਂ ਲੈਂਦਾ ਸੀ ਕਿ ਤੇਰੀ ਆਪਣੀ ਜਾਨ ਮੁਤਾਬਕ ਤਾਂ ਤੂੰ ਕਹਿੰਦਾ ਚੰਗਾ ਵੀ ਲੱਗਦਾ ਏਂ ਤੇ ਕਹਿਣ ਦਾ ਹੱਕਦਾਰ ਵੀ ਏਂ, ਪਰ ਅਸਲ ਵਿਚ ਇਸ ਗੱਲ ਨੂੰ ਜਨਰਲਾਈਜ਼ ਨਹੀਂ ਕੀਤਾ ਜਾ ਸਕਦਾ ਤੇ ਸ਼ਾਇਦ ਇਹ ਤਦ ਹੀ ਕਾਫੀ ਸੱਚੀ ਜਾਪਦੀ ਏ; ਕਿਉਂਕਿ ਪੰਜਾਬੀ ਵਿਚ ਕੋਈ ਬਹੁਤ ਉੱਚੀ ਕਵਿਤਾ ਹੈ ਵੀ ਨਹੀਂ, ਪਰ "ਭੱਜੀਆਂ ਬਾਹੀਂ" ਪੜ੍ਹਕੇ ਮੈਂ ਲਗਭਗ ਹੱਥ ਖੜੇ ਕਰਨ ਵਰਗੀ ਸਥਿਤੀ 'ਚ ਹੋ ਗਿਆਂ। ਯਾਰ ਸੱਚ ਮੰਨੀਂ ਮੈਂ ਏਥੇ ਆਪਣੀ ਢਾਣੀ ਦੇ ਅੰਦਰ ਤੇ ਬਾਹਰ ਵੀ ਕਦੇ ਏਨੀ ਜਨਤਾ ਨੂੰ ਏਨੀ ਵਾਰ ਕਿਸੇ ਸਾਹਿਤਕ ਰਚਨਾ ਦਾ ਪਾਠ ਕਰਦਿਆਂ ਨਹੀਂ ਵੇਖਿਆ ਤੇ ਉਸ ਸਿਰਜਣਾ ਦੀ ਕਾਪੀ ਦਾ ਏਨਾ ਬੁਰਾ ਹਾਲ ਹੋ ਗਿਆ ਹੈ ਕਿ ਤੇਰੀ ਕਹਾਣੀ ਤੋਂ ਬਿਨਾਂ ਬਾਕੀ ਦੇ ਵਰਕੇ ਮਾਸਿਜ ਦੇ ਬੇਰਹਿਮ ਹੱਥਾਂ ਨੇ ਤੂੰਬਿਆਂ ਵਾਂਗ ਉਡਾਕੇ ਪਤਾ ਨਹੀਂ ਕਦੋਂ ਤੇ ਕਿੱਥੇ ਗੁੰਮ ਕਰ ਦਿੱਤੇ ਨੇ। ਬਈ ਸਾਡੇ ਏਥੋਂ ਦੀ ਸਮੂਹ ਸੰਗਤ ਵਲੋਂ ਐਡੀ ਉਚਪਾਏ ਦੀ ਕਹਾਣੀ ਲਈ ਤੇਰਾ ਕੋਟ-ਕੋਟ ਧੰਨਵਾਦ ਹੈ। ਇਸ ਚਿੱਠੀ ਨੂੰ ਭੋਰਾ ਵੀ ਰਸਮੀ ਨਾ ਸਮਝੀਂ। ਤੇਰਾ ਮੇਰੇ ਬਾਰੇ ਪਤਾ ਨਹੀਂ ਕਿਉਂ ਘੱਟ ਗੰਭੀਰ ਜਿਹੇ ਵਿਅਕਤੀ ਦਾ ਪ੍ਰਭਾਵ ਬਣਿਆ ਹੋਇਆ ਹੈ (ਵਧਾ ਕੇ ਗੱਲ ਕਰਨ ਵਾਲੇ ਦਾ) ਤੇ ਸ਼ਾਇਦ ਮੈਂ ਕਈ ਸਾਲ ਇੰਝ ਦਾ ਰਿਹਾ ਹੋਵਾਂ, ਪਰ......

ਹਾਂ ਸੱਚ, ਮੈਂ ਆਉਣ ਵਾਲੇ ਸਾਲਾਂ ਵਿਚ ਯਤਨ ਕਰਾਂਗਾ ਕਿ ਕਵਿਤਾ ਬਾਰੇ ਤੇਰੀ ਰਾਇ ਕੁਝ ਚੰਗੀ ਬਣਾ ਸਕਾਂ ਜਾਂ ਘੱਟੋ ਘੱਟ ਏਨਾ ਕਿ ਛੋਟੀ ਨਹੀਂ ਬਰਾਬਰ ਦੀ ਭੈਣ ਤਾਂ ਕਿਹਾ ਕਰੇਂ। ਉਂ ਤਦ ਤਾਈਂ ਤੇਰੀ ਸਮਰੱਥਾ ਹੋਰ ਵਧ ਗਈ ਤਾਂ ਮੈਂ ਕੁਝ ਨਹੀਂ ਕਰ ਸਕਾਂਗਾ, ਪਰ ਰੱਬ ਕਰੇ ਇੰਝ ਹੀ ਹੋਵੇ ਕਿਉਂਕਿ ਕਵਿਤਾ ਰਾਹੀਂ ਸ਼ਾਇਦ ਕੋਈ ਵੀ ਵੱਡੀ ਤੇ ਵਿਸ਼ਾਲ ਗੱਲ ਨੂੰ ਨਾ ਕਹਿ ਸਕੇ ਜਿੰਨੀ ਤੂੰ ਇਸ ਕਹਾਣੀ ਵਿਚ ਕਹਿ ਦਿੱਤੀ ਹੈ। ਮੈਂ ਤੇ ਸਾਰੇ ਪਾਠਕ ਬੜੇ ਨਿਹਾਲ ਹਾਂ।

ਰਾਜਵੰਤ ਤੇ ਬੱਚਿਆਂ ਨੂੰ ਪਿਆਰ।

ਤੇਰਾ—ਪਾਸ਼ ਸੰਧੂ

# 'ਮੈਂ ਹੁਣ ਠੀਕ ਠਾਕ ਹਾਂ" ਬਾਰੇ ਕੁਝ ਵਿਚਾਰ

**ਗੁਰਬਚਨ**

ਇਹ ਕਹਾਣੀ ਪੰਜਾਬ ਦੇ ਪਿੰਡਾਂ ਵਿਚ ਮਨਫ਼ੀ ਹੋ ਰਹੇ ਮਨੁੱਖੀ ਵਜੂਦ ਦੀ ਗਾਥਾ ਛੂੰਹਦੀ ਹੈ । ਰਾਜ-ਸੱਤਾ ਦੀ ਹਿੰਸਾ ਨੇ ਖਾੜਕੂ ਪ੍ਰਤਿ-ਹਿੰਸਾ ਨੂੰ ਜਨਮ ਦਿੱਤਾ, ਹਿੰਸਾ ਦੇ ਇਨ੍ਹਾਂ ਦੋਨਾਂ ਰੂਪਾਂ ਦਾ ਸੇਕ ਨਿਦੋਸ਼ਿਆਂ ਨੂੰ ਕਿਉਂ ਪੁੱਜ ਰਿਹਾ ਹੈ, ਬਿਰਤਾਂਤ 'ਚੋਂ ਇਹ ਸੁਆਲ ਉਭਰਦਾ ਹੈ । ਕਹਾਣੀਆਂ ਦੀਆਂ ਅਨੇਕਾਂ ਪਰਤਾਂ 'ਚੋਂ ਮਾਨਸਿਕ ਖਿੱਚੋਤਾਣ ਦੀ ਪਰਤ ਵੱਧ ਅਹਮ ਹੈ । ਇਸ ਪਰਤ 'ਚ ਹੀ ਕਹਾਣੀ ਦੀ ਅਸਲ ਸ਼ਕਤੀ ਹੈ ।

ਵਰਤਮਾਨ ਘਮਸਾਣ ਬਾਰੇ ਲਿਖਣ ਲਈ ਵਿਵੇਕਸ਼ੀਲ ਦੂਰੀ ਕਾਇਮ ਰੱਖ ਸਕਣੀ ਬਹੁਤ ਕਠਿਨ ਹੈ । ਧਿਰਾਂ ਦੀ ਭੇੜ ਵਿਚ ਕੁਝ ਵੀ ਸਾਂਵਾ ਨਹੀਂ, ਇਹ ਰਾਤ-ਬਰਾਤੇ ਦਾ 'ਯੁਧ' ਹੈ, ਇਸ ਵਿਚ ਰਾਜ-ਸੱਤਾ ਦਾ ਚਿਹਰਾ ਤਸ਼ੱਦਦ ਭਰਿਆ ਹੈ । ਤਸ਼ੱਦਦ ਦੀ ਸ਼ਿਕਾਰ ਆਮ ਲੋਕਾਈ ਹੈ, ਅਜਿਹੀ ਸਥਿਤੀ ਨੇ ਮੁੰਡਿਆਂ ਨੂੰ ਅਸੌਲਟਾਂ ਚੁੱਕਣ ਲਈ ਮਜਬੂਰ ਕੀਤਾ ਹੈ। ਬੰਦੂਕ ਦੀ ਭਾਸ਼ਾ ਸਾਹਮਣੇ ਮਾਨਵ ਹਮਦਰਦੀ ਤੇ ਨੈਤਿਕ ਮੁੱਲਾਂ ਦੀ ਭਾਸ਼ਾ ਨਕਾਰੀ ਸਿੱਧ ਹੋ ਰਹੀ ਹੈ । ਉੱਥਲ-ਪੁਥਲ ਤੇ ਹਿੰਸਾ ਦੇ ਆਲਮ ਵਿਚ ਮਾਨਸਿਕ ਤਣਾਅ ਵੱਧ ਰਹੇ ਹਨ । ਚਾਰੇ ਪਾਸੇ ਖੌਫ਼ ਹੈ । ਬੰਦੂਕ ਦੇ ਤਰਕ ਸਾਹਮਣੇ ਮੁੱਖੇ ਨਿਹੰਗ ਦਾ ਇਹ ਸੁਆਲ ਆ ਖੜਦਾ ਹੈ : 'ਐਂ ਨਿਹੱਥਿਆਂ ਨਿਦੋਸ਼ਿਆਂ ਨੂੰ ਭੁੰਨ ਸੁੱਟਣਾ...ਇਹ ਕਿਹੜੇ ਗੁਰੂ ਮਹਾਰਾਜ 'ਚ ਲਿਖਿਆ ਭਾਈ ?" ਇਹ ਸੁਆਲ ਕਿਸੇ ਇਕ ਧਿਰ ਅੱਗੇ ਨਹੀਂ । ਇਹ ਸੁਆਲ ਇਕ ਮਨੁੱਖ ਦਾ ਦੂਜੇ ਮਨੁੱਖ ਨੂੰ ਹੈ । ਪੰਜਾਬ ਦੇ ਪੁੱਤਰ ਦਾ ਪੰਜਾਬ ਦੇ ਗੌਰਵ ਦੇ ਚਿੰਨ੍ਹਾਂ ਅੱਗੇ ਇਹ ਸੁਆਲ ਹੈ । ਇਹ ਸੁਆਲ ਲਾਚਾਰ ਮਨੁਖ ਦਾ ਧੁਰ ਆਕਾਸ਼ ਨੂੰ ਹੈ ।

ਕਿਸੇ ਸੰਕਟ-ਗ੍ਰਸਤ ਸਥਿਤੀ ਵਿਚ ਅਨੇਕ ਅੰਤਰ-ਵਿਰੋਧ ਕੰਮ ਕਰ ਰਹੇ ਹੁੰਦੇ ਹਨ । ਅੱਜ ਪੰਜਾਬ 'ਚ ਵਾਪਰ ਰਹੇ ਬਹੁ-ਪਰਤੀ ਤਣਾਵਾਂ ਬਾਰੇ ਲਿਖਣਾ ਰਚਨਾਤਮਕ ਜਦੋ ਜਹਿਦ ਦਾ ਕੰਮ ਹੈ । ਵਰਿਆਮ ਦੀ ਇਸ ਕਹਾਣੀ ਦੇ ਲੰਮੇ ਆਕਾਰ ਪਿੱਛੇ ਇਹ ਜਦੋਜਹਿਦ ਕੰਮ ਕਰ ਰਹੀ ਹੈ । ਮੈਂ ਹੇਠਲੀਆਂ ਸਤਰਾਂ ਰਾਹੀਂ ਇਸ ਕਹਾਣੀ ਦੀ ਸੰਰਚਨਾ ਦੇ ਤਰਕ ਨੂੰ ਸਮਝਣ ਦਾ ਜਤਨ ਕਰਾਂਗਾ । ਇਸ ਤਰਕ 'ਚੋਂ ਉਤਪੰਨ ਹੋਣ ਵਾਲੇ ਅਰਥਾਂ ਦੀ ਨਿਰਖ-ਪਰਖ ਕਰਾਂਗਾ । ਇਨ੍ਹਾਂ ਅਰਥਾਂ ਨੂੰ ਮਾਨਸਿਕ ਤੇ ਬਾਹਰਮੁਖੀ ਪ੍ਰਸੰਗਾਂ ਨਾਲ ਜੋੜਾਂਗਾ । ਪਾਠਕ ਜੇ ਮੇਰੇ ਇਸ ਯਤਨ ਦਾ ਸਾਥ ਦੇਣ ਤਾਂ ਇਸ ਕਹਾਣੀ ਦੇ ਅਸਲ ਤਕ ਪੁੱਜ ਸਕਾਂਗੇ ਕਿਉਂਕਿ ਇਹ ਅਜਿਹੀ ਰਚਨਾ ਹੈ ਜਿਸਦੇ ਗਹਿਰੇ ਅਰਥਾਂ ਤੇ ਉਨ੍ਹਾਂ ਦੇ ਪ੍ਰਸੰਗਾਂ ਤਕ ਪਹੁੰਚੇ ਬਗ਼ੈਰ ਕਿਸੇ ਵੀ ਪੰਜਾਬੀ ਦਾ ਛੁਟਕਾਰਾ ਨਹੀਂ ।

ਕਹਾਣੀ ਅਜੋਕੀ ਸਥਿਤੀ ਬਾਰੇ ਹੋਣ ਕਰਕੇ ਬਿਰਤਾਂਤ ਦੀ ਤੋਰ 'ਤੇ ਤ੍ਰਾਸਦ ਦਵੰਦ ਭਾਰੂ ਹੈ । ਸ਼ੁਰੂ ਤੋਂ ਅਖੀਰ ਤਕ ਮਾਨਸਿਕ ਪੀੜ ਦੀ ਪਿੱਚ ਕਾਇਮ ਰਹਿੰਦੀ ਹੈ । ਸਾਰੇ ਸ਼ਬਦ ਤਣਾਅ ਦੀ ਗ੍ਰਿਫ਼ਤ 'ਚ ਹਨ । ਸਾਧੇ ਸੀਤਲ ਦੇ ਮਖੌਲ ਭਰੇ ਸ਼ਬਦਾਂ 'ਚੋਂ ਸਹਿਮ ਤੇ ਖੌਫ ਦੀ ਹਵਾੜ ਆਉਂਦੀ ਹੈ । ਉਸ ਦੇ ਬੋਲਾਂ ਦੀ ਤਨਜ਼ 'ਚ ਮੂਕ ਪੀੜਾ ਹੈ । ਬਿਰਤਾਂਤ ਜਿਸ ਵਾਤਾਵਰਣ ਨੂੰ ਸਿਰਜਦਾ ਹੈ ਉਸ ਵਿਚ ਸੂਰਜ ਇਸ ਤਰ੍ਹਾਂ ਹੈ ਜਿਵੇਂ ਕਦੇ ਨਿਕਲਿਆ ਨਾ ਹੋਵੇ, ਘਟਨਾ-ਚੱਕਰ ਅਨ੍ਹੇਰੇ ਪਏ ਜਾਂ ਰਾਤ ਨੂੰ ਵਾਪਰਦਾ ਹੈ । ਹਵਾ ਜਿਵੇਂ ਬੁੱਚੜਖਾਨੇ 'ਚੋਂ ਆ ਰਹੀ ਹੋਵੇ । ਪਾਤਰਾਂ ਨੂੰ ਉਦਾਸ ਹੋਣਾ ਭੁੱਲ ਗਿਆ ਹੈ, ਸਾਰੇ ਖੌਫ਼ 'ਚ ਛਿੱਜੇ ਪਏ ਹਨ । ਕੁੱਤੇ ਦਾ ਭੌਂਕਣਾ ਤੇ ਭੌਂਕਦੇ ਰਹਿਣਾ ਸਭ ਤੋਂ ਵੱਧ ਖੌਫ਼ ਪੈਦਾ ਕਰਨ ਵਾਲਾ ਸੁਨੇਹਾ ਹੈ । ਹੋਰ ਜੁਗਤਾਂ ਵੀ ਅਮੁੱਕ ਹਨ, ਕੇਂਦਰੀ ਪਾਤਰ ਜੋਗਿੰਦਰ ਦਾ ਦਿਨ ਰਾਤ ਕੁੱਤੇ ਨੂੰ ਬਿਲੇ ਲੱਗਣ ਬਾਰੇ ਵਧ ਰਿਹਾ ਸੰਤਾਪ, ਜੋਗਿੰਦਰ ਦੀ ਦੋਨਾਂ ਧਿਰਾਂ ਤੋਂ ਹੇਠੀ, ਚਾਚੇ ਨੂੰ ਠਾਣੇਦਾਰ ਤੋਂ ਪਈ ਫਿਟਕਾਰ, ਜੋਗਿੰਦਰ ਨੂੰ ਸਟੇਨਗੰਨਾਂ ਵਾਲਿਆਂ ਵਲੋਂ ਕੁੱਤਾ ਮਾਰਨ ਬਾਰੇ ਧਮਕੀ, ਗਵਾਂਢ ਦੇ ਦਫ਼ੇਦਾਰਾਂ ਦੇ ਪ੍ਰਵਾਰ ਦਾ ਪੁਲਿਸ ਮੁਕਾਬਲੇ 'ਚ ਮਲੀਆਮੇਟ, ਸਾਧੇ ਸੀਤਲ ਦੀ ਹਾਸ-ਭਰੇ ਸ਼ਬਦਾਂ 'ਚ ਚੜ੍ਹ ਆਣ ਵਾਲੀਆਂ ਫੌਜਾਂ ਬਾਰੇ ਚੇਤਾਵਨੀ, ਆਦਿ, ਸਭ ਖੌਫ਼ ਪੈਦਾ ਕਰਨ ਵਾਲੀਆਂ ਜੁਗਤਾਂ ਹਨ ।

ਬਿਰਤਾਂਤਕਾਰ ਸਾਹਮਣੇ ਮਸਲਾ ਦਿਨ ਰਾਤ ਮਿਹਨਤ ਕਰਨ ਵਾਲੇ ਕਿਰਸਾਣਾਂ ਦੀ ਰਹਿਤਲ ਦੇ ਪ੍ਰਸੰਗਾਂ (ਪੁਸ਼ਤਾਨੀ ਗੌਰਵ, ਅਣਖ ਲਈ ਮਰ ਮਿਟਣਾ, ਪੰਥ ਦੇ ਨਾਂ 'ਤੇ ਕੁਰਬਾਨੀ ਲਈ ਤਿਆਰ ਰਹਿਣਾ ਆਦਿ) ਵਿਚ ਪੈਦਾ ਹੋਣ ਵਾਲੀ ਉੱਥਲ-ਪੁੱਥਲ ਨੂੰ ਅਰਥ ਦੇਣ ਦਾ ਹੈ। ਕੇਂਦਰੀ ਪਾਤਰ ਜੋਗਿੰਦਰ ਜ਼ਮੀਨ ਨਾਲ ਜੁੜੇ ਸਾਧਾਰਣ ਮਨੁੱਖ ਦੀ ਸਾਧਾਰਣਤਾ ਦਾ ਚਿੰਨ੍ਹ ਹੈ । ਉਹ ਪੁਸ਼ਤਾਨੀ ਗੌਰਵ ਦੇ ਆਸਰੇ ਸਿਰ ਉੱਚਾ ਕਰਕੇ ਜਿਉਂਦਾ ਹੈ । ਉਹ ਪੰਜਾਬ ਦਾ ਧੁੱਪ ਵਰਗਾ ਪੁੱਤਰ ਹੈ । ਅਜਿਹੇ ਮਨੁੱਖ ਹੀ ਅਜ ਮਧੋਲੇ ਜਾ ਰਹੇ ਹਨ । (ਕਹਾਣੀ ਦੇ ਅੰਤਰ-ਪਾਠ 'ਚ ਸੁਆਲ ਕਾਇਮ ਹੈ, ਕਿਉਂ ਮਧੋਲੇ ਜਾ ਰਹੇ ਹਨ ?) ਇਨ੍ਹਾਂ ਦਾ ਸਵੈ-ਅਭਿ-ਮਾਨ ਟੁੱਟ ਰਿਹਾ ਹੈ । (ਕਿਉਂ ਟੁੱਟ ਰਿਹਾ ਹੈ ?) ਸਥਿਤੀ 'ਚ ਆਮ ਲੋਕਾਂ ਦੇ ਮਾਨਸਿਕ ਕਲੇਸ਼ਾਂ 'ਚ ਜਿਵੇਂ ਵਾਧਾ

ਹੋਇਆ ਹੈ; ਖੌਫ਼, ਖੁਸ਼ਾਮਦ, ਸਹਿਮ, ਜਾਅਲੀ ਗਲਬਾਤ ਤੇ ਚੁੱਪ, ਜਿਵੇਂ ਜ਼ਿਹਨ 'ਚ ਧੱਸ ਚੁਕੇ ਹਨ, ਇਸ ਸਾਰੀ ਸਥਿਤੀ ਲਈ ਕੌਣ ਜ਼ਿੰਮੇਵਾਰ ਹੈ? ਇਸ 'ਚੋਂ ਪੈਦਾ ਹੋਣ ਵਾਲਾ ਰੁਦਨ ਕੁੱਤੇ ਨੂੰ ਮਾਰਨ ਦੀ ਬੇਬਸੀ ਤੇ ਸੰਕੋਚ ਦੇ ਦਵੰਦ 'ਚ ਜਮ੍ਹਾਂ ਹੁੰਦਾ ਹੈ।

ਜੋਗਿੰਦਰ ਦੇ ਮਾਨਸਿਕ ਤਣਾਅ 'ਤੇ ਫੋਕਸ ਹੋਣ ਦੇ ਬਾਵਜੂਦ ਬਿਰਤਾਂਤ ਦਾ ਪਸਾਰ ਵਿਅਕਤੀਮੁਖ ਨਹੀਂ। ਇਹ ਜੋਗਿੰਦਰ ਤਕ ਸੀਮਤ ਨਹੀਂ ਕਿਉਂਕਿ ਉਹ ਖੁਦ ਆਪਣੇ ਆਪ ਤਕ ਸੀਮਤ ਨਹੀਂ। ਵਿਅਕਤੀਮੁਖ ਤੇ ਜਾਤੀ ਮੁਖ ਸਰੋਕਾਰ ਬਿਰਤਾਂਤ 'ਚ ਨਾਲੋਂ ਨਾਲ ਚੱਲਦੇ ਹਨ। ਜੋਗਿੰਦਰ ਸਿਰਫ਼ ਜੋਗਿੰਦਰ ਨਹੀਂ, 'ਜੋਗਿੰਦਰ ਜੱਟ' ਵੀ ਹੈ। ਪੰਜਾਬ ਵਿਚ ਹੋ ਰਹੀ ਚਿਰੋਕਣੀ ਭੇੜ ਦਾ ਬੋਝ ਤੇ ਸੇਕ ਜੱਟ ਜਾਤੀ ਨੂੰ ਵੱਧ ਪੁੱਜ ਰਿਹਾ ਹੈ। ਇਹ ਜਾਤੀ ਕਿਉਂ ਏਨੀ ਬੇਚੈਨ ਹੈ? ਉਤਰ ਜੋਗਿੰਦਰ ਤੇ ਪਿੰਡ ਦੇ ਹੋਰ ਵਾਸੀਆਂ ਰਾਹੀਂ ਮਿਲ ਜਾਂਦਾ ਹੈ। ਬੇਚੈਨੀ 'ਚ ਇਹ ਜਾਤੀ ਖਾੜਕੂ ਨੀਤੀ ਵਲ ਵਧਦੀ ਹੈ, ਬੇਚੈਨੀ 'ਚ ਹੀ ਇਸ ਦੇ ਪੁੱਤ ਪੁਲਿਸ 'ਚ ਭਰਤੀ ਹੁੰਦੇ ਹਨ ਜਾਂ ਵਿਦੇਸ਼ਾਂ 'ਚ ਰਾਹਤ ਲੱਭਦੇ ਹਨ। ਬੇਚੈਨੀ 'ਚ ਰਹਿ ਕੇ ਵੀ ਇਹ ਗੁਰੂ ਮਹਾਰਾਜ ਦੇ ਪੰਥ ਦੀ ਖਾਤਰ ਕੁਰਬਾਨੀਆਂ ਦੇਣ ਲਈ ਹਾਜ਼ਰ ਹੁੰਦੇ ਹਨ। ਜ਼ਿਦ ਇਕ ਹੈ: ਸਵੈਮਾਨ, ਅਣਖ 'ਤੇ ਸੱਟ ਨਹੀਂ ਵੱਜਣ ਦੇਣੀ; ਮਰਦਾਨਗੀ, ਵਰਿਆਮਗੀ ਕਾਇਮ ਰਹਿਣੀ ਜ਼ਰੂਰੀ ਹੈ, ਮੁੱਛ ਉੱਚੀ ਰਹਵੇ! ਇਹ ਪੰਜਾਬ ਦੀ ਪੇਂਡੂ ਰਹਿਤਲ ਦੀ ਪ੍ਰਧਾਨ ਇਕਾਈ ਹੈ। ਸਭ ਤੋਂ ਵੱਧ ਵਿੰਨ੍ਹਣ ਵਾਲੀ ਗੱਲ ਜੋਗਿੰਦਰ ਲਈ ਹੁਣ ਇਹ ਹੈ ਕਿ ਉਹ ਆਪਣੇ ਡੌਲਿਆਂ 'ਚ ਤਾਕਤ ਦੇ ਬਾਵਜੂਦ ਪੁਸ਼ਤਾਨੀ ਗੌਰਵ ਕਾਇਮ ਰੱਖਣ ਦੇ ਸਮਰੱਥ ਨਹੀਂ ਰਿਹਾ। ਉਸ ਪਾਸ ਜੁਗਤਾਂ ਪੁਰਾਣੀਆ ਹਨ। ਲੜ ਰਹੀਆਂ ਧਿਰਾਂ ਦੇ ਪ੍ਰਸੰਗ 'ਚ ਉਹ ਤਾਕਤਹੀਣ ਹੈ। ਜਾਤੀਗਤ ਸਾਂਝ ਕਰਕੇ ਜੋਗਿੰਦਰ ਕੁੱਤਾ ਮਾਰਨ ਦੇ 'ਹੁਕਮ' ਦਾ ਵਿਰੋਧ ਨਹੀਂ ਕਰਦਾ। ਪਰ ਵਿਰੋਧ ਉਸ ਦਾ ਅਚੇਤ ਕਰ ਰਿਹਾ ਹੈ। ਬੇਜ਼ੁਬਾਨ ਤੇ ਘਰ ਦੇ ਜੀਆਂ ਵਾਂਗ ਪਾਲੇ ਵਫ਼ਾਦਾਰ ਜਾਨਵਰ ਦੀ ਹੱਤਿਆ ਕਰਨਾ ਉਸਦੇ ਸਭਿਆਚਾਰਕ ਅਚੇਤ 'ਤੇ ਵਾਰ ਹੈ। ਉਸ ਨੂੰ ਇਸ ਗੱਲ ਦਾ ਭਾਰੀ ਸਦਮਾ ਹੈ ਕਿ ਹੁਣ ਪਹਿਲਾਂ ਵਰਗੇ ਵਕਤ ਨਹੀਂ ਰਹੇ, ਨਾ ਹਥਿਆਰ ਪਹਿਲਾਂ ਵਰਗੇ, ਨਾ ਆਤਮ ਗੌਰਵ, ਨਾ ਅਸੂਲ, ਨਾ ਚਲਨ। ਉਸ ਦੀਆਂ ਅੱਖਾਂ ਸਾਹਮਣੇ ਹੀ ਉਸ ਦੇ ਵਿਰਸੇ 'ਤੇ ਕਾਟਾ ਫਿਰ ਰਿਹਾ ਹੈ। ਮਸਲਾ ਕੁੱਤਾ ਮਾਰਨ ਦਾ ਨਹੀਂ, ਮਸਲਾ ਉਸ ਸਮਝ ਤੇ ਮੋਹ ਤੇ ਇੱਛਾ ਨੂੰ ਕਤਲ ਕਰਨ ਦਾ ਹੈ ਜੋ ਕੁੱਤੇ ਨੂੰ ਮਾਰਨ ਦੇ ਵਿਰੋਧ 'ਚ ਹੈ। ਜਿਸ ਤਰ੍ਹਾਂ ਦੀ ਹੇਠੀ ਮਾੜੂਆ ਜਿਹਾ ਤੇਜ਼-ਤਰਾਰ ਮੁੰਡਾ ਉਸ ਦਾ ਗਲਮਾ ਫੜ ਕੇ ਕਰਦਾ ਹੈ ਉਸੇ ਤਰਜ਼-ਦੀ ਜ਼ਲਾਲਤ ਉਸ ਨੂੰ ਰਾਜ-ਸੱਤਾ ਦੀ ਫੋਰਸ ਤੋਂ ਸਹਿਣੀ ਪੈਂਦੀ ਹੈ। ਦੋਨਾਂ 'ਚ ਕੀ ਫ਼ਰਕ ਹੈ? ਇਸ ਸੁਆਲ ਸਾਹਮਣੇ, ਅਜਿਹੇ ਮਾਨਵੀ ਕਲੇਸ਼ ਦੇ ਪ੍ਰਸੰਗ 'ਚ ਧਿਰ ਦੀ ਸਿਆਸਤ ਬੇਮਾਅਨੀ ਹੋ ਜਾਂਦੀ ਹੈ। ਸਿਆਸਤ ਜਦੋਂ ਮਨੁੱਖੀ ਸਵੈਮਾਨ ਤੇ ਨੈਤਿਕ ਮੁੱਲਾਂ ਤੋਂ ਵੱਡੀ ਬਣ ਕੇ ਪੇਸ਼ ਹੋਵੇ, ਸਭ ਕੁਝ ਹਜ਼ਮ ਕਰੀ ਜਾਂਦੀ ਹੈ—ਇਹ ਬੜਾ ਕਠੋਰ ਤਰਕ ਹੈ। ਇਸ ਤਰਕ ਨੂੰ ਨਿੱਘ ਦੇਣ ਵਾਲੇ ਜਿਹੜੇ ਸਿਧਾਂਤ ਹਨ ਉਨ੍ਹਾਂ ਅਗੇ ਸਮਾਂ ਕਿੰਤੂ ਦੇਰ ਬਾਦ ਲਗਾਂਦਾ ਹੈ, ਪਰ ਰਚਨਾਕਾਰ ਦੀ ਸੁਹਿਰਦਤਾ ਤੇ ਵਿਵੇਕ ਜੇ ਅਜਿਹਾ ਕਰ ਸਕਣ ਤਾਂ ਬਹੁਤ ਕੁਝ ਨਸ਼ਟ ਹੋਣ ਤੋਂ ਬਚ ਜਾਂਦਾ ਹੈ।

ਜੋਗਿੰਦਰ ਤੇ ਉਸ ਦਾ ਕੁੱਤਾ ਮਿਲ ਕੇ ਮਨੁੱਖੀ ਮੋਹ ਤੇ ਵਫ਼ਾ ਦਾ ਪਿੜ ਸਿਰਜਦੇ ਹਨ। ਬੱਚੇ ਇਸ ਮੋਹ 'ਚ ਭਿੱਜੇ ਹੋਏ ਪਰ ਬਾਹਰੀ ਵਰਤਾਰੇ ਦੇ ਖੌਫ਼ ਤੋਂ ਸਹਿਮੇ ਹੋਏ ਹਨ। ਇਕ ਤਰ੍ਹਾਂ ਨਾਲ ਜੋਗਿੰਦਰ ਦਾ ਪ੍ਰਵਾਰ ਭਿੜ ਰਹੀਆਂ ਧਿਰਾਂ ਤੋਂ ਵੱਖਰੀ ਧਿਰ ਹੈ ਜਿਸ ਦੀ ਅਸਲ ਤਾਕਤ ਇਸ ਅੰਦਰ ਪਲ੍ਹਮ ਰਹੇ ਮਨੁੱਖੀ ਮੁੱਲ ਹਨ ਜਿਨ੍ਹਾਂ 'ਚ ਕੁੱਤੇ ਨਾਲ ਮੋਹ ਸ਼ਾਮਲ ਹੈ। ਪਰ ਇਹ ਧਿਰ ਰਾਤ ਬਰਾਤੇ ਲੜੇ ਜਾ ਰਹੇ 'ਯੁੱਧ' ਦੀ 'ਵਿਕਟਮ' ਹੈ! ਜੋਗਿੰਦਰ ਲਈ ਟੌਮੀ ਘਰੇਲੂ ਸਭਿਆਚਾਰ ਦੀ ਇਕਾਈ ਹੈ, ਉਸ ਦੇ ਆਪਣੇ ਘਰ ਦਾ ਅਟੁੱਟ ਅੰਗ; ਘਰ ਦੇ ਸਮੁੱਚ ਦਾ ਚਿੰਨ੍ਹ; ਭਰਿਆ-ਭਰਿਆ, ਰੌਣਕੀਲਾ ਜੀਅ। ਉਸ ਲਈ ਕੁੱਤਾ ਸਿਰਫ਼ ਜਾਨਵਰ ਨਹੀਂ। ਕੁੱਤੇ ਦੀ ਵਫ਼ਾ ਦਾ ਉਤਰ ਬੇਵਫ਼ਾਈ ਨਾਲ ਨਹੀਂ ਦਿਤਾ ਜਾ ਸਕਦਾ। ਜੋਗਿੰਦਰ 'ਸ਼ੇਰ ਬੱਚਾ' ਹੈ (ਟੌਮੀ ਵੀ 'ਸ਼ੇਰ ਬੱਚਾ' ਹੈ) ਹਤਿਆਰਾ ਨਹੀਂ। ਆਪਣੇ ਘਰ ਦੇ ਜੀਅ ਦੀ ਹੱਤਿਆ ਕਰਨ ਦੀ ਮਜਬੂਰੀ ਉਸ ਦੇ ਚੈਨ ਨੂੰ ਭੰਗ ਕਰੀ ਜਾ ਰਹੀ ਹੈ।

ਮਰ ਜੋਗਿੰਦਰ ਵੀ ਰਿਹਾ ਹੈ। ਉਸ ਦੇ ਬੀਤ ਚੁੱਕੇ ਦਿਨਾਂ ਦੀ ਜਾਨ ਬਾਰੇ ਕਈ ਅਲਪ ਬਿਰਤਾਂਤ ਕਹਾਣੀ 'ਚ ਦਿੱਤੇ ਗਏ ਹਨ। ਕਿਸੇ ਮਨੁੱਖ ਦੀ ਫਿਤਰਤ ਤੇ ਮਾਨਸਿਕਤਾ ਉਸ ਦੇ ਬੀਤ ਚੁੱਕੇ 'ਚੋਂ ਹੌਲੇ ਹੌਲੇ ਉਸਰੀ ਹੁੰਦੀ ਹੈ। ਗੁਜ਼ਰ ਰਿਹਾ ਪਲ ਇਸ ਬਣਤ ਵਿਚ ਫਰਕ ਪਾਉਂਦਾ ਰਹਿੰਦਾ ਹੈ, ਦਵੰਦ ਤੌਰ ਵਾਂਗ। ਜੋਗਿੰਦਰ ਦਾ ਜਾਤੀਗਤ ਤੇ ਸਭਿਆਚਾਰਕ ਅਚੇਤ ਉਸ ਦੇ ਬਾਪ ਦਾਦੇ ਦੇ ਕਾਰਨਾਮਿਆਂ ਰਾਹੀਂ ਉਸਰਿਆ ਹੈ। ਪਰ ਹੁਣ ਇਸ ਅਚੇਤ 'ਤੇ ਤਕੜਾ ਵਾਰ ਹੋਇਆ ਹੈ। ਉਸ ਦੇ ਬੀਤ ਚੁੱਕੇ 'ਤੇ ਜਿਵੇਂ ਕਾਟਾ ਫਿਰ ਗਿਆ ਹੈ। ਅਜਿਹੀ ਸਥਿਤੀ 'ਚ ਉਸਦਾ ਸਾਰਾ ਵਜੂਦ ਤਿੜਕ ਰਿਹਾ ਹੈ। ਸਿਖਰ ਉਦੋਂ ਪੁੱਜਦਾ ਹੈ ਜਦੋਂ ਉਹ ਦੋਵੇਂ ਲੱਤਾਂ ਜੋੜ ਕੇ ਹੀਂਅ ਨਾਲ ਕੁੱਤੇ ਦੇ ਸਿਰ 'ਤੇ ਵਾਰ

ਕਰਦਾ ਹੈ । ਇਸ ਘਟਨਾ-ਸਿਖਰ ਨਾਲ ਕੁੱਤਾ ਹੀ ਨਹੀਂ ਮਰਦਾ, ਜੋਗਿੰਦਰ ਅੰਦਰ ਵੀ ਬਹੁਤ ਕੁਝ ਮਰ ਜਾਂਦਾ ਹੈ। ਉਸ ਅੰਦਰਲੇ ਦੀ ਮੌਤ ਕਾਰਨ ਉਸ ਨੂੰ ਮੁਸ਼ਕ ਆਉਣ ਲੱਗਦੀ ਹੈ ।

... ...

ਕਹਾਣੀ ਦੇ ਬਿਰਤਾਂਤ 'ਚੋਂ ਪੈਦਾ ਹੋਣ ਵਾਲੇ ਤਣਾਵਾਂ ਨੂੰ ਹੇਠ ਲਿਖੇ ਕ੍ਰਮ ਅਨੁਸਾਰ ਘੋਖਿਆ ਜਾ ਸਕਦਾ ਹੈ :

੧. ਸ਼ਾਂਤ ਤੇ ਟਿਕੀ ਹੋਈ ਰਾਤ ਵਿਚ ਕੁੱਤੇ ਦੇ ਭੌਂਕਣ ਨਾਲ ਖੌਫ ਤੇ ਮਨਾਸਿਕ ਤਣਾਅ ਦਾ ਸਿਲਸਿਲਾ ਸ਼ੁਰੂ ਹੁੰਦਾ ਹੈ । ਜਾਪਦਾ ਹੈ ਖੌਫ ਦਾ ਸਿਲਸਲਾ ਨਵਾਂ ਨਹੀਂ, ਬੱਚੇ ਵੀ ਇਸ ਤੋਂ ਵਾਕਫ ਹਨ । ਕੁੱਤੇ ਦੇ ਜ਼ਾਰੋਜ਼ਾਰ ਭੌਂਕਣ ਨਾਲ ਮਾਲਕਾਂ ਦੇ ਖੌਫ ਦਾ ਪਾਰਾ ਵਧ ਰਿਹਾ ਹੈ। ਕੁੱਤਾ ਆਪਣੇ ਫ਼ਰਜ਼ ਦਾ ਪਾਲਣ ਕਰ ਰਿਹਾ ਹੈ। ਉਸਦੇ ਭੌਂਕਣ 'ਚ ਸੁਭਾਵਿਕਤਾ ਹੈ ; ਮਾਲਕਾਂ ਦੀ ਗਹਿਰੀ ਚੁੱਪ 'ਚ ਅਸੁਭਾਵਿਕਤਾ ਹੈ। ਇਸ ਅਸੁਭਾਵਕਤਾ 'ਚ ਜੋਗਿੰਦਰ ਦੇ ਤਣਾਅ ਦੀ ਸ਼ੁਰੂਆਤ ਨਹੀਂ, ਸਿਖਰ ਹੈ। ਇਸ ਬਾਅਦ ਉਹ ਆਪਣੇ ਜਿਹਾ ਨਹੀਂ ਰਹਿੰਦਾ। ਬਾਹੂਬਲੀ ਬਾਪ ਦਾਦੇ ਦਾ ਬਾਹੂਬਲੀ ਪੁਤਰ ਕਾਇਰਾਂ ਵਾਂਗ ਚੁੱਪ ਹੈ । ਉਸ ਦੀ ਚੁੱਪ ਤੇ ਕੁੱਤੇ ਦੇ ਭੌਂਕਣ ਨਾਲ ਅਰਥਾਂ ਦਾ ਪਿੜ ਤਿਆਰ ਹੁੰਦਾ ਹੈ ।

੨. ਖੌਫ ਦਾ ਨਾਤਾ ਉਨ੍ਹਾਂ ਨਾਲ ਹੈ ਜਿਨ੍ਹਾਂ ਨੂੰ ਜੋਗਿੰਦਰ ਦੀ ਬੇਬੇ 'ਸਿੰਘ ਲੱਗਦੇ ਨੇ' ਕਹਿੰਦੀ ਹੈ। 'ਸਿੰਘ' ਸ਼ਬਦ ਦੇ ਜਾਤੀਗਤ ਤੇ ਇਤਿਹਾਸਕ ਅਰਥ ਹਨ। ਜਾਤੀ-ਗਤ ਚੇਤਨਾ ਪੱਖੋਂ ਜੋਗਿੰਦਰ ਤੇ 'ਸਿੰਘਾਂ' 'ਚ ਕੋਈ ਵੱਖਰਤਾ ਨਹੀਂ। ਉਹ ਵੀ ਹੋਰਨਾਂ ਵਾਂਗ 'ਕੌਮ' ਦੇ ਹਿਤਾਂ ਦਾ ਪੂਰਕ ਬਣਨਾ ਚਾਹੁੰਦਾ ਹੈ ਤੇ ਦਰਬਾਰ ਸਾਹਿਬ 'ਤੇ ਹੋਏ ਹਮਲੇ ਸਮੇਂ ਵਿਰੋਧ ਤੇ ਰੋਸ ਦੇ ਪ੍ਰਗਟਾਵੇ 'ਚ ਉਹ ਸ਼ਾਮਲ ਸੀ। ਪਰ ਦ੍ਰਿਸ਼ਟ ਪਾਠ ਵਿਚ ਮਸਲਾ ਕੁੱਤੇ ਦੀ ਮੌਜੂਦਗੀ ਦਾ ਹੈ। ਦੋ ਵਿਰੋਧੀ ਧਿਰਾਂ ਦੀ ਲੜਾਈ 'ਚ ਕੁੱਤੇ ਦੀ ਮੌਜੂਦਗੀ ਉਸ ਧਿਰ ਦੀ ਜੱਦੋਜਹਿਦ 'ਚ ਵਿਘਣ ਹੈ ਜਿਸ ਨਾਲ ਜੋਗਿੰਦਰ ਦੀ ਜਾਤੀਗਤ ਸਾਂਝ ਹੈ। ਮਸਲਾ ਇਹ ਹੈ : ਬਿਨਾਂ ਮਾਰਿਆਂ ਕੁੱਤੇ ਤੋਂ ਖਲਾਸੀ ਹੋ ਜਾਵੇ । ਜੇ ਮਾਰਨਾ ਹੀ ਹੈ ਤਾਂ ਆਪਣੀ ਹੱਥੀਂ ਕਿਵੇਂ ਮਾਰਿਆ ਜਾ ਸਕਦਾ ਹੈ ? ਸੰਤਾਪ ਦਾ ਕਾਰਨ ਇਹ ਵੀ ਹੈ ਕਿ ਕੁੱਤੇ ਨੂੰ ਮਾਰਨ ਦਾ ਹੁਕਮ ਸਟੇਨਗਨ ਦੀ ਤਾਕਤ ਦਾ ਸਰੀਰ ਦੀ ਤਾਕਤ ਨੂੰ ਹੁਕਮ ਹੈ ਜਿਥੇ ਸੁਣਵਾਈ ਨਹੀਂ । ਹੁਕਮ ਦੀ ਪਾਲਣਾ ਜੇ ਨਹੀਂ ਹੁੰਦੀ ਤਾਂ ਮਨੁੱਖ ਵੀ ਕੁੱਤੇ ਵਾਂਗ ਮਾਰਿਆ ਜਾ ਸਕਦਾ ਹੈ । ਅਜਿਹੀ ਸਥਿਤੀ 'ਚ ਜੋਗਿੰਦਰ ਤੇ ਸਿੰਘਾਂ ਵਿਚਲੀ ਨੇੜਤਾ ਗ਼ਾਇਬ ਹੋ ਜਾਂਦੀ ਹੈ । ਕੁੱਤਾ ਜੋਗਿੰਦਰ ਦੇ ਮੁੱਲ-ਪ੍ਰਬੰਧ ਦਾ ਹਿੱਸਾ ਹੈ, ਪਰ ਉਸਦੇ ਨਿਜੀ ਮੁੱਲਾਂ ਦਾ । ਕੁੱਤਾ ਰੱਖਣਾ ਜਾਂ ਨਾ ਰੱਖਣਾ ਨਿਜੀ ਮਾਮਲਾ ਹੈ ਜਿਸ ਦਾ ਕੌਮ ਨਾਲ ਕੋਈ ਸਬੰਧ ਨਹੀਂ । ਕੌਮ ਦੀ ਖਾਤਰ ਲੜਨ ਵਾਲਿਆਂ ਤੋਂ ਖ਼ੌਫ ਉਤਪੰਨ ਹੋ ਰਿਹਾ ਹੈ। ਜੋਗਿੰਦਰ ਦੇ ਸਵੈ-ਅਭਿਮਾਨ 'ਤੇ ਸੱਟ ਲਗੀ ਹੈ। ਕੌਮ ਦੀ ਖਾਤਰ ਬੰਦੇ ਮਾਰੇ ਤੇ ਮਰੀ ਜਾ ਰਹੇ ਹਨ। ਬਹੁਤੇ ਨਿਦੋਸ਼ੇ ਮਰ ਰਹੇ ਹਨ। ਇਹਨਾਂ ਨਿਦੋਸ਼ਿਆਂ 'ਚ ਕੁੱਤਾ ਵੀ ਸ਼ਾਮਲ ਹੈ। ਨਿਦੋਸ਼ੇ ਮਾਰਨ ਦੀ ਸ਼ੁਰੂਆਤ ਦਰਬਾਰ ਸਾਹਿਬ 'ਤੇ ਹਮਲੇ ਤੋਂ ਹੁੰਦੀ ਹੈ। ਰਾਜ ਸੱਤਾ ਦੀ ਹਿੰਸਾ ਦਾ ਆਪਣਾ ਤਰਕ ਹੈ; ਪ੍ਰਤਿ-ਕਰਮ ਵਜੋਂ ਹੋ ਰਹੀ ਹਿੰਸਾ ਦਾ ਵੀ ਆਪਣਾ ਤਰਕ ਹੈ। ਇਨ੍ਹਾਂ ਦੋਨਾ ਤਰਕਾਂ ਵਿਚ ਜੋਗਿੰਦਰ ਵਰਗਿਆ ਦਾ ਸਵੈ-ਅਭਿਮਾਨ ਖਤਮ ਹੋ ਚੁੱਕਾ ਹੈ, ਕੁੱਤਾ ਕੀ ਸ਼ੈਅ ਹੈ ?

੩. ਸਥਿਤੀ ਅੰਦਰ ਅਜੀਬ ਖਿਚਾਅ ਹੈ। ਤਣਾਅ ਕਾਰਨ ਜੀਵਨ ਮੁੱਲਾਂ 'ਚ ਰਲਗੱਡ ਹੈ। ਸਾਧੇ-ਸੀਤਲ ਨੂੰ ਜੋਗਿੰਦਰ ਦੀ ਕੁੱਤੇ ਬਾਰੇ ਕਮਜ਼ੋਰੀ ਅਜੀਬ ਲਗ ਰਹੀ ਹੈ। ਜੋਗਿੰਦਰ ਦਾ ਖਾਨਦਾਨ ਮਾਰਖੋਰਿਆਂ ਦਾ ਹੈ, ਪਰ ਕੁੱਤੇ ਨੇ ਉਨ੍ਹਾਂ ਦੀ ਸੰਵੇਦਨਾ ਨੂੰ ਟੁੰਬਿਆ ਹੈ। ਪ੍ਰਵਾਰ ਦੇ ਸਭਿਆ-ਚਾਰਕ ਮੁੱਲਾਂ ਵਿਚ ਫਰਕ ਕੁੱਤੇ ਦੀ ਮੌਜੂਦਗੀ ਕਰਕੇ ਆਇਆ ਹੈ। ਕੁੱਤੇ ਨਾਲ ਆਦਮੀ ਦੀ ਜਾਤੀਗਤ ਸਾਂਝ ਨਹੀਂ ਪਰ ਉਹ ਮੋਹ, ਸੰਵੇਦਨਾ ਤੇ ਵਫ਼ਾਦਾਰੀ ਦਾ ਚਿੰਨ੍ਹ ਹੈ। ਜਿਨ੍ਹਾਂ ਨਾਲ ਉਸਦੀ ਤਕੜੀ ਸਾਂਝ ਹੈ, ਉਹ ਹੁਣ ਖੌਫ ਤੇ ਬੇਪ੍ਰਤੀਤੀ ਦੇ ਚਿੰਨ੍ਹ ਹਨ। ਜੋਗਿੰਦਰ ਲਈ ਮਾਨਸਿਕ ਕਲੇਸ਼ ਦੀ ਦੂਜੀ ਪਰਤ ਤਦ ਸ਼ੁਰੂ ਹੁੰਦੀ ਹੈ ਜਦੋਂ ਤੇਜ਼-ਤਰਾਰ ਮੁੰਡਾ ਉਸ ਨੂੰ ਗਲਮੇ ਤੋਂ ਫੜਦਾ ਹੈ। ਮੁੰਡੇ ਕੋਲ ਸਟੇਨਗਨ ਹੈ ਤੇ ਜੋਗਿੰਦਰ ਕੋਲ ਅਣਖ ਤੇ ਸਰੀਰਕ ਬਲ। ਇਹ ਕਿਹੀ ਸਥਿਤੀ ਹੈ ਜਿਥੇ ਘਰ ਦੇ 'ਜੀਅ' ਨੂੰ ਬਿਲੇ ਲਾਉਣ ਦੀ ਮਜ਼ਬੂਰੀ ਹੈ ? ਇਹ ਕਿਹੋ ਜਿਹਾ ਮਾਜਰਾ ਹੈ ਜਿਥੇ ਆਪਣੀ ਹੀ ਧਿਰ ਤੇ ਵਿਰੋਧੀ ਧਿਰ ਦੋਨਾਂ ਵਲੋਂ ਹੇਠੀ ਹੋ ਰਹੀ ਹੈ ? ਇਹ ਸਥਿਤੀ ਕਿਸ ਨੇ ਪੈਦਾ ਕੀਤੀ ਹੈ ? ਬਿਰਤਾਂਤ ਨੂੰ ਏਨੀ ਦੂਰ ਤਕ ਜਾਣ ਦੀ ਲੋੜ ਨਹੀਂ। ਇਨ੍ਹਾਂ ਸਵਾਲਾਂ ਦਾ ਨਾਤਾ ਸੁਖਵੰਤ ਦੇ ਇਸ ਕਥਨ ਨਾਲ ਹੈ : 'ਇੰਜ ਅੰਜਾਈ ਮਰਨ ਦਾ ਕੀ ਫ਼ਾਇਦਾ। ਮਰਾਂਗੇ ਤਾਂ ਕਿਸੇ ਨੂੰ ਮਾਰ ਕੇ ਮਰਾਂਗੇ... ਐਵੇਂ ਭੰਗ ਦੇ ਭਾੜੇ ਨਹੀਂ...' ਤੇਜ਼-ਤਰਾਰ ਮੁੰਡਾ ਸੁਖਵੰਤ ਵੀ ਹੋ ਸਕਦਾ ਸੀ। ਮਹਿੰਦਰ ਠਾਣੇਦਾਰੀ ਕਰਨ ਚਲਾ ਗਿਆ ਤੇ ਮਾਰਿਆ ਗਿਆ। ਮਾਰਿਆ ਸੁਖਵੰਤ ਵੀ ਗਿਆ। ਮਹਿੰਦਰ ਦੀ ਥਾਂ ਸੁਖਵੰਤ ਤੇ ਸੁਖਵੰਤ ਦੀ ਥਾਂ ਮਹਿੰਦਰ ਵੀ ਹੋ ਸਕਦਾ ਸੀ। ਜੋਗਿੰਦਰ ਦਾ ਆਪਣਾ ਵੱਡਾ ਮੁੰਡਾ ਪੁਲਿਸ 'ਚ ਭਰਤੀ ਹੋਣ ਭੇਜ ਦਿੱਤਾ ਗਿਆ। ਜੇ ਉਧਰ ਨਾ ਜਾਂਦਾ

ਤਾਂ ਸਿੰਘਾਂ ਨਾਲ ਰਲ ਜਾਂਦਾ। ਉਹ ਵੀ ਤੇਜ਼-ਤਰਾਰ ਮੁੰਡੇ ਵਾਂਗ ਕਿਸੇ ਹੋਰ ਪਿੰਡ ਦੇ ਜੋਗਿੰਦਰ ਸਿੰਘ ਨੂੰ ਗਲਮੇ ਤੋਂ ਫੜਦਾ। ਹੁਣ ਪੁਲਿਸ ਦੀ ਵਰਦੀ ਪਹਿਨ ਕੇ ਇਸ ਤਰ੍ਹਾਂ ਕਰਦਾ ਹੋਵੇਗਾ। ਤਦ 'ਮਾਰਖੋਰੇ' ਤੇ ਉੱਚੀ ਮੁੱਛ ਵਾਲੀ ਜਾਤੀ ਦਾ ਕੀ ਸੰਕਟ ਹੈ ? ਕੀ ਇਹ ਆਪ ਹੀ ਖੌਫ਼ ਪੈਦਾ ਕਰਨ ਦਾ ਹਥਿਆਰ ਹੈ ਤੇ ਆਪ ਹੀ ਇਸ ਦੀ ਸ਼ਿਕਾਰ ? ਆਪ ਹੀ ਨਿਂਦੋਸ਼ਿਆਂ ਨੂੰ ਕੋਹਣ ਵਾਲੀ ਹੈ ਤੇ ਆਪ ਹੀ ਨਿਰਦੋਸ਼ਿਆਂ 'ਚ ਸ਼ਾਮਲ ? ਇਹ ਬੜੇ ਬੇਚੈਨ ਕਰਨ ਵਾਲੇ ਸੁਆਲ ਹਨ।

੪. ਅਸਲ ਤ੍ਰਾਸਦੀ ਇਨ੍ਹਾਂ ਸੁਆਲਾਂ 'ਚ ਹੈ। ਬਿਰਤਾਂਤਕਾਰ ਦੀ ਟਿਪਣੀ ਹੈ ਕਿ 'ਜੋਗਿੰਦਰ ਨੂੰ ਲੱਗਦਾ ਉਹਦੇ ਹੁਣ ਦਿਨ ਨਹੀਂ ਸਨ। ਹੁਣ ਤਾਂ ਪੰਜਾਬ 'ਤੇ ਕੁਝ ਵੱਖਰੇ ਜਿਹੇ ਹੀ ਦਿਨ ਆਣ ਚੜ੍ਹੇ ਸਨ, ਜਿਨ੍ਹਾਂ ਦੀਆਂ ਧੁੱਪਾਂ ਵਿਚ ਵੀ ਰਾਤ ਦੀ ਕਾਲਖ ਤੇ ਲਹੂ ਦਾ ਰੰਗ ਘੁਲਿਆ ਹੋਇਆ ਸੀ।" ਜਦੋਂ ਆਲੇ ਦੁਆਲੇ ਦੀ ਸਥਿਤੀ 'ਤੇ ਕਾਬੂ ਨਾ ਰਹੇ ਉਦੋਂ ਅਜਿਹੀ ਨਿਰਾਸ਼ਾ ਫੈਲਦੀ ਹੈ। ਇਸ ਘੋਰ ਨਿਰਾਸ਼ਾ ਤੇ ਲਾਚਾਰੀ ਵਿਚ ਜੋਗਿੰਦਰ ਨੂੰ ਕੁੱਤੇ ਤੇ ਉਸ ਪ੍ਰਕਾਰ ਵਾਰ ਕਰਨਾ ਪੈਂਦਾ ਹੈ ਜਿਸ ਤਰ੍ਹਾਂ ਚਿਰ ਪਹਿਲਾਂ ਉਸ ਨੇ ਤਲਵਾਰ ਨਾਲ ਇਕੋ ਵਾਰ 'ਚ ਬਕਰੇ ਨੂੰ ਸਿਰ ਵੱਢ ਕੇ ਮਾਰਿਆ ਸੀ। ਉਸ ਦਾ ਸੰਤਾਪ ਇਸ ਗਲੋਂ ਸਿਖਰ 'ਤੇ ਪੁੱਜਦਾ ਹੈ ਕਿ 'ਘਰ ਦੇ ਜੀਅ' ਨੂੰ ਆਪਣੇ ਬਚਾਉ ਦੀ ਖਾਤਰ ਉਸ ਨੇ ਖਤਮ ਕੀਤਾ। ਸਾਧਾ ਸੀਤਲ ਕੁੱਤੇ ਨੂੰ ਬਿਲੇ ਲਾਉਣ ਲਈ ਜਦੋਂ ਕਹਿੰਦਾ ਤਾਂ ਇਹੀ ਦਲੀਲ ਦੇਂਦਾ ਕਿ ਜੇ ਹੁਕਮ ਨਾ ਮੰਨਿਆ ਤਾਂ 'ਫੌਜਾਂ' ਚੜ੍ਹ ਆਉਣਗੀਆਂ। ਖੌਫ਼ ਨੇ ਹੀ ਉਸ ਤੋਂ ਇਹ ਕਾਰਾ ਕਰਵਾਇਆ। ਬੇਜ਼ੁਬਾਨ ਤੇ ਵਫ਼ਾਦਾਰ ਜੀਅ ਨੂੰ ਮਾਰਨ ਨਾਲ ਉਸ ਨੇ ਆਪਣੀ ਮਰਦਾਨਗੀ ਤੇ ਵਰਿਆਮਗੀ 'ਤੇ ਕਾਟਾ ਫੇਰ ਦਿਤਾ। ਚਾਚਾ ਕਹਿੰਦਾ ਹੈ : 'ਨਾਲੇ ਬਈ ਸਿੰਘ ਤਾਂ ਉਂਜ ਵੀ ਸੱਚੇ ਆ।' ਗੱਲ ਸਿੰਘਾਂ ਦੇ ਸੰਘਰਸ਼ ਤਕ ਪੁੱਜਦੀ ਹੈ, ਪਰ ਸੰਕੇਤ ਮਾਤਰ !

੫. ਮੁੱਖੇ ਨਿਹੰਗ ਦਾ ਬੇਦੋਸ਼ੇ ਜੀਵਾਂ ਨੂੰ ਨਾ ਮਾਰਨ ਦਾ ਦ੍ਰਿੜ ਇਰਾਦਾ ਹੀ ਜੋਗਿੰਦਰ ਨੂੰ ਸਾਵਾਂ ਕਰਦਾ ਹੈ। ਕੁੱਤੇ ਮਾਰਨ ਤੋਂ ਬਾਦ ਜੋ ਮੁਸ਼ਕ ਇਰਦ ਗਿਰਦ ਜੋਗਿੰਦਰ ਨੂੰ ਮਹਿਸੂਸ ਹੁੰਦੀ ਹੈ ਮਾਨਵੀ ਪੱਧਰ 'ਤੇ ਉਸ ਤੋਂ ਛੁਟਕਾਰਾ ਮੁੱਖੇ ਵਰਗੇ ਬੰਦਿਆਂ ਦੀ ਮੌਜੂਦਗੀ ਨਾਲ ਹੀ ਹੋ ਸਕਦਾ ਹੈ। ਮੁੱਖੇ ਦੀ ਕੁੱਤੇ ਨਾ ਮਾਰਨ ਬਾਰੇ ਜ਼ਿਦ ਨਾਲ ਜੋਗਿੰਦਰ ਨੂੰ ਜਾਤੀਗਤ ਤੇ ਨਿੱਜੀ ਵਰਿਆਮਗੀ ਬਹਾਲ ਹੋ ਗਈ ਪ੍ਰਤੀਤ ਹੁੰਦੀ ਹੈ।

......

ਕਹਾਣੀ ਦੀ ਸੰਰਚਨਾ ਬਿਰਤਾਂਤਕਾਰ ਦੀ ਰਚਨਾਤਮਕ ਜਦੋ ਜਹਿਦ ਦੀ ਦੱਸ ਪਾਉਂਦੀ ਹੈ। ਉਸ ਨੂੰ ਕਿਸੇ ਉਚੇਰੇ ਸਮੁੱਚ ਦੀ ਤਲਾਸ਼ ਹੈ ਜਿਸ ਕਾਰਨ ਉਹ ਅਲਪ ਬਿਰਤਾਤਾਂ ਰਾਹੀਂ ਵਿਸਥਾਰ ਪੈਦਾ ਕਰਦਾ ਹੈ। ਗੱਲ ਨੂੰ ਨਿੱਕੇ ਨਿੱਕੇ ਸੰਕੇਤਾਂ ਰਾਹੀਂ ਖਤਮ ਕਰ ਸਕਦਾ ਸੀ ਜੇ ਉਸਦਾ ਕੈਨਵਸ ਨਿੱਕਾ ਹੁੰਦਾ। ਚਾਹੁੰਦਾ ਤਾਂ ਸਾਰੀ ਸਮਗਰੀ ਨੂੰ ਤਿੰਨ ਚਾਰ ਕਹਾਣੀਆਂ 'ਚ ਵੰਡ ਦੇਂਦਾ। ਜੋਗਿੰਦਰ ਨੂੰ ਜਦੋਂ ਤੇਜ਼ ਤਰਾਰ ਮੁੰਡਾ ਗਲਮੇਂ ਤੋਂ ਫੜ ਕੇ ਕੁੱਤੇ ਵਾਂਗ ਖਿੱਚਦਾ ਹੈ, ਬਾਤ ਉਥੇ ਵੀ ਖਤਮ ਹੋ ਸਕਦੀ ਸੀ। ਸੁਖਵੰਤ ਦਾ ਖਾੜਕੂ ਬਣ ਜਾਣ ਤੇ ਮਹਿੰਦਰ ਠਾਣੇਦਾਰ ਦੇ ਮਾਰੇ ਜਾਣ ਦੀ ਸਮੱਗ੍ਰੀ ਅਲੱਗ ਕਹਾਣੀ ਹੈ ਤੇ ਮੁੱਖੇ ਨਿਹੰਗ ਦੀ ਕਹਾਣੀ ਵੀ ਵੱਖਰੀ ਹੋਣ ਦੇ ਸਮਰੱਥ ਹੈ। ਪਰ ਵਰਿਆਮ ਦੇ ਬਿਰਤਾਂਤ ਦੀ ਪਛਾਣ ਇਸ ਗੱਲ 'ਚ ਹੈ ਕਿ ਉਹ ਸੰਕੇਤਾਂ ਨਾਲੋਂ ਘਟਨਾਵਾਂ ਦੇ ਬਿਆਨ ਨੂੰ ਵੱਧ ਮਹੱਤਵ ਦੇਂਦਾ ਹੈ। ਕਿਸੇ ਵੀ ਬਿਰਤਾਂਤ ਦੀ ਅਸਲ ਤਾਕਤ ਬਾਰੀਕ ਬਿਆਨੀ 'ਚ ਹੁੰਦੀ ਹੈ। ਹੋਰ ਕਹਾਣੀਕਾਰ ਪਾਤਰ ਨੂੰ ਪੁਸ਼ਤਾਨੀ, ਮਾਰਖੋਰਾ ਤੇ ਕਿਸੇ ਦੇ ਹੇਠ ਨਾ ਲਗਣ ਵਾਲਾ ਕਹਿ ਕੇ ਗੱਲ ਤੋਰੀ ਰੱਖਦੇ ਹਨ ਪਰ ਵਰਿਆਮ ਇਸ ਗੱਲ ਦਾ ਸੰਚਾਰ ਕਰਨ ਲਈ ਇਸ ਕਹਾਣੀ ਵਿਚ ਪਿਛਲ-ਝਾਤ ਵਾਲੇ ਅਲਪ ਬਿਰਤਾਂਤ ਸਿਰਜਦਾ ਹੈ। ਅਜਿਹਾ ਕਰਨ ਨਾਲ ਪਾਠਕ ਕਹਾਣੀ ਦੀਆਂ ਬਿਰਤਾਂਤਕ ਤੰਦਾਂ ਦਾ ਖਿੱਚਿਆ ਮਸਲੇ ਦੀ ਤਹਿ ਤਕ ਅਚੇਤ ਹੀ ਪੁੱਜ ਜਾਂਦਾ ਹੈ। ਲੰਮੀ ਕਹਾਣੀ ਲਿਖਣ ਵਾਲਿਆਂ ਸਾਹਮਣੇ ਦੋ ਹੀ ਮੁੱਦੇ ਹੁੰਦੇ ਹਨ : ਇਕ ਪਾਠਕ ਨੂੰ ਬਿਰਤਾਂਤਕ ਤਣੀਆਂ ਨਾਲ ਬੰਨ੍ਹ ਕੇ ਕਾਬੂ ਕਰ ਲੈਣਾ ਤਾਂ ਜੋ ਉਹ ਵਿਸ਼ਾਲ ਚਿਤਰਪਟ ਦੇ ਅਧੀਨ ਹੋ ਜਾਵੇ ਤੇ ਬਿਰਤਾਂਤਕ ਸੰਸਾਰ ਉਸ ਦੀ ਭਾਵਨਾ ਤੇ ਚਿੰਤਨ ਦਾ ਅੰਗ ਬਣ ਜਾਵੇ, ਦੂਜਾ, ਅਜਿਹਾ ਕਰਕੇ ਉਹ ਅਰਥਾਂ ਦਾ ਅਸਿੱਧਾ ਤੇ ਦ੍ਰਿਸ਼ਟਾਂਤਮਈ ਢੰਗ ਨਾਲ ਸੰਚਾਰ ਕਰ ਲੈਂਦੇ ਹਨ। ਅਜਿਹੀ ਕਹਾਣੀ ਨੂੰ ਉਹ ਪਾਠਕ ਵੀ ਉੱਨੀ ਖਿੱਚ ਨਾਲ ਪੜ੍ਹਦੇ ਹਨ ਜਿਹੜੇ ਬਾਰੀਕਬੀਨੀ ਵਾਲੇ ਮੁਖ਼ਤਸਰ ਸੰਕੇਤ ਕਿਸੇ ਰਚਨਾ 'ਚੋਂ ਗ੍ਰਹਿਣ ਕਰਨ ਦੇ ਸਮਰੱਥ ਨਹੀਂ ਹੁੰਦੇ। 'ਮੈਂ ਹੁਣ ਠੀਕ ਠਾਕ ਹਾਂ' ਵਿਚ ਇਕ ਹੋਰ ਗੱਲ ਬਾਰੇ ਵੀ ਕਿਆਸ ਕੀਤਾ ਜਾ ਸਕਦਾ ਹੈ। ਉਹ ਹੈ, ਜਿਵੇਂ ਜਿਵੇਂ ਬਿਰਤਾਂਤ ਦੀਆਂ ਪਰਤਾਂ ਨੂੰ ਰਚਨਾਕਾਰ ਬੇਵਰਕਾ ਕਰਦਾ ਹੈ ਉਹ ਉਸਰ ਰਹੇ ਸਮੁੱਚ ਦੇ ਅਨੁਭਵੀ ਦਰਸ਼ਕ ਦਾ ਕਿਰਦਾਰ ਆਪ ਵੀ ਨਿਭਾਅ ਰਿਹਾ ਹੈ। ਇਸ ਸਮੁਚ ਰਾਹੀਂ ਰਚਨਾਕਾਰ

ਖ਼ੁਦ ਆਪਣੇ ਸਰੋਕਾਰਾਂ ਤੇ ਜ਼ਿੰਮੇਵਾਰੀ ਬਾਰੇ ਚੇਤੰਨ ਹੋ ਰਿਹਾ ਹੁੰਦਾ ਹੈ। ਪੰਜਾਬ ਦੇ ਮਾਨਸਿਕ ਤੇ ਬਾਹਰਮੁਖੀ ਘਮਸਾਣ ਦੇ ਪ੍ਰਸੰਗ ਵਿਚ ਲੇਖਕ ਆਪ ਕਿਥੇ ਖੜਾ ਹੈ ? ਉਸਦਾ ਆਪਣਾ ਵਿਵੇਕ ਕੀ ਕਹਿੰਦਾ ਹੈ ? ਅਜਿਹੇ ਸੁਆਲਾਂ ਦੇ ਸਨਮੁਖ ਹੋਣਾ ਕਰੜੀ ਰਚਨਾਤਮਕ ਜਦੋਜਹਿਦ 'ਚੋਂ ਗੁਜ਼ਰਨਾ ਹੈ। ਇਸ ਜਦੋਜਹਿਦ 'ਚੋਂ ਗੁਜ਼ਰ ਕੇ ਹੀ ਵੱਡੇ ਚਿਤਰਪਟ ਨੂੰ ਸੰਭਾਲਿਆ ਜਾ ਸਕਦਾ ਹੈ। ਉਦੋਂ ਮਸਲਾ ਕਹਾਣੀ ਦੇ ਰੂਪ ਦਾ ਨਹੀਂ ਰਹਿੰਦਾ, ਸੱਚ ਦੀ ਤਲਾਸ਼ ਦਾ ਹੋ ਜਾਂਦਾ ਹੈ। ਇਸ ਕਹਾਣੀ 'ਚ ਲੇਖਕ ਧਿਰਵਾਦੀ ਹੈ, ਪਰ ਇਹ ਧਿਰ ਨਿਆਂ ਤੇ ਸੱਚ ਦੀ ਧਿਰ ਹੈ। ਜੋਗਿੰਦਰ, ਮੁੱਖੇ ਨਿਹੰਗ ਤੇ ਟੌਮੀ ਕੁੱਤੇ ਵਰਗੇ ਪਾਤਰਾਂ ਨੂੰ ਤ੍ਰਾਸਦ ਦਵੰਦ 'ਚ ਗ੍ਰਸੇ ਪ੍ਰਸਤੁਤ ਕਰਕੇ ਰਚਨਾਕਾਰ ਪੰਜਾਬ ਦੇ ਗੌਰਵ ਨੂੰ ਬਹਾਲ ਕਰਨ ਵਾਲੀ ਧਿਰ ਦਾ ਅੰਗ ਬਣ ਜਾਂਦਾ ਹੈ। ਬਹੁਤ ਕੁਝ ਰਲਗਡ ਹੋ ਰਿਹਾ ਹੈ। ਰਚਨਾਕਾਰ ਦਾ ਵਿਵੇਕ ਬਿਰਤਾਂਤ ਨੂੰ ਤਦ ਤਕ ਸਮਾਪਤ ਕਰਨ ਲਈ ਤਿਆਰ ਨਹੀਂ, ਨਾ ਉਹ ਆਪ ਸਾਹ ਲੈਂਦਾ ਹੈ ਤੇ ਨਾ ਪਾਠਕ ਨੂੰ ਲੈਣ ਦੇਂਦਾ ਹੈ, ਨਾ ਕਹਾਣੀ ਵਿਧਾ ਦੇ ਰੂਪ ਬਾਰੇ ਆਪ ਚਿੰਤਾ 'ਚ ਫਸਦਾ ਹੈ ਤੇ ਨਾ ਪਾਠਕ ਨੂੰ ਇਸ ਬਾਰੇ ਸੋਚਣ ਦੇਂਦਾ ਹੈ, ਜਦ ਤਕ ਉਹ ਰਲਗਡ 'ਚੋਂ ਤੇ ਧਿਰਵਾਦੀ ਸਿਆਸਤ 'ਚੋਂ ਸੱਚ ਨੂੰ ਬਚਾ ਨਹੀਂ ਲੈਂਦਾ।

... ...

ਇਹ ਕਹਾਣੀ ਖਤਮ ਹੋ ਕੇ ਵੀ ਖਤਮ ਨਹੀਂ ਹੁੰਦੀ। ਜੋਗਿੰਦਰ ਦੇ ਮੱਥੇ ਦਾ ਉਭਾਰ ਲਪਕ ਕੇ ਪਾਠਕ ਦੇ ਮੱਥੇ ਨੂੰ ਚਿਪਕ ਜਾਂਦਾ ਹੈ। ਮੁਸ਼ਕ ਸ਼ਬਦਾਂ ਤੋਂ ਪਾਰ ਹਵਾ 'ਚ ਫੈਲ ਕੇ ਪਾਠਕਾਂ ਦੀਆਂ ਨੱਥਨਾਂ ਨੂੰ ਜ਼ਖਮੀ ਕਰੀ ਜਾਂਦੀ ਹੈ। ਮੁੱਖੇ ਨਿਹੰਗ ਦੀ ਨਿਦੋਸ਼ੇ ਕੁੱਤਿਆਂ ਨੂੰ ਨਾ ਮਾਰਨ ਦੀ ਜ਼ਿਦ ਬਾਰੇ ਸੁਣ ਕੇ ਜੋਗਿੰਦਰ ਤਾਂ ਪਰਚ ਜਾਂਦਾ ਹੈ ਕਿਉਂਕਿ ਡੁੱਬਦੇ ਨੂੰ ਤੀਲੇ ਦਾ ਸਹਾਰਾ ਹੁੰਦਾ ਹੈ, ਪਰ ਪਾਠਕਾਂ ਸਾਹਮਣੇ ਸੁਆਲ ਕਾਇਮ ਹੈ : ਪੰਜਾਬ ਦੀ ਧੁੱਪਾਂ ਤੇ ਮਹਿਕਾਂ ਦੀ ਧਰਤੀ ਦਾ ਸੂਰਜ ਕਿਹੜੀਆਂ ਸ਼ਕਤੀਆਂ ਹਥਿਆ ਰਹੀਆਂ ਹਨ ? ਇਹ ਸੁਆਲ ਕਹਾਣੀ ਦੇ ਦ੍ਰਿਸ਼ਟ ਪਾਠ 'ਚ ਨਹੀਂ ਪੁੱਛਿਆ ਗਿਆ, ਪਰ ਇਸ ਦਾ ਅੰਤਰ-ਪਾਠ ਇਸ ਸੁਆਲ ਨੂੰ ਪਾਠਕਾਂ ਦੇ ਜ਼ਿਹਨ 'ਚ ਛੱਡ ਜਾਂਦਾ ਹੈ। ਪਾਠਕ ਬਿਰਤਾਂਤ ਦੀ ਸਮਾਪਤੀ ਬਾਅਦ ਜੋਗਿੰਦਰ ਵਾਂਗ ਹੀ ਬੇਚੈਨ ਹੋ ਜਾਂਦਾ ਹੈ। ਕਹਾਣੀ ਦਾ ਪਾਤਰ ਤਾਂ ਆਪਣੀ ਸਮਝ ਸ਼ਕਤੀ ਨਾਲ ਆਪਣੇ ਅੰਦਰੋਂ ਆਉਂਦੀ ਮੁਸ਼ਕ ਨੂੰ ਪਾਰ ਕਰ ਜਾਂਦਾ ਹੈ। ਸ਼ੇਰ-ਪੁਤਰਾਂ ਵਾਂਗ ਦੋਬਾਰਾ 'ਠੀਕ ਠਾਕ' ਹੋ ਜਾਂਦਾ ਹੈ। ਪਰ ਉਹ ਆਪਣੇ ਪਿਛੇ ਤਣਾਵਾਂ ਦੇ ਤਾਣੇ-ਬਾਣੇ ਦਾ ਬਲਦਾ ਬਿੰਬ ਛਡ ਗਿਆ ਹੈ। ਵਰਤਮਾਨ ਦੀ ਜੋ ਵਾਸਤਵਿਕਤਾ ਜੋਗਿੰਦਰ ਤੇ ਮੁੱਖੇ ਨਿਹੰਗ ਨੂੰ ਬਿੱਛੂ ਵਾਂਗ ਲੜਦੀ ਰਹੀ ਹੈ, ਉਸ ਤੋਂ ਅਸੀਂ ਵੱਖ ਨਹੀਂ, ਕੋਈ ਵੀ ਪੰਜਾਬ ਦਾ ਪੁੱਤਰ ਵੱਖ ਨਹੀਂ।

---

## ਸਿਰਫ਼ ਕਾਗਜ਼ਾਂ ਵਿਚ

ਆਜ਼ਾਦੀ ਤੋਂ ਪਿੱਛੋਂ ਜਦੋਂ ਪਹਿਲੀ ਵਾਰ ਵੋਟਾਂ ਪਈਆਂ ਸਨ...ਇਹ ਗੱਲ ਤੇਜੂ ਨੇ ਅਨੇਕਾਂ ਵਾਰ ਕੀਤੀ ਸੀ।

ਤੇਜੂ ਹੋਰਨਾਂ ਨਾਲ ਪਿੰਡ ਦੇ ਸਕੂਲ ਵਿਚ ਵੋਟ ਪਾਉਣ ਲਈ ਕਤਾਰ ਵਿਚ ਖੜੋਤਾ ਸੀ ਕਿ ਕਪਤਾਨ ਆਪਣੀ ਖੂੰਡੀ 'ਤੇ ਭਾਰ ਪਾਈ ਝੂਲਦਾ ਆਇਆ ਤੇ ਕਤਾਰ ਚੀਰ ਕੇ ਅੱਗੇ ਨਿਕਲ ਗਿਆ। ਅੰਦਰੋਂ ਵੋਟਾਂ ਪੁਆ ਰਹੇ ਮਾਸਟਰਾਂ ਨੂੰ ਸੰਬੋਧਤ ਹੋਇਆ, "ਅੰਦਰ ਮਾਸਟਰ ਹੰਸ ਰਾਜ ਹੈ ?" "ਹਾਂ ਜੀ ਕਰੋ ਹੁਕਮ।" "ਦੇਖੋ ਮੇਰੀ ਵੋਟ ਬਣੀ ਹੈ ?" "ਜੀ ਬਣੀ ਹੈ" "ਮੇਰਾ ਨਾਂ ਕਿਵੇਂ ਲਿਖਿਆ ਹੈ ?" ਦਰਅਸਲ ਉਸ ਨੂੰ ਸਰਕਾਰ 'ਤੇ ਗੁੱਸਾ ਸੀ ਜਿਸ ਨੇ ਜਣੇ-ਖਣੇ ਨੂੰ ਵੋਟ ਪਾਉਣ ਦਾ ਹੱਕ ਦੇ ਦਿੱਤਾ ਸੀ। ਕਦੀ ਉਸ ਇਕੱਲੇ ਦੀ ਹੀ ਸਾਰੇ ਪਿੰਡ 'ਚੋਂ ਵੋਟ ਹੁੰਦੀ ਸੀ ਤੇ ਹੁਣ........

ਮਾਸਟਰ ਹੰਸ ਰਾਜ ਨੇ ਵੋਟਾਂ ਵਾਲੀ ਸੂਚੀ 'ਚੋਂ ਉਸ ਦਾ ਨਾਮ ਪੜ੍ਹਿਆ, "ਨਾਜ਼ਰ ਸਿੰਘ ਵਲਦ ਜਗੀਰ ਸਿੰਘ"।

ਕਪਤਾਨ ਨਾਜ਼ਰ ਸਿੰਘ ਨੇ ਮੋਢੇ ਝੂਣੇ, "ਸਰਦਾਰ ਨਾਜ਼ਰ ਸਿੰਘ ਨਹੀਂ ਲਿਖਿਆ ?" "ਨਹੀਂ ਜੀ।" "ਕਪਤਾਨ ਨਾਜ਼ਰ ਸਿੰਘ ਨਹੀਂ ਲਿਖਿਆ ?" "ਨਹੀਂ ਜੀ।" ਤੇ ਇਕ ਮਿੰਟ ਲਈ ਹੈਰਾਨ ਹੋਇਆ ਕਪਤਾਨ ਨਾਜ਼ਰ ਸਿੰਘ ਖੜੋਤਾ ਰਿਹਾ। ਫਿਰ ਉਸ ਨੇ ਵੋਟਰਾਂ ਦੀ ਕਤਾਰ ਵਲ ਨਜ਼ਰ ਭਰ ਕੇ ਤੱਕਿਆ ਜਿਵੇਂ ਕੋਈ ਕੀੜਿਆਂ ਕਾਢਿਆਂ ਵੱਲ ਵੇਖ ਰਿਹਾ ਹੋਵੇ।

"ਮੇਰੇ ਤੋਂ ਪਹਿਲਾਂ ਕੀਹਦੀ ਵੋਟ ਹੈ ?" "ਤੇਜਾ ਸਿੰਘ ਵਲਦ ਮੀਹਾਂ ਸਿੰਘ।" "ਹੂੰ ਤੇਜੂ, ਤੇਜਾ ਸਿੰਘ ਤੇ ਕਪਤਾਨ ਨਾਜ਼ਰ ਸਿੰਘ, ਨਿਰਾ ਨਾਜ਼ਰ ਸਿੰਘ .....? ਸਰਦਾਰ ਬਹਾਦਰ ਨਾਜ਼ਰ ਸਿੰਘ......ਨਿਰਾ ਨਾਜ਼ਰ ਸਿੰਘ......ਮੈਂ ਵੋਟ ਪੋਲ ਨਹੀਂ ਕਰਾਂਗਾ" ਤੇ ਉਹ ਕਈਆਂ ਦੇ ਕਹਿੰਦਿਆਂ ਵੀ ਖੂੰਡੀ ਹਿਲਾਉਂਦਾ, ਦੰਦੀਆਂ ਕਰੀਚਦਾ ਬਿਨਾਂ ਵੋਟ ਪਾਏ ਤੁਰ ਗਿਆ ਸੀ।

ਤੇਜੂ ਜਦੋਂ ਵੀ ਕਪਤਾਨ ਦੀ ਇਹ ਗੱਲ ਸੁਣਾਉਂਦਾ ਨਾਲ ਇਹ ਵੀ ਦੱਸਦਾ ਕਿ ਇਹ ਉਹੋ ਹੀ ਸੀ, ਜਿਸ ਨੇ ਪਿੱਛੋਂ 'ਕਪਤਾਨ ਦੇ ਟੱਬਰ' ਨੂੰ 'ਸਿਆਸਤੀ' ਬਣਨ ਲਈ ਆਖਿਆ ਸੀ। ਤੇ ਉਹਨਾਂ ਨੂੰ ਤਸੱਲੀ ਦਵਾਈ ਸੀ ਕਿ ਉਸ ਦਾ ਨਾਂ ਸਿਰਫ ਕਾਗਜ਼ਾਂ ਵਿਚ ਹੀ ਤੇਜਾ ਸਿੰਘ ਹੋਇਆ ਸੀ, ਉਂਜ ਉਹ ਤੇਜੂ ਹੀ ਸੀ। ਤੇ ਉਨ੍ਹਾਂ ਦੇ ਨਾਂ ਨਾਲੋਂ ਸਰਦਾਰ ਸਿਰਫ ਕਾਗਜ਼ਾਂ ਵਿਚੋਂ ਹੀ ਲੱਥਾ ਸੀ ਤੇ ਉਂਜ ਉਹ ਸਰਦਾਰ ਹੀ ਸਨ।......"

"ਡੰਮ੍ਹ" ਕਹਾਣ ਵਿਚੋਂ

# ਵਰਿਆਮ ਸੰਧੂ ਦੀਆਂ ਕਹਾਣੀਆਂ

ਡਾ. ਸੁਰਿੰਦਰ ਸਿੰਘ ਨਰੂਲਾ ਡੀ. ਲਿਟ

ਸੰਧੂ ਦੀਆਂ ਕਹਾਣੀਆਂ ਗੱਲਾਂ ਹਨ, ਸੱਚੀਆਂ, ਕੌੜੀਆਂ ਤੇ ਕਸੈਲੀਆਂ ਅਤੇ ਇਹ ਗੱਲਾਂ ਕਰਦਾ ਵਰਿਆਮ ਸੰਧੂ ਨਿਰਮੋਹੀ ਹੋਣ ਦੀ ਹਦ ਤਕ ਬੇਝਿਜਕ ਹੋ ਜਾਂਦਾ ਹੈ। 'ਤੇਰਾ ਪੁੱਤ ਕਿਵੇਂ', 'ਦਲਦਲ', 'ਵਾਪਸੀ' ਜਾਂ 'ਭੱਜੀਆਂ ਬਾਹੀਂ' ਕੋਈ ਕਹਾਣੀ ਲੈ ਲਵੋ ਸੰਧੂ ਬਿਨਾਂ ਕਿਸੇ ਲਾਗ ਲਪਟ ਦੇ ਆਪਣੀ ਗੱਲ ਕਹਿਣ ਦੀ ਦਲੇਰੀ ਕਰਦਾ ਹੈ।

ਉਸ ਗੱਲਾਂ ਇਕੱਠੀਆਂ ਕੀਤੀਆਂ ਹਨ, ਚੁਗਲਖੋਰੀ ਜਾਂ ਕਾਨਾਫੂਸੀ ਕਰਕੇ ਨਹੀਂ, ਸਗੋਂ ਜੀਵਨ ਦੇ ਪਿੜ ਵਿਚ ਨਿੱਝਕ ਹੋ ਕੇ, ਵਿਚਰ ਕੇ ਆਪਣੇ ਘਰਦਿਆਂ ਤੋਂ, ਬਾਹਰਦਿਆਂ ਤੋਂ ਅਤੇ ਇਨ੍ਹਾਂ ਗੱਲਾਂ ਨੂੰ ਕਹਾਣੀਆਂ ਦਾ ਰੂਪ ਦੇਣ ਲੱਗਿਆਂ ਉਸ ਕਿਸੇ ਮਲੰਗ ਵਾਂਗ ਆਪਣੇ ਕੰਡੀ ਡੰਡੇ ਨੂੰ ਚੌਰਾਹੇ ਦੀ ਦਿਸ਼ਾ ਚੌਕੀ ਤੇ ਬੈਠ ਕੇ ਨਿਸ਼ੰਗ ਹੋ ਕੇ ਖੜਕਾਇਆ ਅਤੇ ਆਂਦੇ ਜਾਂਦੇ ਨੂੰ ਸੱਦਾ ਦੇਂਦਿਆਂ ਆਖਿਆ ਹੈ, "ਲੈ ਬਈ ਤੂੰ ਵੀ ਇਹ ਮਲੰਗਾਂ ਵਾਲਾ ਬਾਟਾ ਛਕ ਲੈ।" ਜਦੋਂ ਇਹ ਬਾਟਾ ਉਸਦੇ ਪਾਠਕ ਛਕਦੇ ਹਨ ਤਾਂ ਉਹ ਵੀ ਟਿਪਣੀ ਤੇ ਸਿਠਣੀ ਕਰਨ ਵਾਲਿਆਂ ਦੀ ਸੱਥ ਵਿਚ ਆ ਬੈਠਦੇ ਹਨ। 'ਡੁੰਮ੍ਹ' ਦੀ ਬਿਰਤਾਂਤਕ ਬਣਤਰ ਨੂੰ ਹੋਰ ਕਿਸੇ ਤਰ੍ਹਾਂ ਬਿਆਨ ਨਹੀਂ ਕੀਤਾ ਜਾ ਸਕਦਾ। ਇਸ ਕਹਾਣੀ ਵਿਚਲੀ ਟਿਪਣੀ ਤੇ ਸਿਠਣੀ ਦੀ ਵਿਉਂਤ ਨਿਰਸੰਦੇਹ ਉਨ੍ਹਾਂ ਮਲੰਗਾਂ ਵਾਲੀ ਹੈ ਜਿਹੜੇ ਮਨ ਆਈ ਨੂੰ ਮੂੰਹ ਆਈ ਦਾ ਰੂਪ ਦੇਂਦੇ ਹੋਏ ਕਿਸੇ ਪਰਕਾਰ ਦੇ ਸਮਾਜਿਕ ਰਖ-ਰਖਾਉ ਨੂੰ ਦ੍ਰਿਸ਼ਟੀ ਗੋਚਰ ਨਹੀਂ ਰਖਦੇ। ਇਸੇ ਕਾਰਣ ਸੰਧੂ ਦੀਆਂ ਕਹਾਣੀਆਂ ਦੇ ਸੰਬਾਦ ਮੂੰਹ ਚੜ੍ਹੇ ਬੋਲਾਂ ਵਾਂਗੂੰ ਸਰਲ ਤੇ ਸਪਸ਼ਟ ਹਨ ਅਤੇ ਉਨ੍ਹਾਂ ਦਾ ਧੁਨੀ ਪ੍ਰਬੰਧ ਵੀ ਇਸ ਵਿਉਂਤ ਵਾਲਾ ਹੈ ਕਿ ਉਸ ਵਿਚੋਂ ਮਨ ਸਿਧ ਹਸਤ ਸਾਧਕਾਂ ਦਾ ਫੱਕੜਪੁਣਾ ਸਾਫ ਦਿਸ ਆਉਂਦਾ ਹੈ। ਜ਼ਰਾ 'ਗੁਰਮੁਖ ਸਿੰਘ' ਨਾਂ ਦੀ ਕਹਾਣੀ ਵਿਚ ਸੰਵਾਦਾਂ ਦਾ ਚੇਤਾ ਕਰੋ ਅਤੇ ਦੇਖੋ ਕਿ ਕਿਸ ਪ੍ਰਕਾਰ ਸਮਾਜਿਕ ਤੇ ਸਭਿਆਚਾਰਕ ਪਰਿਵਰਤਨ ਸਦਕਾ ਮਨੁੱਖੀ ਰਿਸ਼ਤੇ ਅਮਾਨਵੀ ਰੂਪ ਧਾਰਨ ਕਰਦੇ ਹਨ ਅਤੇ ਇਸ ਦਾ ਸਦਕਾ ਮਨੁੱਖੀ ਕਲਪਨਾ ਨਿੱਜੀ ਤੇ ਸਮਾਜਿਕ ਕਲੇਸ਼ ਦਾ ਰੂਪ ਧਾਰ ਲੈਂਦੀ ਹੈ। ਭਾਵੇਂ ਗੁਰਮੁਖ ਸਿੰਘ ਲੱਟੂ ਧਨੀ ਕਿਸਾਨ ਸ਼੍ਰੇਣੀ ਦਾ ਪਾਤਰ ਹੈ ਪਰ ਆਪਣੀ ਕਥਨੀ ਦੇ ਦੰਭ ਅਤੇ ਕਰਨੀ ਦੀ ਅਸਮਾਜਿਕ ਕਰੂਪਤਾ ਦਾ ਸਦਕਾ ਸੰਧੂ ਉਸ ਦੇ ਪਾਤਰ ਨੂੰ ਸਮਾਜਿਕ ਕੁਰਾਹੀਆਂ ਉਤੇ ਪਰਬਲ ਚੋਟ ਕਰਨ ਲਈ ਵਰਤਦਾ ਹੈ।

ਇਸ ਦਾ ਭਾਵ ਇਹ ਨਹੀਂ ਕਿ ਸੰਧੂ ਨੇ ਜੀਵਨ ਦੀ ਤੱਥਾਤਮਕਤਾ ਨੂੰ ਸਾਹਿਤਕ ਹੁਨਰੀ ਪਾਣ ਚੜ੍ਹਾਏ ਬਗੈਰ ਇੰਨ ਬਿੰਨ ਬਿਆਨ ਕਰ ਦਿੱਤਾ ਹੈ। ਸਗੋਂ ਉਸ ਨੇ ਆਪ-ਣੀਆਂ ਅਨੇਕ ਕਹਾਣੀਆਂ ਵਿਚ ਆਪਣੇ ਵਲੋਂ ਇਕੱਤਰ ਕੀਤੀਆਂ ਗੱਲਾਂ ਨੂੰ ਕਮਾਲ ਦੀ ਹੁਨਰੀ ਵਿਉਂਤ ਨਾਲ ਪੇਸ਼ ਕੀਤਾ ਹੈ। ਇਹ ਹੁਨਰੀ ਕਲਾ ਉਸਨੇ ਅਪਣਾਈ ਹੈ ਆਪਣੇ ਤੋਂ ਪਹਿਲਾਂ ਦੇ ਕਹਾਣੀਕਾਰਾਂ ਤੋਂ। ਜਦੋਂ ਆਪਣੀ ਕਿਸੇ ਕਹਾਣੀ ਵਿਚ ਆਪਣੇ ਪਾਤਰਾਂ ਦੇ ਜੀਵਨ ਬ੍ਰਿਤਾਤਾਂ ਨੂੰ ਪਰਤ ਦਰ ਪਰਤ ਫਰੋਲਦਾ ਹੈ ਅਤੇ ਇਸ ਫੋਲਾ ਫਾਲੀ ਨੂੰ ਸਮਾਜ ਵਿਚ ਵਾਪਰੇ ਸਭਿਆਚਾਰਕ ਪਰਿਵਰਤਨ ਨਾਲ ਜੋੜਦਾ ਹੈ ਤਾਂ ਉਹ ਇਕ ਅਜਿਹਾ ਸਮਾਜਿਕ ਕੋਲਾਜ ਚਿਤਰਦਾ ਹੈ ਜਿਹੜਾ ਕਿ ਸਾਨੂੰ ਸੰਤ ਸਿੰਘ ਦੀਆਂ ਮੁਢਲੀਆਂ ਕਹਾਣੀਆਂ 'ਕੀਟਾ ਅੰਦਰ ਕੀਟ' ਜਾਂ 'ਪਾਤਾਲ ਦਾ ਬੰਦਾ' ਦੀ ਯਾਦ ਦੁਆਂਦਾ ਹੈ।

ਸੇਖੋਂ ਦੀਆਂ ਕਹਾਣੀਆਂ ਦਾ ਆਧਾਰ ਵਧੇਰੇ ਕਰਕੇ ਉਸ ਦਾ ਸਿਧਾਂਤਕ ਨਿਸਚਾ ਤੇ ਮਾਰਕਸਵਾਦੀ ਦ੍ਰਿਸ਼ਟੀਕੋਣ ਹੁੰਦਾ ਹੈ। ਇਸ ਦੇ ਟਾਕਰੇ ਤੇ ਸੰਧੂ ਜਦੋਂ ਨਕਸਲਵਾੜੀ ਮੁਹਿੰਮਬਾਜ਼ੀ ਤੋਂ ਬੇਮੁਖ ਹੋ ਕੇ ਇਹ ਸਮਝ ਲੈਂਦਾ ਹੈ ਕਿ ਵਿਕਲੋਤਰੀ ਲਹਿਰ ਤੁਫਾਨ ਦਾ ਰੂਪ ਨਹੀਂ ਧਾਰ ਸਕਦੀ ਤਾਂ ਉਹ ਕਿਸੇ ਇਨਕਲਾਬੀ ਸਿਧਾਂਤਕਾਰ ਦਾ ਪਿਛਲੱਗ ਬਣਨ ਦੀ ਥਾਂ ਸਿੱਧੇ ਰੂਪ ਵਿਚ ਆਪਣੇ ਨਿਜੀ ਅਨੁਭਵ ਉਤੇ ਟੇਕ ਰੱਖਦਾ ਹੈ। ਇਸੇ ਕਰਕੇ ਉਸ ਦੀਆਂ ਕਹਾਣੀਆਂ ਦੀ ਹੁਨਰੀ ਕਲਾ ਸਾਹਿਤਕ ਸਿਧਾਂਤ ਉਤੇ ਨਿਰਭਰ ਹੋਣ ਦੀ ਥਾਂ ਪ੍ਰਚਲਿਤ ਲੋਕ ਰੁਚੀਆਂ ਦੀ ਲਖਾਇਕ ਹੈ। ਉਸਨੇ ਇਹ ਹੁਨਰੀ ਕਲਾ ਨਿਜੀ ਅਧਿਐਨ ਦੀ ਥਾਂ ਨਿਜੀ ਅਨੁਭਵ ਤੋਂ ਵਧੇਰੇ ਅਪਣਾਈ ਹੈ। 'ਭੱਜੀਆਂ ਬਾਹੀਂ' ਦੀ ਹੁਨਰੀ ਵਿਉਂਤ ਨੂੰ ਕਲਾਵੰਤ ਕਹਿਣ ਦੀ ਥਾਂ ਜਗਵੰਤ ਕਹਿਣਾ ਵਧੇਰੇ ਉਚਿਤ ਹੋਵੇਗਾ।

ਜਦੋਂ ਉਹ ਨਿੱਤ ਦੇ ਜੀਵਨ ਵਿਚੋਂ ਆਪਣੀਆਂ ਕਹਾਣੀਆਂ ਦੇ ਵਿਸ਼ੇ ਵਸਤੂ ਚੁਣਦਾ ਹੈ ਤਾਂ ਉਹ ਕਿਸੇ ਤੀਸਰੀ ਅੱਖ ਦੀ ਸਹਾਇਤਾ ਨਹੀਂ ਲੈਂਦਾ ਸਗੋਂ ਆਪਣੀਆਂ ਦੋਹਾਂ ਅੱਖਾਂ ਨਾਲ ਜੋ ਕੁਝ ਦੇਖਦਾ ਹੈ ਉਸਨੂੰ ਬਿਆਨ ਕਰਦਾ ਹੈ। ਸਿਟਾ ਇਹ ਨਿਕਲਦਾ ਹੈ ਕਿ ਉਹ ਯਥਾਰਥਵਾਦੀ ਕਹਾਣੀ-ਕਾਰ ਹੋਣ ਦੀ ਥਾਂ ਯਥਾਰਥਪਰਕ ਕਹਾਣੀਕਾਰ ਹੋ ਨਿੱਬੜਦਾ ਹੈ। ਯਥਾਰਥਵਾਦੀ ਅਤੇ ਯਥਾਰਥਕ ਪਰਕ ਹੋਣ ਵਿਚ ਬੜਾ ਅੰਤਰ ਹੈ। ਇਸ ਅੰਤਰ ਨੂੰ ਸਮਝੇ ਬਗੈਰ ਸੰਧੂ ਦੇ ਪ੍ਰਯੋਜਨ ਤੇ ਪ੍ਰਾਪਤੀ ਦਾ ਨਿਰਪੱਖ ਲੇਖਾ ਜੋਖਾ ਨਹੀਂ ਕੀਤਾ ਜਾ ਸਕਦਾ।

ਸੇਖੋਂ, ਸੁਜਾਨ ਸਿੰਘ, ਸਰਨਾ, ਨਰੂਲਾ, ਵਿਰਕ ਆਦਿ ਯਥਾਰਥਕਵਾਦੀ ਕਹਾਣੀਕਾਰ ਹਨਕਿਉਂਕਿ ਉਨ੍ਹਾਂ ਨੇ ਆਪਣੇ

ਯਥਾਰਥਕਜੀਵਨਅਨੁਭਵ ਨੂੰ'ਵਾਦੀ'(ਪ੍ਰਗਤੀਵਾਦੀ) ਦ੍ਰਿਸ਼ਟੀਕੋਣ ਤੋਂ ਦੇਖਿਆ ਹੈ ਅਤੇ ਜੀਵਨ ਅਨੁਭਵ ਦੇ ਉਨ੍ਹਾਂ ਅੰਸ਼ਾਂ ਨੂੰ ਰੱਦ ਕੀਤਾ ਹੈ ਜਿਹੜੇ ਕਿ ਉਨ੍ਹਾਂ ਦੇ ਵਾਦ ਦੇ ਮੁਨਾਫੀ ਹਨ। ਸੁਜਾਨ ਸਿੰਘ ਤਾਂ ਅਜਿਹਾ ਇੰਨੀ ਦੀਦਾ ਦਲੇਰੀ ਨਾਲ ਕਰਦਾ ਹੈ ਕਿ ਇਸ ਤਰ੍ਹਾਂ ਉਸ ਦੀਆਂ ਬਹੁਤੀਆਂ ਕਹਾਣੀਆਂ ਪ੍ਰਚਾਰਾਤਮਕ ਹੋ ਨਿੱਬੜਦੀਆਂ ਹਨ। ਸੇਖੋਂ ਪੱਛਮੀ ਹੁਨਰੀ ਕਹਾਣੀ ਦੀ ਵਿਉਂਤ ਤੋਂ ਭਲੀ ਪ੍ਰਕਾਰ ਜਾਣੂੰ ਹੈ। ਇਸ ਕਾਰਣ ਉਹ ਸਪਸ਼ਟ ਰੂਪ ਵਿਚ 'ਵਾਦੀ' ਨਹੀਂ ਰਹਿੰਦਾ। ਵਿਰਕ ਦੀ ਵਿਸ਼ੇ ਚੋਣ ਅਜਿਹੀ ਸੁਚੱਜੀ ਹੈ ਕਿ ਉਸ ਨੂੰ ਪੁਨਰ ਪੁਣ ਛਾਣ ਦੀ ਲੋੜ ਨਹੀਂ। ਇਸ ਦੇ ਟਾਕਰੇ ਤੇ ਸੰਧੂ ਅਤੇ ਉਸ ਦੇ ਦੂਸਰੇ ਪੂਰਵ ਪ੍ਰਗਤੀਸ਼ੀਲ ਕਾਲ ਦੇ ਕਹਾਣੀ-ਕਾਰ ਯਥਾਰਥ ਪਰਕ ਹਨ। ਉਹ ਆਪਣੇ ਅਨੁਭਵ ਨੂੰ ਇੰਨ ਬਿੰਨ ਬਿਆਨ ਕਰਦੇ ਹਨ ਅਤੇ ਉਨ੍ਹਾਂ ਵਿਚੋਂ ਬਹੁਤਿਆਂ ਨੂੰ ਇਸ ਗੱਲ ਦੀ ਸੋਝੀ ਨਹੀਂ ਕਿ ਜੀਵਨ ਨੂੰ ਇੰਨ ਬਿੰਨ ਬਿਆਨ ਕਰਨ ਨਾਲ ਕਹਾਣੀ ਦਾ ਭਾਂਡਾ ਛਲਕਣ ਲੱਗਦਾ ਹੈ ਅਤੇ ਬਹੁਤ ਕੁਝ ਵਿਅਰਥ ਹੀ ਅਜਾਈਂ ਚਲੇ ਜਾਂਦਾ ਹੈ। ਇਹ ਹੀ ਗੱਲ ਸੰਧੂ ਦੀਆਂ ਕਹਾਣੀਆਂ ਬਾਰੇ ਆਖੀ ਜਾ ਸਕਦੀ ਹੈ। ਜਦੋਂ ਉਹ ਕਿਸੇ ਘਟਨਾਵਲੀ ਦੀ ਤੈਹਾਂ ਨੂੰ ਪਰਤ ਦਰ ਪਰਤ ਫਰੋਲਦਾ ਹੈ ਤਾਂ ਉਹ ਭੁੱਲ ਜਾਂਦਾ ਹੈ ਕਿ ਉਹ ਨਾਵਲੀ ਵਿਉਂਤ ਨੂੰ ਕਹਾਣੀ ਦੇ ਕਲੇਵਰ ਦੇ ਮੇਚੇ ਦਾ ਬਣਾਉਣ ਦਾ ਜਤਨ ਕਰ ਰਿਹਾ ਹੈ। ਕਦੇ ਘਟਨਾਵਲੀ ਪਾਤਰ ਚਿਤ੍ਰਣ ਨੂੰ ਵਿਗਾੜ ਦੇਂਦੀ ਹੈ ਅਤੇ ਕਦੇ ਪਾਤਰ ਚਿਤਰਣ ਥਾਣੇ ਦੀ ਚੌਕੀ ਦਾ ਵਿਸਤ੍ਰਿਤ ਅੰਦਰਾਜ ਹੋ ਕੇ ਰਹਿ ਜਾਂਦਾ ਹੈ, ਸੰਧੂ ਨੂੰ ਇਸ ਗੱਲ ਦਾ ਤਾਂ ਗਿਆਨ ਹੈ ਕਿ ਹਰੇ ਇਨਕਲਾਬ ਨੇ ਧਨੀ ਕ੍ਰਿਸਾਨੀ ਨੂੰ ਲੋਟੂ, ਸਵੈ-ਕੇਂਦ੍ਰਿਤ, ਹਉਂਵਾਦੀ ਸ਼੍ਰੇਣੀ ਵਿਚ ਬਦਲ ਦਿੱਤਾ ਹੈ। ਉਸ ਨੂੰ ਥੋੜ੍ਹੀ ਭੋਂਇ ਵਾਲੇ ਟੱਬਰ ਦੀਆਂ ਆਂਤ੍ਰਿਕ ਔਕੜਾਂ ਬਾਰੇ ਵੀ ਪਤਾ ਹੈ ਅਤੇ ਉਹ ਖੇਤ ਕਾਮਿਆਂ ਦੇ ਦੁਖ ਦਰਦ ਦਾ ਵੀ ਸਾਂਝੀ ਹੈ ਪਰ ਆਪਣੇ ਅਲਪ ਅਧਿਐਨ ਕਾਰਨ ਉਹ ਹਰੇ ਇਨ-ਕਲਾਬ ਦੇ ਜੁਗ ਪਲਟਾਊ ਕ੍ਰਿਦਾਰ ਨੂੰ ਨਜ਼ਰਅੰਦਾਜ਼ ਕਰਕੇ ਕੇਵਲ ਵਿਅਕਤੀਗਤ ਝੇੜਿਆਂ ਬਾਰੇ ਹੀ ਕਹਾਣੀਆਂ ਲਿਖਦਾ ਹੈ। ਹਰੇ ਇਨਕਲਾਬ ਦੇ ਸਮਸ਼ਟੀਗਤ ਪ੍ਰਭਾਵਾਂ ਨੂੰ ਉਹ ਦ੍ਰਿਸ਼ਟੀ ਉਹਲੇ ਹੀ ਰਹਿਣ ਦੇਂਦਾ ਹੈ।

ਇਸਦਾ ਕਾਰਨ ਲੱਭਣ ਲਈ ਸਾਨੂੰ ਸੰਧੂ ਦੀ ਵਿਅ-ਕਤੀ ਜੀਵਨ ਗਾਥਾ ਨੂੰ ਦ੍ਰਿਸ਼ਟੀ ਵਿਚ ਰੱਖਣਾ ਪਏਗਾ। ਉਹ ਥੋੜ੍ਹੀ ਭੋਇੰ ਦੇ ਸੁਆਮੀ ਕਿਸਾਨ ਘਰਾਣੇ ਦਾ ਜੰਮ ਪਲ ਹੈ। ਉਸ ਨੂੰ ਸਮਾਜਿਕ ਅਨਿਆਇ ਦਾ ਨਿੱਜੀ ਅਨੁਭਵ ਹੈ ਅਤੇ ਨਕਸਲਵਾੜੀ ਲਹਿਰ ਨਾਲ ਉਸ ਦਾ ਥੁੜ੍ਹ-ਚਿਰਾ ਅਨੁਭਵ ਕੇਵਲ ਉਲਾਰੂ ਮੁਹਿੰਮਬਾਜ਼ੀ ਉਤੇ ਅਧਾਰਿਤ ਸੀ। ਇਹ ਪਾਸ਼ ਵਾਂਗ ਸੰਪੂਰਨ ਸਮਰਪਨ ਨਹੀਂ ਸੀ। ਇਸੇ ਕਾਰਨ ਗੁਰਮੁਖ ਸਿੰਘ, ਡੰ ਮੂ, ਸੁਨਹਿਰੀ ਕਿਣਕਾ, ਆਪਣਾ ਆਪਣਾ ਹਿੱਸਾ ਕਹਾਣੀਆਂ ਕੇਵਲ ਯਥਾਰਥਪਰਕ ਅਨੁਭਵ ਹਨ। ਇਹਨਾਂ ਤੋਂ ਕਿਸੇ ਪ੍ਰਕਾਰ ਦੀ ਰਾਜਸੀ ਸੂਝ ਬੂਝ ਜਾਂ ਸਭਿਆਚਾਰਕ ਗਿਆਨ ਦਾ ਪ੍ਰਗਟਾਵਾ ਨਹੀਂ ਹੁੰਦਾ।

ਜਦੋਂ ਉਸ ਨੇ ਆਪਣੀ ਕਹਾਣੀ 'ਅਸਲੀ ਤੇ ਵੱਡੀ ਹੀਰ' ਲਿਖੀ ਤਾਂ ਚੇਤਨ ਰੂਪ ਵਿਚ ਉਸ ਨੇ ਪੰਜਾਬ ਵਿਚ ਪ੍ਰਚਲਤ ਖੱਬੇ ਪੱਖੀ ਲਹਿਰ ਦੇ ਵਿਸ਼ਾਦ ਬਾਰੇ ਆਪਣਾ ਦ੍ਰਿਸ਼ਟੀਕੋਣ ਪੇਸ਼ ਕਰਨ ਦਾ ਜਤਨ ਕੀਤਾ ਪਰ ਗੰਭੀਰ ਚਿੰਤਨ ਦੀ ਥਾਂ ਉਸ ਨੇ ਟਿਪਣੀ ਤੇ ਸਿਠਣੀ, ਭੰਡੀ ਅਤੇ ਕਾਣੀ ਡੰਡੀ ਦੀ ਵਿਉਂਤ ਅਪਣਾ ਕੇ ਇਕ ਗੰਭੀਰ ਮਸਲੇ ਦਾ ਮਜ਼ਾਕ ਹੀ ਉਡਾਇਆ।

'ਭੱਜੀਆਂ ਬਾਹੀਂ' ਸੰਧੂ ਦੀ ਅਤਿ ਸਫਲ ਕਹਾਣੀ ਹੈ ਅਤੇ ਇਸ ਕਹਾਣੀ ਦਾ ਪਾਠ ਸੰਧੂ ਦੀ ਭਾਵੀ ਸਫਲਤਾ ਦੀ ਅਗਾਊਂ ਸੂਚਨਾ ਦੇਂਦਾ ਹੈ। ਛੋਟੀ ਕਿਰਸਾਨੀ ਦੇ ਜੀਵਨ ਦੀਆਂ ਤਲਖੀਆਂ ਨੂੰ ਸੰਧੂ ਨੇ ਸਿਦਕੀ ਈਮਾਨਦਾਰੀ ਨਾਲ ਪੇਸ਼ ਕੀਤਾ ਹੈ। ਇਸ ਸ਼੍ਰੇਣੀ ਦੇ ਜੀਵਨ ਦੇ ਦਵੰਦ ਨੂੰ ਬਿਆਨ ਕਰਨ ਲਗਿਆਂ ਉਹ ਸੱਚ ਜਿਹਾ ਕੌੜਾ ਅਤੇ ਇਨਸਾਫ ਜਿਹਾ ਨਿਰਪੱਖ ਰਿਹਾ ਹੈ।

---

"ਓ ਭਰਾਵਾ ! ਬੰਦੇ ਕਾਹਦੇ ਆਂ—ਅਸੀਂ ਤਾਂ ਡੰਗਰ ਆਂ—ਭਾਰ ਢੋਣ ਵਾਲੇ—" ਉਸ ਆਪਣੇ ਅਧਮੈਲੇ ਕੱਪੜਿਆਂ ਤੇ ਫਿਟਕੇ ਰੰਗ ਵਾਲੇ ਸਵੈਟਰ ਵੱਲ ਵੇਖਿਆ ਤੇ ਫਿਰ ਚੋਰ-ਅੱਖੀਂ ਗਰਮ ਕਮੀਜ਼-ਪਜਾਮੇ ਤੇ ਗਰਮ ਲੋਈ ਦੀ ਬੁੱਕਲ ਵਿਚ ਲਿਪਟੇ ਹਰਿੰਦਰਪਾਲ ਵੱਲ ਵੇਖਿਆ। ਕੇਸਰੀ ਪੱਗ ਹੇਠੋਂ ਬਿੱਲੀਆਂ ਅੱਖਾਂ ਨਾਲ ਤਾਰੇ ਨੂੰ ਘੂਰਦਿਆਂ ਉਹ ਗਾਤਰੇ ਪਈ ਕਿਰਪਾਨ ਨੂੰ ਠੀਕ ਕਰਨ ਲੱਗਾ ਤਾਂ ਉਹਦੀ ਬਾਹੀਂ ਪਏ ਸੋਨੇ ਦੇ ਕੜੇ ਖੜਕੇ। ਹਾਲਤ ਠੀਕ ਨਾ ਹੋਣ ਕਰਕੇ ਸਰਕਾਰ ਨੇ ਪਿਛਲੇ ਦਿਨੀਂ ਦੁਨਾਲੀ ਜਮ੍ਹਾਂ ਕਰ ਲਈ ਸੀ; ਇਸ ਲਈ ਉਹ ਘੜੀ ਕੁ ਪਿੱਛੋਂ ਕਿਰਪਾਨ ਦੇ ਗਾਤਰੇ 'ਤੇ ਹੱਥ ਫੇਰ ਰਿਹਾ ਸੀ। ਤਾਰੇ ਦਾ ਦਿਲ ਕੀਤਾ ਉਹਨੂੰ ਆਖੇ,

"ਭੈਣ ਗੜੁੱਕਾ ! ਬੰਦਿਆਂ ਦੀ ਜੂਨ ਤਾਂ ਤੁਸੀਂ ਲੈ ਗਏ ਓ ਸਾਥੋਂ ਖੋਹ ਕੇ। ਤੁਸੀਂ ਕਰੋ ਵੀ ਕਿਉਂ ਨਾ ਕਰਤਾਰ ਦਾ ਸ਼ੁਕਰ......" ਪਰ ਉਹਦੇ ਮੂੰਹੋਂ ਨਿਕਲਿਆ, "ਮੈਨੂੰ ਲੱਗਦੈ ਕਰਤਾਰ ਵੀ ਦੋ ਨੇ ਓਥੇ—ਇਕ ਤੁਹਾਡਾ ਤੇ ਇਕ ਸਾਡਾ ਭੁੱਖਿਆਂ ਨੰਗਿਆਂ ਦਾ—ਬੈਠਾ ਹੋਊ ਤੁਹਾਡੇ ਰੱਬ ਦੀ ਕੋਠੀ ਦੇ ਬਾਹਰ ਇਕ ਨੁੱਕਰੇ ਸੜਕ 'ਤੇ ਝੁੱਗੀ ਪਾ ਕੇ—।"

'ਭੱਜੀਆਂ ਬਾਹੀਂ' 'ਚੋਂ

# ਵਰਿਆਮਸਿੰਘ ਸੰਧੂ ਦਾ ਕਥਾ-ਜਗਤ

ਡਾ. ਚਮਨ ਲਾਲ

ਵਰਿਆਮ ਸੰਧੂ ਇਸ ਸਮੇਂ ਪੰਜਾਬੀ ਕਹਾਣੀ ਦੇ ਸਭ ਤੋਂ ਪ੍ਰਮੁੱਖ ਹਸਤਾਖਰਾਂ ਵਿੱਚੋਂ ਇੱਕ ਹੈ। ਵਰਿਆਮ ਸੰਧੂ ਨੇ ਸੱਤਵੇਂ ਦਹਾਕੇ ਤੋਂ ਪੰਜਾਬੀ ਸਾਹਿਤ ਵਿੱਚ ਆਪਣੀ ਪਛਾਣ ਬਣਾਈ। ਸ਼ੁਰੂ ਸ਼ੁਰੂ ਵਿੱਚ ਉਸ ਨੇ ਕਵਿਤਾਵਾਂ ਵੀ ਲਿਖੀਆਂ, ਪਰ ਬਾਦ ਵਿਚ ਕਹਾਣੀ ਨੂੰ ਹੀ ਉਸਨੇ ਆਪਣੀ ਲੇਖਣੀ ਦਾ ਮੁਖ ਖੇਤਰ ਬਣਾਇਆ, ਭਾਵੇਂ ਕਦੀ ਕਦਾਈਂ ਉਹ ਆਲੋਚਨਾ ਵਿੱਚ ਵੀ ਆਪਣੀ ਪ੍ਰਤਿਭਾ ਦਾ ਝਲਕਾਰਾ ਦੇ ਜਾਂਦਾ ਹੈ। ਕੁਲਵੰਤ ਸਿੰਘ ਵਿਰਕ ਦੀ ਕਹਾਣੀ ਦਾ ਉਸਨੇ ਆਪਣੀ ਸਮਾਲੋਚਨਾ ਪੁਸਤਕ ਵਿਚ ਚੰਗਾ ਮੁਲਅੰਕਣ ਕੀਤਾ ਹੈ।

ਵਰਿਆਮ ਸੰਧੂ ਦਾ ਪਹਿਲਾ ਕਹਾਣੀ ਸੰਗ੍ਰਹਿ 'ਲੋਹੇ ਦੇ ਹੱਥ', ੧੯੭੧ ਵਿਚ ਛਪਿਆ, ਜਿਸ ਵਿਚ ਉਸ ਦੀਆਂ ਦਸ ਕਹਾਣੀਆਂ ਸ਼ਾਮਲ ਹਨ। ਪੂਰੇ ਦਹਾਕੇ ਬਾਦ ਉਸਦਾ ਦੂਜਾ ਕਹਾਣੀ ਸੰਗ੍ਰਹਿ 'ਅੰਗ ਸੰਗ' ੧੯੮੧ ਵਿਚ ਛਪਿਆ, ਜਿਸ ਵਿਚ ਗਿਆਰਾਂ ਕਹਾਣੀਆਂ ਸ਼ਾਮਲ ਹਨ। ਉਸ ਦਾ ਤੀਜਾ ਤੇ ਹੁਣ ਤਕ ਦਾ ਅੰਤਿਮ ਕਹਾਣੀ ਸੰਗ੍ਰਹਿ 'ਭੱਜੀਆਂ ਬਾਹੀਂ' ੧੯੮੭ ਵਿਚ ਛਪਿਆ, ਜਿਸ ਵਿਚ ਉਸ ਦੀਆਂ ਛੇ ਕਹਾਣੀਆਂ ਸ਼ਾਮਲ ਹਨ। ਇਸੇ ਦੌਰਾਨ ੧੯੭੩ ਵਿਚ ਉਸਨੇ ਸਮਕਾਲੀ ਪੰਜਾਬੀ ਕਹਾਣੀ ਦਾ ਪ੍ਰਤੀਨਿਧ ਸੰਗ੍ਰਹਿ 'ਕਰਵਟ' ਤਿਆਰ ਕੀਤਾ ਅਤੇ ੧੯੮੧ ਵਿਚ ਉਸ ਦੀ ਸਮਾਲੋਚਨਾ ਪੁਸਤਕ 'ਕੁਲਵੰਤ ਸਿੰਘ ਵਿਰਕ ਦਾ ਕਹਾਣੀ ਸੰਸਾਰ' ਵੀ ਛਪੀ। 'ਭੱਜੀਆਂ ਬਾਹੀਂ' ਸੰਗ੍ਰਹਿ ਤੋਂ ਬਾਦ ਵਰਿਆਮ ਸੰਧੂ ਦੀਆਂ ਤਿੰਨ ਹੋਰ ਕਹਾਣੀਆਂ ਛਪ ਕੇ ਚਰਚਾ ਦਾ ਵਿਸ਼ਾ ਬਣੀਆਂ, 'ਚੌਥੀ ਕੂਟ', ਜੋ ੧੯੮੮ ਵਿਚ 'ਸਿਰਜਣਾ' ਵਿਚ ਛਪੀ ਤੇ ਫਿਰ ਲੰਮੀ ਕਹਾਣੀ 'ਮੈਂ ਹੁਣ ਠੀਕ ਠਾਕ ਹਾਂ', ਜੋ ੧੯੯੧ ਵਿਚ 'ਸਿਰਜਣਾ' ਵਿਚ ਛਪੀ। ਮਈ ੧੯੯੨ ਵਿੱਚ 'ਸਿਰਨਾਵਾਂ' ਵਿਚ ਛਪੀ 'ਪ੍ਰਛਾਵੇਂ' ਕਹਾਣੀ ਵੀ ਪੰਜਾਬ ਦੁਖਾਂਤ ਤੇ ਕੇਂਦਰਤ ਹੈ। ਇਸ ਤਰ੍ਹਾਂ ਕੁਲ ਮਿਲਾ ਕੇ ਹੁਣ ਤਕ ਵਰਿਆਮ ਸੰਧੂ ਦੀਆਂ ਕਰੀਬ ਤੀਹ ਕਹਾਣੀਆਂ ਛਪੀਆਂ ਹਨ।

ਵਰਿਆਮ ਸੰਧੂ ਦੇ ਕਹਾਣੀ ਸਾਹਿਤ ਤੇ ਉਪਰੀ ਝਾਤ ਤੋਂ ਸਪਸ਼ਟ ਹੁੰਦਾ ਹੈ ਕਿ ਵਰਿਆਮ ਸੰਧੂ ਕਾਹਲਾ ਲੇਖਕ ਨਹੀਂ ਤੇ ਹੌਲੀ ਹੌਲੀ, ਪਕਿਆਈ ਨਾਲ ਲਿਖਣ ਵਿੱਚ ਯਕੀਨ ਕਰਦਾ ਹੈ। ਇਕ ਚੌਥਾਈ ਸਦੀ ਦੇ ਕਰੀਬ ਫੈਲੇ ਆਪਣੇ ਰਚਨਾ-ਕਾਲ ਵਿਚ ਉਸਨੇ ਕੁੱਲ ਤੀਹ ਕੁ ਕਹਾਣੀਆਂ ਹੀ ਛਪਾਈਆਂ ਹਨ (ਲਿਖੀਆਂ ਭਾਵੇਂ ਵੱਧ ਹੋਣ)। ਪਿਛਲੇ ਕੁਝ ਸਾਲਾਂ ਤੋਂ ਤਾਂ ਇਹ ਹਾਲ ਹੈ ਕਿ ਵਰਿਆਮ ਸੰਧੂ ਦੀ ਕਹਾਣੀ ਜਦ ਵੀ ਛਪਦੀ ਹੈ ਤਾਂ ਕਈ ਮਹੀਨਿਆਂ, ਵਰ੍ਹਿਆਂ ਤੱਕ ਉਹ ਚਰਚਾ ਦਾ ਵਿਸ਼ਾ ਬਣੀ ਰਹਿੰਦੀ ਹੈ। 'ਭੱਜੀਆਂ ਬਾਹੀਂ' ਕਹਾਣੀ ਦੇ ਹੱਕ ਜਾਂ ਵਿਰੋਧ ਵਿਚ ਅਨੇਕਾਂ ਟਿੱਪਣੀਆਂ ਛਪੀਆਂ, ਇਵੇਂ ਹੀ 'ਚੌਥੀ ਕੂਟ' ਨੂੰ ਕਾਫੀ ਪ੍ਰਸੰਸਾ ਪ੍ਰਾਪਤ ਹੋਈ ਤੇ 'ਮੈਂ ਹੁਣ ਠੀਕ ਠਾਕ ਹਾਂ' ਵੀ ਬਹਿਸ ਦਾ ਕੇਂਦਰ ਬਣੀ। ਇਹ ਤਿੰਨ ਕਹਾਣੀਆਂ ਸਮਕਾਲੀ ਪੰਜਾਬ ਦੀ ਸਥਿਤੀ ਤੇ ਅਧਾਰਤ ਕਹਾਣੀਆਂ ਹਨ।

ਵਰਿਆਮ ਸੰਧੂ ਦੀਆਂ ਤਿੰਨ ਦਹਾਕਿਆਂ 'ਚ ਫੈਲੀਆਂ ਇਨ੍ਹਾਂ ਕਹਾਣੀਆਂ ਤੇ ਨਜ਼ਰ ਮਾਰਿਆਂ, ਇਨ੍ਹਾਂ ਵਿਚ ਤਿੰਨ ਸਪਸ਼ਟ ਪੜ੍ਹਾਅ ਨਜ਼ਰ ਆਉਂਦੇ ਹਨ ਤੇ ਤਿੰਨਾਂ ਹੀ ਪੜਾਵਾਂ ਦੇ ਲੱਛਣ ਸਪਸ਼ਟ ਪਛਾਣੇ ਜਾ ਸਕਦੇ ਹਨ। ਕਲਾਤਮਕ ਪਕਿਆਈ ਪਖੋਂ ਇਹ ਤਿੰਨ ਪੜਾਅ ਨਿਰੰਤਰ ਵਿਕਾਸ ਦੀ ਗਵਾਹੀ ਦਿੰਦੇ ਹਨ, ਪਰ ਵਿਸ਼ੇ ਤੇ ਵਿਚਾਰਧਾਰਕ ਪੱਖ ਤੋਂ ਤਿੰਨਾਂ ਪੜ੍ਹਾਵਾਂ ਵਿਚ ਭਿੰਨਤਾਵਾਂ ਤੇ ਅੰਤਰ ਵਿਰੋਧ ਦੇਖੇ ਜਾ ਸਕਦੇ ਹਨ।

ਵਰਿਆਮ ਸੰਧੂ ਦੀ ਕਥਾ—ਯਾਤਰਾ ਦਾ ਪਹਿਲਾ ਪੜਾਅ ਹੈ-'ਲੋਹੇ ਦੇ ਹੱਥ'। ੧੯੭੧ ਵਿਚ ਛਪੇ ਕੁਲ ੭੫ ਕੁ ਸਫੇ ਦੇ ਇਸ ਸੰਗ੍ਰਹਿ ਵਿਚ ਦਸ ਕਹਾਣੀਆਂ ਸ਼ਾਮਲ ਹਨ ਤੇ ਮੁਕਾਬਲਤਨ ਇਨ੍ਹਾਂ ਕਹਾਣੀਆਂ ਨੂੰ ਛੋਟੀਆਂ ਕਹਾਣੀਆਂ ਹੀ ਕਿਹਾ ਜਾ ਸਕਦਾ ਹੈ। ਇਸ ਸੰਗ੍ਰਹਿ ਦੀਆਂ ਕਹਾਣੀਆਂ ਵਿਚੋਂ 'ਅੱਖਾਂ ਵਿਚ ਮਰ ਗਈ ਖੁਸ਼ੀ' ਤੇ 'ਲੋਹੇ ਦੇ ਹੱਥ' ਆਦਿ ਆਪਣੇ ਪਹਿਲੀ ਵਾਰ ਛਪਣ ਦੇ ਸਮੇਂ ਕਾਫੀ ਚਰਚਿਤ ਵੀ ਹੋਈਆਂ ਸਨ। ਇਹ ਕਹਾਣੀਆਂ ਉਸ ਦੌਰ ਦੀਆਂ ਹਨ, ਜਦ ਹਿੰਦੁਸਤਾਨ ਦੇ ਬਾਕੀ ਹਿੱਸਿਆਂ ਵਾਂਗ ਪੰਜਾਬ ਵੀ ਨਕਸਲਬਾੜੀ ਕਿਸਾਨ ਲਹਿਰ ਤੋਂ ਕਾਫੀ ਪ੍ਰਭਾਵਤ ਸੀ ਤੇ ਖਾਸ ਕਰ ਨੌਜਵਾਨ ਪੰਜਾਬੀ ਲੇਖਕ ਇਸ ਲਹਿਰ ਦੇ ਅਸਰ ਅਧੀਨ ਪੁਲਸ ਦੇ ਅਤਿਆਚਾਰਾਂ ਦਾ ਸ਼ਿਕਾਰ ਵੀ ਹੋਏ ਤੇ ਉਨ੍ਹਾਂ ਜੇਲ੍ਹਾਂ ਵੀ ਕੱਟੀਆਂ। ਵਰਿਆਮ ਸੰਧੂ ਵੀ ਉਨ੍ਹਾਂ ਨੌਜਵਾਨ ਲੇਖਕਾਂ ਵਿਚੋਂ ਇਕ ਉਭਰਵਾ ਨਾਂ ਸੀ। ਜੇ ਪਾਸ਼ ਤੇ ਹੋਰ ਕਈਆਂ ਨੇ ਉਨੀਂ ਦਿਨੀਂ ਪੰਜਾਬੀ ਕਵਿਤਾ ਨੂੰ ਨਵਾਂ ਰੰਗ ਰੂਪ ਤੇ ਮੁਹਾਵਰਾ ਪ੍ਰਦਾਨ ਕੀਤਾ ਤਾਂ ਵਰਿਆਮ ਸੰਧੂ ਤੇ ਹੋਰ ਕਹਾਣੀਕਾਰਾਂ ਨੇ ਪੰਜਾਬੀ ਕਹਾਣੀ ਵਿਚ ਇਹ ਨਵਾਂ ਰੰਗ ਰੂਪ ਭਰਿਆ।

'ਲੋਹੇ ਦੇ ਹੱਥ' ਦੀਆਂ ਵਰਿਆਮ ਸੰਧੂ ਦੀਆਂ ਇਹ ਕਹਾਣੀਆਂ ਸਾਡੇ ਸਮਾਜ ਦੇ ਹਰ ਪੱਖੋਂ ਲਤਾੜੇ ਕਿਰਦਾਰਾਂ ਨੂੰ ਰਚਨਾ ਦਾ ਰੂਪ ਦਿੰਦੀਆਂ ਹਨ। ਇਨ੍ਹਾਂ ਕਿਰਦਾਰਾਂ ਵਿੱਚ ਬਿਨਾਂ ਜਵਾਨ ਹੋਇਆਂ ਹੀ ਬੁੱਢੀਆਂ ਹੋ ਜਾਣ ਵਾਲੀਆਂ ਗਰੀਬ ਤੇ

ਇਤਾਣੀਆਂ ਦਲਿਤ ਕੁੜੀਆਂ ਵੀ ਹਨ, ਜਿਵੇਂ 'ਕਾਲੀ ਧੁੱਪ' ਦੀ ਕੁੜੀ, ਭੁੱਖੀ ਮਰਦੀ ਸਕੂਲ ਦੀ ਗਰੀਬ ਕੁੜੀ 'ਦੀਪਾਂ' ਵੀ ਹੈ, ਜੋ 'ਨੰਗਾ ਸੂਰਜ' ਕਹਾਣੀ ਦਾ ਕਿਰਦਾਰ ਬਣਦੀ ਹੈ ਭੁੱਖ ਨਾਲ ਸਰੀਰੋਂ ਠਰੀ ਔਰਤ ਵੀ ਹੈ (ਸਾਂਝ) ਤੇ ਇਸ ਤਰ੍ਹਾਂ ਦੇ ਹੋਰ ਕਿਰਦਾਰ ਵੀ ।

ਕੁਝ ਕਹਾਣੀਆਂ, ਜੋ ਕੁਝ ਲੰਮੀਆਂ ਵੀ ਹਨ, ਜਿਵੇਂ 'ਅੱਖਾਂ ਵਿਚ ਮਰ ਗਈ ਖ਼ੁਸ਼ੀ', ਪ੍ਰਭਾਵ ਪੱਖੋਂ ਵਧ ਬੱਝਵੀਆਂ ਹਨ । ਇਹ ਮਾਸਟਰ ਸ਼ਾਮ ਸੁੰਦਰ ਦੇ ਟੁੱਟੇ ਸੁਪਨਿਆਂ ਦੀ ਕਹਾਣੀ ਹੈ, ਜਿਸ ਨੇ ਬਚਪਨ ਵਿਚੋਂ ਆਪਣੇ ਦੋਸਤ ਮਰ੍ਹਾਜਦੀਨ ਨਾਲ ਮਿਲ ਕੇ ਅੰਗਰੇਜ਼ਾਂ ਦੀ ਗੁਲਾਮੀ ਦਾ ਵਿਰੋਧ ਕਰਨ ਵਾਲੇ ਆਪਣੇ ਅਧਿਆਪਕ ਤੋਂ ਐਂਤਾਂ ਦੀ ਮਾਰ ਖਾਧੀ, ਪਰ ੧੯੪੭ ਦੀ 'ਆਜ਼ਾਦੀ' ਨੇ, ਹਿੰਦੁਸਤਾਨ ਪਾਕਿਸਤਾਨ ਦੀਆਂ ਆਪਸੀ ਲੜਾਈਆਂ ਨੇ, ਘਰ ਦੀਆਂ ਤਬਾਹ ਹੋਈਆਂ ਆਰਥਕ, ਹਾਲਤਾਂ ਨੇ ਉਸ ਨੂੰ ਇਸ ਹਾਲਤ ਵਿਚ ਲੈ ਆਂਦਾ ਕਿ ਉਹ ਤਿਰੰਗੇ ਝੰਡੇ ਨੂੰ ਪਾੜ ਕੇ ਬਸਤਾ ਬਣਾਉਣ ਤਕ ਪਹੁੰਚ ਜਾਂਦਾ ਹੈ-ਉਸ ਦੀ ਇਸ ਮਨੋਦਸ਼ਾ ਨੂੰ ਲੇਖਕ ਨੇ ਇਨ੍ਹਾਂ ਸ਼ਬਦਾਂ ਵਿਚ ਚਿਤਰਿਆ ਹੈ :-

'ਸਾਰਿਆਂ ਦੀਆਂ ਅੱਖਾਂ ਵਿਚ ਪਾਣੀ ਸਿੰਮ ਆਇਆ । ਪਰ ਸ਼ਾਮ ਸੁੰਦਰ ਦੀਆਂ ਆਪਣੀਆਂ ਅੱਖਾਂ ਖੁਸ਼ਕ ਸਨ । ਉਸਨੂੰ ਮਹਿਸੂਸ ਹੋਇਆ ਜਿਵੇਂ ਸਾਰਿਆਂ ਦੀਆਂ ਅੱਖਾਂ ਵਿਚ ਉਹ ਖ਼ੁਸ਼ੀ ਮਰ ਗਈ ਸੀ ਜਿਹੜੀ ਖ਼ੁਸ਼ੀ ਯੂਨੀਅਨ ਜੈਕ ਦੇ ਨੀਵੇਂ ਹੋਣ ਤੋਂ ਪਿਛੋਂ ਤਿਰੰਗੇ ਝੰਡੇ ਦੇ ਉਚੇ ਹੋਣ ਨਾਲ ਆਉਣੀ ਸੀ । ਜਿਸ ਨੂੰ ਉਹ ਕਈ ਸਾਲ ਉਡੀਕਦਾ ਰਿਹਾ ਸੀ ।' (ਅੱਖਾਂ ਵਿਚ ਮਰ ਗਈ ਖ਼ੁਸ਼ੀ', ਸਫਾ ੨੦, ਸੰਗ੍ਰਹਿ 'ਲੋਹੇ ਦੇ ਹੱਥ') ।

ਇਕ ਤਰ੍ਹਾਂ ਨਾਲ ਇਸ ਕਹਾਣੀ ਵਿਚ ਤਿਰੰਗੇ ਨੂੰ ਪਾੜ ਕੇ ਬਸਤਾ ਬਣਾਉਣ ਵਿਚ ਸੰਕੇਤਕ ਸੁਝਾਅ ਵੀ ਹੈ । ਉਹ ਇਹ ਕਿ ਕੌਮੀ ਝੰਡੇ ਜਾਂ ਕੌਮੀ ਸ਼ਾਨ ਬਾਰੇ ਸਿੱਖਿਆ ਦੇਣੀ ਵਧੇਰੇ ਜ਼ਰੂਰੀ ਹੈ ਤੇ ਇਹ ਕੌਮੀ ਸ਼ਾਨ ਝੰਡਿਆਂ ਦੇ ਰੰਗ ਨਾਲ ਨਹੀਂ ਆਉਂਦੀ, ਇਹ ਤਾਂ ਸਮਾਜੀ ਹਾਲਤਾਂ ਦੇ ਬਿਹਤਰ ਹੋਣ ਨਾਲ ਹੀ ਬਣਨੀ ਹੈ । **ਨਿਰਸੰਦੇਹ 'ਅੱਖਾਂ ਵਿਚ ਮਰ ਗਈ ਖ਼ੁਸ਼ੀ', ਸਤਵੇਂ ਦਹਾਕੇ ਦੀ ਪੰਜਾਬੀ ਕਹਾਣੀ ਦਾ ਮੀਲ ਪੱਥਰ ਹੈ ।**

'ਲੋਹੇ ਦੇ ਹੱਥ' ਦੀਆਂ ਕੁਝ ਕਹਾਣੀਆਂ ਵਿਚੋਂ ਵਿਵਸਥਾ ਵਿਚ ਅਣਮਨੁੱਖੀ ਹੋ ਗਏ ਕਿਰਦਾਰਾਂ ਨੂੰ ਵੀ ਪੇਸ਼ ਕੀਤਾ ਗਿਆ ਹੈ । 'ਦੁਖਾਂਤ ਦਾ ਸਫ਼ਰ' ਦੇ ਡਾਕਟਰ/ਨਰਸ, ਮਰੀਜ਼ਾਂ ਪ੍ਰਤੀ ਲਾਪਰਵਾਹ ਤੇ ਸੰਵੇਦਨਹੀਨ ਹਨ ਤੇ ਆਪਣੇ ਸੁਖਾਂ ਵਲ ਰੁਚਤ । ਇਹ ਕਹਾਣੀ ਸਾਡੇ ਹਸਪਤਾਲਾਂ ਦੀ ਦਸ਼ਾ ਦਾ ਹਕੀਕੀ ਬਿਆਨ ਕਰਦੀ ਹੈ ।

'ਰਾਖਾ' ਕਹਾਣੀ ਵਿਚ ਧਰਮ ਆਦਿ ਦੀ ਵਹਿਸ਼ੀ ਭੂਮਿਕਾ ਨੂੰ ਉਘਾੜ ਕੇ ਧਰਮ ਦੀ ਅਸਲੀਅਤ ਬਿਆਨੀ ਗਈ ਹੈ ।

'ਅਨੋਖਾ ਰਾਹੀ' ਕਹਾਣੀ ਵਿਚ ਜ਼ੁਲਮ ਵਿਰੁੱਧ ਲੜਦੇ ਸਕਾਰਾਤਮਕ ਕਿਰਦਾਰਾਂ ਨੂੰ ਚਿਤਵਿਆ ਗਿਆ ਹੈ, 'ਜੇਬ ਕਤਰੇ' ਵਿਚ ਗਰੀਬ ਮੁਲਾਜ਼ਮਾਂ ਤੇ ਵਾਪਰਦੀ ਹੋਣੀ ਚਿਤਰੀ ਗਈ ਹੈ ।

'ਲੋਹੇ ਦੇ ਹੱਥ' ਕਹਾਣੀ, ਜੋ ਪੁਸਤਕ ਦਾ ਸਿਰਲੇਖ ਵੀ ਹੈ, 'ਪੁਲਸ ਮੁਕਾਬਲਿਆਂ' ਦੀ ਹਕੀਕਤ ਬਿਆਨ ਕਰਦੀ ਹੈ । ਸੱਤਵੇਂ ਦਹਾਕੇ ਦੌਰਾਨ ਹਿੰਦੁਸਤਾਨ ਦੀ ਬਾਗੀ ਨੌਜਵਾਨ ਪੀੜ੍ਹੀ ਨੂੰ 'ਜਿਵੇਂ 'ਪੁਲਸ ਮੁਕਾਬਲਿਆਂ' ਦਾ ਢੌਂਗ ਰਚ ਕੇ ਮਾਰ ਮੁਕਾਇਆ ਗਿਆ, ਇਹ ਕਹਾਣੀ ਉਸ ਖੌਫਨਾਕ ਹਕੀਕਤ ਦਾ ਚਿਤਰ ਹੈ । ਪਰ ਇਨ੍ਹਾਂ 'ਮੁਕਾਬਲਿਆਂ' ਨਾਲ ਬਗਾਵਤ ਖਤਮ ਨਹੀਂ ਹੋਈ, ਸਗੋਂ ਉਸ ਦੀਆਂ ਚੰਗਿਆੜੀਆਂ ਹੋਰ ਵੀ ਫੈਲੀਆਂ, ਇਹੋ ਇਸ ਸਕਾਰਾਤਮਕ ਕਹਾਣੀ ਦਾ ਸੰਦੇਸ਼ ਹੈ ।

'ਲੋਹੇ ਦੇ ਹੱਥ' ਦੀਆਂ ਕਹਾਣੀਆਂ ਵਿਚ ਇਕ ਨਵੇਂ ਉਭਰਦੇ ਕਹਾਣੀ ਲੇਖਕ ਦੇ ਅਨੁਭਵਾਂ ਦੀ ਤਾਜ਼ਗੀ ਹੈ ਤੇ ਸੰਘਰਸ਼ ਕਰਦੀ ਲੋਕਾਈ ਪ੍ਰਤੀ ਲੇਖਕ ਦੀ ਭਾਵਨਾਤਮਕ ਸੁਹਿਰਦਤਾ । ਪਰ ਇਨ੍ਹਾਂ ਕਹਾਣੀਆਂ ਵਿਚ ਕਲਾਤਮਕ ਕਚਿਆਈ ਤੇ ਅਨਘੜਭਾ ਦਾ ਪ੍ਰਭਾਵ ਵੀ ਹੈ । ਇਹ ਕਹਾਣੀਆਂ ਪ੍ਰਤੀਬੱਧ ਲੇਖਕ ਦੀਆਂ ਕਹਾਣੀਆਂ ਹਨ ਤੇ ਇਨ੍ਹਾਂ ਕਹਾਣੀਆਂ ਵਿਚੋਂ ਇਕ ਸੰਭਾਵਨਾਸ਼ੀਲ ਲੇਖਕ ਦੀ ਪ੍ਰਤਿਭਾ ਦੀ ਝਲਕ ਵੀ ਦਿਖਾਈ ਦਿੰਦੀ ਹੈ । ਆਪਣੇ ਅਗਲੇ ਕਹਾਣੀ ਸੰਗ੍ਰਹਿ 'ਅੰਗ ਸੰਗ' ਵਿਚ ਲੇਖਕ ਦੀ ਸੰਭਾਵਨਾ ਆਪਣੇ ਆਪਣੇ ਆਪ ਨੂੰ ਉਜਾਗਰ ਕਰਦੀ ਨਜ਼ਰ ਆਉਂਦੀ ਹੈ ।

'ਅੰਗ ਸੰਗ' ਸੰਗ੍ਰਹਿ ਵਿਚ ਛਪੀਆਂ ਗਿਆਰਾਂ ਕਹਾਣੀਆਂ ਵਿਚੋਂ ਵੀ ਵਧੇਰੇ ਕਹਾਣੀਆਂ ਪਹਿਲਾਂ ਪੱਤਰਕਾਵਾਂ ਵਿਚ ਛਪ ਕੇ ਚਰਚਾ ਦਾ ਵਿਸ਼ਾ ਬਣੀਆਂ । 'ਅੰਗ ਸੰਗ', 'ਕਿੱਥੇ ਗਏ', 'ਅਸਲੀ ਤੇ ਵੱਡੀ ਹੀਰ' 'ਡੰਮ੍ਹ' ਆਦਿ ਨੇ ਛਪਣ ਸਾਰ ਹੀ ਸਭ ਪਾਠਕਾਂ, ਆਲੋਚਕਾਂ ਦਾ ਧਿਆਨ ਖਿਚਿਆ ਤੇ ਕਾਫੀ ਨਾਮਣਾ ਖੱਟਿਆ । 'ਅੰਗ ਸੰਗ' ਸੰਗ੍ਰਹਿ ਛਪਣ ਤਕ ਵਰਿਆਮ ਸੰਧੂ ਪੰਜਾਬੀ ਕਹਾਣੀ ਵਿਚ ਆਪਣੀ ਥਾਂ ਸੁਰਖਿਅਤ ਬਣਾ ਚੁਕਿਆ ਸੀ ਤੇ ਉਸ ਦੀ ਕਹਾਣੀ ਨੇ ਕਾਫੀ ਕਲਾਤਮਕ ਪਰਪੱਕਤਾ ਵੀ ਹਾਸਲ ਕਰ ਲਈ ਸੀ, 'ਅੰਗ ਸੰਗ' ਕਹਾਣੀ ਦਾ ਸਿਰਲੇਖ. ਬਾਦ ਵਿਚ 'ਪੰਜਾਬੀ ਟ੍ਰਿਬਿਊਨ' ਦਾ ਲੋਕ ਪ੍ਰੀਅ ਕਾਲਮ ਵੀ ਬਣ ਕੇ ਉਭਰਿਆ ।

'ਅੰਗ ਸੰਗ' ਦੀਆਂ ਕਹਾਣੀਆਂ ਛਪਣ ਤਕ ਵਰਿਆਮ ਸੰਧੂ ਦੀ ਪ੍ਰਤਿਸ਼ਠਾ ਲੰਮੀਆਂ ਕਹਾਣੀਆਂ ਦੇ ਲੇਖਕ ਵਜੋਂ ਵੀ ਬਣ ਚੁਕੀ ਸੀ, ਹਾਲਾਂ ਕਿ ਉਸ ਦੇ ਪਹਿਲੇ ਸੰਗ੍ਰਹਿ ਦੀਆਂ ਕਹਾਣੀਆਂ ਕਾਫੀ ਛੋਟੀਆਂ ਸਨ, ਪਰ ਉਸ ਵਿਚ ਲੰਮੀਆਂ ਕਹਾਣੀਆਂ ਲਿਖਣ ਦੀ ਪ੍ਰਵਿਰਤੀ ਤੇ ਪ੍ਰਤਿਭਾ ਦੋਵੇਂ ਝਲਕ ਰਹੀਆਂ ਸਨ, ਇਹੋ ਪ੍ਰਵਿਰਤੀ ਤੇ ਪ੍ਰਤਿਭਾ 'ਅੰਗ ਸੰਗ' ਤੇ ਬਾਦ ਵਿਚ 'ਭੱਜੀਆਂ ਬਾਹੀਂ' ਸੰਗ੍ਰਹਿ ਵਿਚ ਸਪਸ਼ਟਤਾ ਨਾਲ ਉਭਰ ਕੇ ਸਾਹਮਣੇ ਆਈ।

'ਅੰਗ ਸੰਗ' ਸੰਗ੍ਰਹਿ ਦੀ ਪਹਿਲੀ ਕਹਾਣੀ ਸੰਗ੍ਰਹਿ ਦੀ ਸਿਰਲੇਖ ਕਹਾਣੀ ਹੈ। ਇਸ ਕਹਾਣੀ ਵਿਚ ਮੱਧ ਵਰਗੀ ਪਰਵਾਰਾਂ ਵਿਚੋਂ ਰਿਸ਼ਤਿਆਂ ਦੇ ਥੋਥ ਨੂੰ ਉਘਾੜਿਆ ਗਿਆ ਹੈ, ਭਾਵੇਂ ਕਿ 'ਅੰਗ ਸੰਗ' ਦਾ ਇਹ ਮੱਧ ਵਰਗੀ ਪਰਿਵਾਰ ਪੇਂਡੂ ਕਿਰਸਾਣੀ ਪਿੱਠ ਭੂਮੀ ਵਿਚੋਂ ਹੈ। ਕਰਤਾਰ ਸਿੰਘ ਦੀ ਮੌਤ ਬਾਦ ਉਸਦੇ ਵੱਡੇ ਮੁੰਡੇ, ਤੀਜੇ ਦਰਜੇ ਦੇ ਮੁਲਾਜ਼ਮ ਅਮਰੀਕ ਨੂੰ ਨਾਨਕੇ 'ਜ਼ਿੰਮੇਵਾਰੀ ਦੀ ਪੱਗ' ਬੰਨ੍ਹ ਗਏ ਸਨ ਪਰ ਅਮਰੀਕ ਲਈ ਇਹ ਪੱਗ ਬੜੀ ਮਹਿੰਗੀ ਹੈ, ਕਿਉਂਕਿ ਉਸਨੂੰ ਵਿਰਸੇ ਵਿਚ ਪਿਓ ਦੇ ਛੱਡੇ ਕਰਜ਼ੇ ਹੀ ਮਿਲਦੇ ਹਨ। ਉਸਦਾ ਪਿਓ ਕਰਤਾਰ ਸਿੰਘ ਸਾਰੀ ਉਮਰ ਅਫੀਮੀ ਸ਼ਰਾਬੀ ਰਿਹਾ, ਕਿਉਂਕਿ ਕਰਤਾਰ ਸਿੰਘ ਦਾ ਪਿਓ ਸਿੰਘਾਪੁਰੋਂ ਕਮਾਈਆਂ ਭੇਜਦਾ ਰਹਿੰਦਾ ਸੀ, ਪਰ ਉਸਦੇ ਮਰਨ ਮਗਰੋਂ ਕਰਤਾਰ ਸਿੰਘ ਜ਼ਮੀਨ ਗਹਿਣੇ ਰੱਖ ਖਾਈ ਜਾ ਰਿਹਾ ਸੀ। ਉਹਦੇ ਮਰਨ ਮਗਰੋਂ ਰਸਮੀ ਰੋਣ ਧੋਣ ਬਾਦ ਜਦ ਘਰ ਦੀ ਅਸਲੀ ਸਥਿਤੀ ਤੇ 'ਰੌਸ਼ਨੀ' ਪੈਂਦੀ ਹੈ ਤਾਂ ਘਰ ਦੇ ਜੀਅ ਕਹਿ ਉਠਦੇ ਹਨ-'ਇਸ ਹਿਸਾਬ ਨਾਲ ਤਾਂ ਜਿਹੜੀ ਦੋ ਕਿੱਲੇ ਬਚਦੀ ਸੀ-ਜੇ ਜਿਉਂਦਾ ਰਹਿੰਦਾ ਤਾਂ ਉਹ ਵੀ ਗਹਿਣੇ ਪੈ ਜਾਣੀ ਸੀ' × × ਤੇ ਦੂਜਾ ਕਹਿੰਦਾ ਹੈ-'ਓ ਮੈਂ ਤਾਂ ਆਹਨਾ ਭਾਅ ਜੀ! ਅਜੇ ਵੀ ਵੇਲੇ ਸਿਰ ਮਰ ਗਿਆ। ਚੰਗਾ ਈ ਹੋਇਆ ਇਹ ਵੀ......' (ਸਫਾ ੨੧, 'ਅੰਗ ਸੰਗ')।

'ਅੰਗ ਸੰਗ' ਕਹਾਣੀ ਵਿਚ ਵਰਿਆਮ ਸੰਧੂ ਨੇ ਮਨੁੱਖ ਦੇ ਗੈਰ-ਮਨੁਖੀ ਹੁੰਦੇ ਜਾਣ ਦੀ ਹੋਣੀ ਨੂੰ ਇਕ ਵਿਅੰਗਮਈ ਪਰ ਮਾਰਮਕ ਰੂਪ ਦਿਤਾ ਹੈ।

'ਕਿੱਥੇ ਗਏ' ਵੀ ਉਸ ਦੀ ਬਹੁਚਰਚਤ ਤੇ ਮਹੱਤਵ-ਪੂਰਣ ਕਹਾਣੀ ਹੈ। ਇਸ ਕਹਾਣੀ ਵਿਚ ਪ੍ਰੇਮ ਚੰਦ ਵਾਂਗ ਕਿਰਸਾਣੀ ਦੇ ਜ਼ਮੀਨੋਂ ਛੁਟ ਕੇ ਮਜ਼ਦੂਰ ਬਨਣ ਦੀ ਦਰਦਨਾਕ ਕਥਾ ਚਿਤਵੀ ਗਈ ਹੈ ਤੇ ਇਹ ਮਜੂਰੀ ਵੀ ਉਸ ਦੀ ਮੁਕਤੀ ਨਹੀਂ, ਸਗੋਂ ਉਸਦੀ ਹੋਰ ਵਧੇਰੇ ਦੁਰਦਸ਼ਾ ਲੈ ਕੇ ਆਉਂਦੀ ਹੈ। ਬਚਨੇ ਦਾ ਮਿਹਨਤ ਮਜੂਰੀ ਕਰਕੇ ਖਰੀਦਿਆ ਨਵਾਂ ਸਾਈਕਲ ਜਦ ਸ਼ਹਿਰ ਵਿਚ ਚੋਰਾਂ ਦੀ ਭੇਟ ਹੋ ਜਾਂਦਾ ਤਾਂ ਬਚਨੇ ਦਾ ਸਾਰਾ ਤਵਾਜ਼ਨ ਹੀ ਹਿੱਲ ਜਾਂਦਾ ਹੈ। ਬਚਨੇ ਦੇ ਮਜ਼ਦੂਰ ਬਨਣ ਦੀ, ਨੰਬਰਦਾਰਾਂ ਹੱਥੋਂ ਮੁਕਦਮੇਬਾਜ਼ੀ ਵਿਚ ਭਰਾ ਪਿਓ ਦੇ ਬਰਬਾਦ ਹੋਣ ਬਾਦ, ਮਜ਼ਦੂਰ ਬਨਣ ਬਾਦ ਵੀ, ਜਦ ਉਹ ਜ਼ਿੰਦਗੀ ਨੂੰ ਸੰਭਾਲ ਨਹੀਂ ਪਾਉਂਦਾ ਤਾਂ ਉਹ ਮਾਂ-ਭਰਾ ਨੂੰ ਯਾਦ ਕਰਦਾ ਰੋਂਦਾ ਰਹਿੰਦਾ ਹੈ—

ਕਿੱਥੇ ਗਿਆ ਤੇਰਾ ਸੁੱਚਾ ਵੀਰ
ਤੇ ਕਿੱਥੇ ਗਈ ਤੇਰੀ ਮਾਂ ?
ਕਿੱਥੇ ਗਏ ਤੇਰੇ ਛੰਨਾ ਤੇ ਢਾਰੇ,
ਕਿੱਥੇ ਗਏ ਅੰਬ ਦੀ ਛਾਂ ?

'ਕਿੱਥੇ ਗਏ' ਵਰਿਆਮ ਸੰਧੂ ਦੀਆਂ ਸਭ ਤੋਂ ਵਧ ਮਾਰਮਕ ਤੇ ਯਥਾਰਥਕ ਕਹਾਣੀਆਂ ਵਿਚੋਂ ਇਕ ਹੈ।

'ਡੁੱਬਦਾ ਚੜ੍ਹਦਾ' ਕਹਾਣੀ ਵਿਚੋਂ ਸਰਕਾਰੀ ਹੋ ਗਏ ਕਾਮਰੇਡਾਂ ਦੀ ਪਤਨ ਦੀ ਯਥਾਰਥਕ ਸਥਿਤੀ ਨੂੰ ਬਿਆਨਿਆ ਗਿਆ ਹੈ। 'ਅਸਲੀ ਤੇ ਵੱਡੀ ਹੀਰ' ਕਹਾਣੀ ਵਿਚੋਂ ਵੀ ਕਮਿਊਨਿਸਟਾਂ ਦੀ ਫੁੱਟ ਨੂੰ ਵਿਸ਼ਾ ਬਣਾਇਆ ਗਿਆ ਤੇ ਕਮਿਊਨਿਸਟਾਂ ਨੂੰ ਪਰਦੇਸਾਂ ਦੀ ਧਰਤੀ ਤੋਂ ਪ੍ਰੇਰਤ ਹੋਣ ਤੇ ਵਿਅੰਗ ਕੀਤਾ ਹੈ—'ਸੋ ਹਾਲ ਸਾਡੇ ਭਾਰਤੀ ਕਾਮਰੇਡਾਂ ਦਾ ਏ...... ਇਹਨਾਂ ਦਾ ਵੀ ਇਕ ਪੈਰ ਚੀਨ ਤੇ ਇਕ ਰੂਸ 'ਚ ਅਤੇ ਉਸ ਛਾਲ ਆਂਗੂ ਥੋੜਾ ਜਿਹਾ ਪੈਰ ਭਾਰਤ 'ਚ ਲਾਉਂਦੇ ਨੇ......ਖਬਰੇ ਕੰਡੇ ਚੁਭਦੇ ਹੋਣ...... 'ਅੰਗ ਸੰਗ', ਸਫਾ ੭੬) 'ਖਬਰੇ ਕੰਡੇ ਚੁਭਣ' ਵਿਚ ਦੂਹਰਾ ਵਿਅੰਗ ਹੈ ਭਾਵ ਭਾਰਤ ਦੀ ਧਰਤੀ ਤੇ ਪੈਰ ਲਾਉਣ ਨਾਲ ਇਥੋਂ ਦੀਆਂ ਸਮਸਿਆਵਾਂ ਨਾਲ ਟਕਰਾਉਣਾ ਪਵਗਾ ਤੇ ਇਨ੍ਹਾਂ ਦੇ ਹਕੀਕੀ ਹੱਲ ਲਭਣੇ ਪੈਣਗੇ, ਜੋ ਚੀਨ-ਰੂਸ ਬਹਿਸਾਂ ਵਿਚ ਪੈ ਕੇ ਟਲੇ ਰਹਿੰਦੇ ਹਨ। ਉਂਜ 'ਡੁੱਬਦਾ ਚੜ੍ਹਦਾ' ਤੇ 'ਅਸਲੀ ਤੇ ਵੱਡੀ ਹੀਰ' ਕਹਾਣੀਆਂ ਕੁਝ ਅੰਤਰ ਵਿਰੋਧੀ ਸੁਰ ਵੀ ਰਖਦੀਆਂ ਹਨ, ਕਿਉਂਕਿ 'ਡੁੱਬਦਾ ਚੜ੍ਹਦਾ' ਕਹਾਣੀ ਵਿਚ ਕਾਮਰੇਡਾਂ ਦਾ ਸਰਕਾਰੀਕਰਣ ਤੇ ਪਤਿਤ ਅਵਸਥਾ ਦਿਖਾ ਕੇ ਕਮਿਊਨਿਸਟ ਲਹਿਰ ਵਿਚ ਵੱਖਰੇ ਰਾਹਾਂ ਨੂੰ ਇਕ ਹੱਦ ਤਕ ਸਹੀ ਵੀ ਦਿਖਾਇਆ ਗਿਆ ਹੈ।

'ਤਾਰ ਉਤੇ ਤੁਰਦਾ ਆਦਮੀ' ਕਹਾਣੀ ਵਿਚ ਵਿਅੰਗ ਦਾ ਪੱਧਰ ਉਚਾ ਨਹੀਂ ਸਗੋਂ ਕੁਝ ਹੱਦ ਤਕ ਵਿਰੂਪੀਕਰਣ ਹੀ ਹੈ।

'ਸੁਨਹਿਰੀ ਕਿਣਕਾ' ਵੀ 'ਅੰਗ ਸੰਗ' ਸੰਗ੍ਰਹਿ ਦੀਆਂ ਚੰਗੀਆਂ ਕਹਾਣੀਆਂ ਵਿਚੋਂ ਇਕ ਹੈ ਜਿਸ ਵਿਚ ਘੱਟ ਜ਼ਮੀਨੇ ਕਿਰਸਾਣਾਂ ਦੀ ਦੁਖਦਾਈ ਹੋਣੀ ਨੂੰ ਵਿਸ਼ਾ ਬਣਾਇਆ ਗਿਆ ਹੈ ਤੇ ਫਿਰ ਪਰਵਾਰਕ ਰਿਸ਼ਤਿਆਂ ਵਿਚਲੇ ਥੋਥ ਨੂੰ ਵੀ ਉਘਾੜਿਆ ਗਿਆ ਹੈ। ਜਵਾਨੀ ਦਾ ਤਕੜਾ

ਫੌਜੂ ਆਪ ਤਾਂ ਕਬੀਲਦਾਰ ਨਹੀਂ ਬਣ ਸਕਿਆ, ਭਰਾ ਦੇ ਟੱਬਰ ਨੂੰ ਹੀ ਆਪਣਾ ਟੱਬਰ ਸਮਝਦਾ ਰਿਹਾ, ਬਲਕਿ ਭਰਾ ਦੀ ਘਰ ਵਾਲੀ ਦੇ ਢਿੱਡੋਂ ਇਕ ਮੁੰਡਾ ਤਾਂ ਉਸ ਦੀ ਸੰਤਾਨ ਸੀ, ਪਰ ਉਸ ਆਪਣੀ ਸੰਤਾਨ ਨੇ ਵੀ ਉਸ ਦੀ ਜੋ ਗਤ ਬਣਾਈ, ਉਸ ਨਾਲ ਪੰਜਾਬ ਦੀ ਪੇਂਡੂ ਕਿਰਸਾਣੀ ਦੇ ਘਰੇਲੂ ਰਿਸ਼ਤਿਆਂ ਵਿਚੋਂ ਜ਼ਮੀਨ/ਜਾਇਦਾਦ ਦੇ ਅਣਮਨੁੱਖੀ ਦਖ਼ਲ ਦਾ ਕਰੂਰ ਚਿਹਰਾ ਉਘੜ ਆਉਂਦਾ ।

'ਡੁੰਮ੍ਹ' ਸੰਗ੍ਰਹਿ ਦੀ ਅੰਤਮ ਤੇ ਬਹੁਤ ਬਹੁਚਰਚਤ ਕਹਾਣੀ ਹੈ, ਇਸ ਵਿਚ ਪੰਜਾਬ ਦੇ ਪੇਂਡੂ ਕਿਰਦਾਰਾਂ ਵਿਚੋਂ ਟਾਈਪ ਕਿਰਦਾਰ ਨੂੰ 'ਤੇਜੂ ਵਿੰਗੜ' ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ । 'ਘਾਣੀ ਗੇੜ ਤੇ ਸਿਲਸਿਲਾ ਆਹ' ਦੇ ਤਕੀਆ ਕਲਾਮ ਨਾਲ ਤੇਜੂ ਕੁਝ ਹਾਸੇ-ਵਿਅੰਗ ਤੇ ਕੁਝ ਕੁੜੱਤਣ ਵਿਚ ਪਿੰਡ ਦੇ ਘੜੰਮ ਚੌਧਰੀਆਂ ਦੇ ਅਸਲ ਚਿਹਰੇ ਨੰਗੇ ਕਰਦਾ ਰਹਿੰਦਾ ਹੈ ਤੇ ਸਿੱਧੇ ਜੱਟ ਨੂੰ ਲੋਕਾਂ 'ਵਿੰਗੜ' ਬਣਾ ਦਿਤਾ ਤੇ ਉਸ ਜ਼ਿੰਦਾ ਦਿਲ ਹਸਮੁਖ ਇਨਸਾਨ ਦੇ ਮਰਨ ਤੇ ਪਿੰਡ ਦੇ ਚੌਧਰੀ ਉਸ ਦੇ ਕਫਨ ਲਈ 'ਦਾਨੀ' ਬਣ ਸੁਰਖ਼ੁਰੂ ਮਹਿਸੂਸ ਕਰਦੇ ਹਨ । ਨਿਰਸੰਦੇਹ 'ਡੁੰਮ੍ਹ' ਦਾ ਕਿਰਦਾਰ ਤੇਜੂ ਪੰਜਾਬੀ ਕਹਾਣੀ ਵਿਚ ਅਭੁੱਲ ਦਰਜਾ ਰਖਦਾ ਹੈ ।

'ਅੰਗ ਸੰਗ' ਸੰਗ੍ਰਹਿ ਦੀਆਂ ਕਹਾਣੀਆਂ ਤੋਂ ਸਪਸ਼ਟ ਹੈ ਕਿ ਵਰਿਆਮ ਸੰਧੂ ਦੀ ਕਲਾ ਵਿਚ ਪ੍ਰੌੜ੍ਹਤਾ ਆਈ ਹੈ ਤੇ ਉਸ ਨੇ ਜੀਵਨ-ਯਥਾਰਥ ਤੋਂ ਆਪਣੀ ਲੇਖਣ ਸਮੱਗਰੀ ਲੈ ਕੇ ਯਥਾਰਥ ਨੂੰ ਕਲਾਤਮਕ ਰੂਪ ਦਿੱਤਾ ਹੈ ਅਤੇ ਜਿਸ ਨਾਲ ਉਸ ਦਾ ਪੰਜਾਬੀ ਕਹਾਣੀ ਵਿਚ ਇਕ ਸੁਨਿਸ਼ਚਿਤ ਸਥਾਨ ਵੀ ਬਣਿਆ । 'ਅੰਗ ਸੰਗ' ਵਿਚੋਂ ਉਸ ਨੇ ਵਿਚਾਰ-ਧਾਰਾ ਨੂੰ ਕਹਾਣੀਆਂ ਦਾ ਅੰਦਰੂਨੀ ਅੰਗ ਬਣਾਇਆ ਹੈ, ਉਪਰੋਂ ਥੋਪਿਆ ਨਹੀਂ ।

੧੯੭੮ ਵਿਚ ਹੋਏ ਸਿਖ ਨਿਰੰਕਾਰੀ ਝਗੜੇ ਤੇ ਬਾਦ ਵਿਚ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਪੰਜਾਬ ਵਿਚ ਇਕ ਸ਼ਕਤੀ ਦੇ ਸੰਕੇਤ ਚਿੰਨ੍ਹ ਵਜੋਂ ਉਭਰਣ ਬਾਦ ਪੰਜਾਬ ਦੀਆਂ ਸਮਾਜੀ ਰਾਜਨੀਤਕ ਹਾਲਤਾਂ ਨੇ ਨਵਾਂ ਮੋੜ ਕੱਟਿਆ । ਕੇਂਦਰ ਦੀ ਕਾਂਗਰਸ ਸਰਕਾਰ ਨੇ ਆਪਣੇ ਸਿਆਸੀ ਸ਼ਰੀਕਾਂ ਅਕਾਲੀਆਂ ਨੂੰ ਗੁੱਠੇ ਲਾਉਣ ਲਈ ਧਰਮ ਨੂੰ ਸਿਆਸੀ ਪੈਂਤੜੇ ਵਜੋਂ ਵਰਤਣਾ ਸ਼ੁਰੂ ਕੀਤਾ ਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਬਰਾਬਰ ਦੀ ਸ਼ਕਤੀ ਉਭਾਰਣ ਵਿਚ ਭੂਮਿਕਾ ਨਿਭਾਈ । ਇਨ੍ਹਾਂ ਸਾਰੀਆਂ ਗੱਲਾਂ ਨੇ ਪੰਜਾਬ ਦੀ ਸਮਾਜੀ-ਸਿਆਸੀ ਜ਼ਿੰਦਗੀ ਦੇ ਤਵਾਜ਼ਨ ਨੂੰ ਬੁਰੀ ਤਰ੍ਹਾਂ ਪ੍ਰਭਾਵਤ ਕੀਤਾ ਤੇ ਪੰਜਾਬ ਦੀਆਂ ਹਾਲਤਾਂ ਤੇਜ਼ੀ ਨਾਲ ਵਿਗੜਣ ਲਗੀਆਂ । ੧੯੮੩ ਤੋਂ ਬਾਦ ਤਾਂ ਕਤਲੋ-ਗਾਰਤ ਦਾ ਅਣ ਕਿਆਸਿਆ ਦੌਰ ਵੀ ਇਥੇ ਸ਼ੁਰੂ ਹੋਇਆ । ਇਹ ਹਾਲਤਾਂ ਪੰਜਾਬੀ ਦੇ ਲੇਖਕਾਂ ਲਈ ਵੀ ਅਣਕਿਆਸੀਆਂ ਸਨ, ਸੋ ਇਨ੍ਹਾਂ ਦੀ ਅਗਾਊਂ ਚਿਤਾਵਨੀ ਵੀ ਉਹ ਆਪਣੀਆਂ ਲਿਖਤਾਂ ਰਾਹੀਂ ਨਹੀਂ ਦੇ ਸਕੇ । ਉਨ੍ਹਾਂ ਲਈ ਤਾਂ ਇਹ ਹਾਲਤਾਂ ਇਨ੍ਹੀਆਂ ਗੁੰਝਲਦਾਰ ਜਾਂ ਅਣਸਮਝੀਆਂ ਜਾਪੀਆਂ ਕਿ ਘਟਨਾਵਾਂ ਵਾਪਰਣ ਦੀ ਲੜੀ ਤੁਰਨ ਬਾਦ ਉਹ ਘਟ-ਨਾਵਾਂ ਨੂੰ ਆਪਣੀ ਸਮਝ ਅਨੁਸਾਰ ਜੋ ਕਿ ਵਸਤੂਪਰਕ (Objective) ਸਮਝ ਘਟ ਸੀ, ਗ੍ਰਹਿਣ ਕਰਨ ਲਗੇ । ਵਰਿਆਮ ਸੰਧੂ ਦਾ ਤੀਜਾ ਕਹਾਣੀ ਸੰਗ੍ਰਹਿ 'ਭੱਜੀਆਂ ਬਾਹੀਂ' ਪੰਜਾਬ ਦੀਆਂ ਇਹਨਾਂ ਬਦਲਦੀਆਂ ਤੇ ਵਿਗੜ-ਦੀਆਂ ਹਾਲਤਾਂ ਦੇ ਪ੍ਰਸੰਗ ਵਿਚ ਰਚਿਆ ਗਿਆ ਭਾਵੇਂ ਕਿ ਸੰਗ੍ਰਹਿ ਦੀ 'ਭੱਜੀਆਂ ਬਾਹੀਂ' ਕਹਾਣੀ ਹੀ ਇਨ੍ਹਾਂ ਹਾਲਤਾਂ ਦੀ ਤਰਜਮਾਨੀ ਕਰਦੀ ਹੈ ।

ਵਰਿਆਮ ਸੰਧੂ ਦਾ ਤੀਜਾ ਕਹਾਣੀ ਸੰਗ੍ਰਹਿ 'ਭੱਜੀਆਂ ਬਾਹੀਂ' ੧੯੯੦ ਵਿਚ ਛਪਿਆ । ਇਸ ਸੰਗ੍ਰਹਿ ਵਿਚ ਲੇਖਕ ਦੀਆਂ ਛੇ ਕਹਾਣੀਆਂ ਸੰਕਲਤ ਹਨ ਤੇ 'ਮੈਂ ਤੇ ਕਹਾਣੀ' ਸਿਰਲੇਖ ਹੇਠ ਆਪਣੀ ਰਚਨਾ-ਪ੍ਰਕਿਆ ਬਾਰੇ ਵੀ ਵਰਿਆਮ ਸੰਧੂ ਨੇ ਆਪਣੇ ਪਾਠਕਾਂ ਨਾਲ ਸਾਂਝ ਪਾਈ ਹੈ । 'ਵਾਪਸੀ' ਤੇ 'ਭੱਜੀਆਂ ਬਾਹੀਂ' ਸੰਗ੍ਰਹਿ ਦੀਆਂ ਲੰਮੀਆਂ ਕਹਾਣੀਆਂ ਹਨ, 'ਦਲ ਦਲ', 'ਕੁਰਾਹੀਆਂ' ਤੇ 'ਆਪਣਾ ਆਪਣਾ ਹਿੱਸਾ' ਮੁਕਾਬਲਤਨ ਘੱਟ ਲੰਮੀਆਂ ਰਚਨਾਵਾਂ ਹਨ ਅਤੇ 'ਕਾਹਲ' ਤਾਂ ਮਿੰਨੀ ਕਹਾਣੀ ਹੀ ਕਹੀ ਜਾ ਸਕਦੀ ਹੈ, ਜਿਸ ਨੂੰ ਖ਼ੁਦ ਲੇਖਕ ਨੇ ਵੀ 'ਛੋਟੀ ਕਹਾਣੀ' ਕਿਹਾ ਹੈ । ਜਿਵੇਂ ਕਿ ਮਿੰਨੀ ਜਾਂ ਛੋਟੀ ਕਹਾਣੀ ਦੀ ਜਾਨ ਵਿਅੰਗ ਵਿਚ ਹੀ ਹੁੰਦੀ ਹੈ, ਸੋ 'ਕਾਹਲ' ਕਹਾਣੀ ਵਿਚ ਵੀ ਨੌਜਵਾਨ ਮੁੰਡੇ ਕੁੜੀਆਂ ਦੀ ਮੁਹੱਬਤ ਤੇ ਵਿਅੰਗ ਕੀਤਾ ਹੈ ਤੇ ਕੁਝ ਹੱਦ ਤਕ ਕਹਾਣੀ ਵਿਚ ਔਰਤ ਪ੍ਰਤੀ ਵਿਅੰਗ ਵਧੇਰੇ ਕੀਤਾ ਗਿਆ ਹੈ, ਕਿਉਂਕਿ ਜਜ਼ਬਾਤ ਵਿਚ ਵਿਛੜਨ ਤੇ ਖ਼ੁਦਕਸ਼ੀ ਕਰਨ ਦੀ ਗੱਲ ਕਹਿਣ ਵਾਲੇ ਮੁੰਡੇ ਕੁੜੀ ਵਿਚੋਂ ਮੁੰਡਾ ਤਾਂ ਖ਼ੁਦਕਸ਼ੀ ਕਰ ਲੈਂਦਾ ਹੈ, ਪਰ ਕੁੜੀ ਪੁੱਤ-ਪੋਤਿਆਂ ਵਾਲੀ ਬਣ ਕੇ ਮੁੰਡੇ ਨੂੰ 'ਕਾਹਲੀ' ਕਰਨ ਦਾ ਉਲਾਂਭਾ ਦਿੰਦੀ ਹੈ ।

'ਕੁਰਾਹੀਆ' ਕਹਾਣੀ ਵਿਚ ਵਰਿਆਮ ਸੰਧੂ ਨੇ ਹੈਡਮਾਸਟਰ ਹਜ਼ਾਰਾ ਸਿੰਘ ਦੇ ਰੂਪ ਵਿਚ ਇਕ ਦ੍ਰਿੜ੍ਹ ਕਿਰਦਾਰ ਦੀ ਰਚਨਾ ਕੀਤੀ ਹੈ, ਜਿਸਦੀ ਜ਼ਿੰਦਗੀ ਵਿਚ ਅਸੂਲ ਹੀ ਇਹ ਸੀ ਕਿ 'ਬੰਦੇ ਨੂੰ ਆਪਣੇ ਪੈਰਾਂ ਤੇ ਕਾਇਮ ਰਹਿਣਾ ਚਾਹੀਦੈ ......ਡੋਲਣਾ ਨਹੀਂ ਚਾਹੀਦਾ ।'' ਇਸ ਅਸੂਲ ਤਹਿਤ ਉਸਨੇ ਸਾਰੀ ਜ਼ਿੰਦਗੀ ਕਿਸੇ ਦਾ ਰੋਅਬ ਨਹੀਂ ਝੱਲਿਆ ਤੇ ਪੂਰੀ ਆਨ-ਬਾਨ ਨਾਲ ਨੌਕਰੀ ਕੀਤੀ, ਅਫਸਰ ਵੀ ਉਸ ਦੀ ਸਪਸ਼ਟ ਬਿਆਨੀ ਤੋਂ ਡਰਦੇ ਸਨ ਤੇ ਕੰਮ ਦਾ

ਪੂਰਾ ਹੋਣ ਕਾਰਣ ਸਜ਼ਾ ਵੀ ਨਹੀਂ ਦੇ ਸਕਦੇ ਸਨ।

ਇਸ ਦ੍ਰਿੜ੍ਹ ਕਿਰਦਾਰ ਨੂੰ ਜਦ ਉਸ ਦਾ ਚਹੇਤਾ ਮਾਸਟਰ, ਚੇਅਰਮੈਨ ਦੇ ਐਮ. ਐਲ. ਏ. ਬਨਣ ਦੀ ਵਧਾਈ ਦੇਣ ਲਈ ਮਜਬੂਰ ਕਰਕੇ ਲੈ ਜਾਂਦਾ ਹੈ ਅਤੇ ਅੱਗੋਂ ਚੇਅਰਮੈਨ ਉਸਨੂੰ ਉੱਚੀ ਦੇਣੇ ਸੁਣਾ ਕੇ ਇਹ ਕਹਿ ਦਿੰਦਾ ਹੈ ਕਿ 'ਇਹੋ ਜਿਹੇ ਬਦ-ਦਿਮਾਗ ਬੰਦੇ ਦੀ ਤਾਂ ਮੈਂ ਸ਼ਕਲ ਵੇਖਣ ਨੂੰ ਨਹੀਂ ਤਿਆਰ...' ਤਾਂ ਉਹ ਨਮੋਸ਼ੀ ਦਾ ਮਾਰਿਆ ਉਥੋਂ ਤੁਰ ਆਉਂਦਾ ਹੈ ਅਤੇ ਰਾਤ ਨੂੰ ਨੀਂਦ ਵਿਚ ਹੀ ਚਲ ਵਸਦਾ ਹੈ। 'ਕੁਰਾਹੀਆ' ਸਿਰਲੇਖ ਅਧੀਨ ਵਰਿਆਮ ਨੇ ਦੋਹਰੇ ਅਰਥ ਭਰੇ ਹਨ। ਆਮ ਦੁਨੀਆਂ ਦੇ ਰਾਹ ਤੋਂ ਹੈਡਮਾਸਟਰ ਦਾ ਰਾਹ ਵੱਖਰਾ ਹੈ, ਇਸ ਲਈ ਵੀ ਉਹ 'ਕੁਰਾਹੀਆ' ਹੈ, ਹੈਡਮਾਸਟਰ ਆਪਣੀ ਆਨ-ਬਾਨ ਦਾ ਰਾਹ ਛਡ ਕੇ ਜਦ ਚੇਅਰਮੈਨ ਨੂੰ ਵਧਾਈ ਦੇਣ ਜਾਂਦਾ ਹੈ ਤਾਂ ਉਦੋਂ ਵੀ ਉਹ ਆਪਣੇ ਰਾਹ ਤੋਂ ਪਾਸੇ ਹਟ ਕੇ 'ਕੁਰਾਹੀਆ' ਬਣਦਾ ਹੈ, ਜਿਸ ਦਾ ਸਿਟਾ ਹੈ, ਉਸਦੀ ਜਿਸਮਾਨੀ ਮੌਤ। ਆਪਣੀ ਜਿਸਮਾਨੀ ਮੌਤ ਨਾਲ ਉਹ ਆਪਣੀ ਰੂਹਾਨੀ ਹੋਂਦ ਬਚਾ ਲੈਂਦਾ ਹੈ।

'ਦਲ ਦਲ' ਕਹਾਣੀ ਵਿਚ ਵੀ ਲੇਖਕ ਨੇ ਜ਼ਮੀਰ ਦੀ ਸਮੱਸਿਆ ਉਸਾਰੀ ਹੈ। ਪੜ੍ਹਿਆ ਲਿਖਿਆ ਲੇਖਕ ਜਦ ਪਿੰਡ ਆਉਂਦਾ ਹੈ ਤਾਂ ਪ੍ਰੀਤਮ ਕੌਰ ਦੇ ਅਪਮਾਨ ਦੀ ਗੱਲ ਸੁਣਦਾ ਹੈ ਤੇ ਪਤਨੀ ਦਾ ਨਿਹੋਰਾ ਵੀ ਕਿ ਪਿੰਡ ਵਾਲੇ ਤਾਂ ਮਰ ਗਏ, ਉਹ ਹੀ ਪਿੰਡ ਦੀ, ਔਰਤਾਂ ਦੀ ਪੱਤ ਦੀ ਰਾਖੀ ਲਈ ਕੁਝ ਕਰ ਸਕਦਾ ਸੀ, ਕਿਉਂਕਿ ਨੌਕਰੀ ਲੱਗਣ ਤੋਂ ਪਹਿਲਾਂ ਉਹ ਪਤ ਦੀ ਰਾਖੀ ਦੇ ਸੰਘਰਸ਼ ਦਾ ਯੋਧਾ ਸੀ। ਇਹ ਨੌਕਰੀ ਦਾ ਘੁਣ-ਖਾਧਾ ਯੋਧਾ ਸਰਪੰਚ ਕੋਲ ਜਾਂਦਾ ਹੈ ਤਾਂ ਉਹ ਵੀ ਔਰਤ ਦੀ ਮੌਤ ਦੇ ਮਸਲੇ ਤੋਂ ਘੇਸਲ ਵੱਟ ਕੇ 'ਸ਼ਹੀਦਾਂ ਦੀ ਯਾਦਗਾਰ' ਲਈ ਰਕਮ ਦੇ ਕੇ ਜ਼ਮੀਰ ਨੂੰ ਠੁੰਮ੍ਹਣਾ ਦਿੰਦੇ ਹਨ ਤੇ ਨੌਕਰੀ ਨੂੰ ਜਾਂਦਾ ਉਹ ਦਲਦਲ ਵਿਚ ਫਸਿਆ ਮਹਿਸੂਸ ਕਰਦਾ ਸੀ। ਇਸ ਕਹਾਣੀ ਵਿਚ ਵੀ ਲੇਖਕ ਨੇ ਸਮਾਜੀ ਜਿੰਮੇਵਾਰੀ ਤੇ ਘਰ-ਪਰਵਾਰ ਦੀ ਮਜਬੂਰੀ ਵਿਚਕਾਰ ਦਵੰਦ ਦੀ ਸਥਿਤੀ ਨੂੰ ਵਿਅੰਗ ਦੀ ਪੱਧਰ ਤੇ ਚਿਤਰਿਆ ਹੈ।

'ਆਪਣਾ ਆਪਣਾ ਹਿੱਸਾ' ਵਿਚ ਜ਼ਮੀਨ ਜਾਇਦਾਦ ਤੇ ਰਿਸ਼ਤਿਆਂ ਦੇ ਦਵੰਦ ਨੂੰ ਫਿਰ ਵਿਅੰਗਮਈ ਅੰਦਾਜ਼ ਵਿਚ ਚਿਤਵਿਆ ਗਿਆ ਹੈ, ਪਿੰਡ ਵਿਚ ਵੱਸਿਆ ਘੁੱਦੂ ਮਾਂ ਮਰੀ ਤੇ ਰੱਜੇ-ਪੁਜੇ ਭੈਣ-ਭਰਾਵਾਂ ਦੇ ਖੇਖਣਾਂ ਅੱਗੇ ਤਿੱਖੀ ਸੁਰ ਵਿਚ ਕਹਿੰਦਾ ਹੈ ਕਿ ਮੇਰੇ ਹਿੱਸੇ ਦੇ ਫੁੱਲ (ਮਾਂ ਦੇ) ਕਿੱਲੀ ਉੱਤੇ ਟੰਗ ਦਿਓ ਤੇ ਮੈਂ, ਜਦ ਮੇਰੀ ਪਹੁੰਚ ਹੋਈ, ਉਦੋਂ ਗੰਗਾ ਪਾ ਆਊਂ।

'ਵਾਪਸੀ' ਵਰਿਆਮ ਸੰਧੂ ਦੀ ਲੰਬੀ ਤੇ ਮਹੱਤਵ ਪੂਰਨ ਕਹਾਣੀ ਹੈ। ਇਸ ਕਹਾਣੀ ਵਿਚ ਵਿਸ਼ੇ ਦੀ ਪੱਧਰ ਤੇ ਗੁੰਝਲਦਾਰ ਯਥਾਰਥ ਨੂੰ ਬੁਣਿਆ ਗਿਆ ਹੈ। ਇਹ ਕਹਾਣੀ ਬਾਬਾ ਸੰਤਾ ਸਿੰਘ ਦੇ ਜੀਵਨ ਦੇ ਦੁਖਾਂਤ ਦੀ ਕਹਾਣੀ ਹੈ ਤੇ ਇਹ ਦੁਖਾਂਤ ਵੀ ਬਹੁਪਰਤੀ ਹੈ। ਇਹ ਪੰਜਾਬ ਦੇ ਪੇਂਡੂ ਕਿਸਾਨ ਦੇ ਜੀਵਨ ਦੀ ਇਕ ਹਦ ਤਕ ਪ੍ਰਤੀਨਿਧੀ ਕਹਾਣੀ ਵੀ ਕਹੀ ਜਾ ਸਕਦੀ ਹੈ। ਘੱਟ ਜ਼ਮੀਨੇ ਕਿਸਾਨ ਪਰਵਾਰ 'ਚ ਜੰਮੇ ਸੰਤਾ ਤੇ ਬੰਤਾ ਦੋ ਭਰਾ ਹਨ, ਬੰਤਾ ਸਮਗਲਿੰਗ ਦਾ ਧੰਦਾ ਕਰਕੇ ਪੈਸੇ ਵਾਲਾ ਬਣਦਾ ਹੈ, ਪਰ ਆਪਣੇ ਪਰਵਾਰ ਨੂੰ ਨਮੋਸ਼ੀ ਦੁਆਉਂਦਾ ਹੈ। ਵੰਡ ਵੰਡਾਈ ਬਾਦ ਸੰਤਾ ਤੇ ਉਸਦੀ ਮਾਂ ਇਕੱਠੇ ਰਹਿੰਦੇ ਹਨ ਤੇ ਸੰਤੇ ਦੇ ਬਚਪਨ ਦੇ ਦੋਸਤ ਤਾਰੇ ਬਿੱਲੇ ਦੀ ਸਾਲੀ ਨਾਲ ਸੰਤਾ ਵਿਆਹਿਆ ਜਾਂਦਾ ਹੈ। ਬੰਤੇ ਦਾ ਪੁੱਤਰ ਕੁਲਦੀਪ ਚਾਚੇ ਨਾਲ ਵੱਧ ਮੋਹ ਕਰਦਾ ਹੈ ਤੇ ਵੱਡਾ ਹੋ ਕੇ ਨਕਸਲਬਾੜੀਆ ਬਣ ਜਾਂਦਾ ਹੈ। ਸੰਤਾ ਵੀ ਰਤਨੇ ਪੁੱਤਰ ਦਾ ਪਿਓ ਬਣਦਾ ਹੈ ਪਰ ਕਿਸੇ ਸ਼ਰੀਕ ਦੇ ਤਾਰੇ ਬਿੱਲੇ ਦੇ ਉਸਦੀ ਘਰ ਵਾਲੀ ਨਾਲ 'ਸਬੰਧਾਂ' ਦੇ ਝੂਠੇ ਤਾਅਨੇ ਨਾਲ ਘਰ ਛੱਡ ਗੁਰਦਵਾਰੇ ਦਾ ਭਾਈ ਬਣ ਜਾਂਦਾ ਹੈ, ਜਿਥੇ ਉਹ ਸੇਵਾ ਨਾਲ ਨਾਮਣਾ ਖੱਟਦਾ ਹੈ ਪਰ ਉਸ ਦੇ ਸ਼ਾਂਤ ਮਨ ਨੂੰ ਇਕ ਪਾਸੇ ਨਾਸਤਿਕ ਭਤੀਜਾ ਕੁਲਦੀਪ ਅਸ਼ਾਂਤ ਕਰਦਾ ਹੈ ਤੇ ਦੂਜੇ ਪਾਸੇ ਆਸਤਕ ਔਰਤ ਕਰਮ ਕੌਰ। ਕਹਾਣੀ ਕਰਮ ਕੌਰ ਹੱਥੋਂ ਉਸ ਦੇ ਮਨ ਵਿਚੋਂ ਪੈਦਾ ਹੋਈ ਅਸ਼ਾਂਤੀ ਤੋਂ ਸ਼ੁਰੂ ਹੁੰਦੀ ਹੈ ਅਤੇ ਬੜੇ ਕਲਾਮਈ ਢੰਗ ਨਾਲ ਸੰਤਾ ਸਿੰਘ ਦੇ ਬਾਬਾ ਬਨਣ ਦੀ ਵਿਥਿਆ ਬਿਆਨ ਕਰਦੀ ਚਲੀ ਜਾਂਦੀ ਹੈ। ਬਾਬਾ ਸੰਤਾ ਸਿੰਘ ਨੇ ਆਪਣੀ ਸੇਵਾ ਦੌਰਾਨ ਧਾਰਮਕ ਮਹਾਂਪੁਰਖਾਂ ਦੇ ਬੜੇ 'ਕਾਰੇ' ਵੀ ਅੱਖੀਂ ਵੇਖੇ ਹਨ ਤੇ ਕਰਮ ਕੌਰ ਨੂੰ ਲੈ ਕੇ ਹੁਣ ਉਸ ਤੇ ਵੀ ਚਿੱਕੜ ਦੇ ਛਿੱਟੇ ਸੁਟੇ ਜਾਣ ਦੀਆਂ ਸਾਜ਼ਸ਼ਾਂ ਹੋ ਰਹੀਆਂ ਹਨ। ਬਾਬਾ ਸੰਤਾ ਸਿੰਘ ਭਾਵੇਂ ਤਨੋਂ ਸੁਚਾ ਰਿਹਾ ਹੈ ਪਰ ਉਹ ਮੰਨਦਾ ਹੈ ਕਿ ਕਰਮ ਕੌਰ ਕਰਕੇ ਉਸ ਦੇ ਮਨ ਵਿਚ ਚੋਰ ਆਇਆ ਜ਼ਰੂਰ। ਪਰ ਇਸ 'ਚੋਰ' ਨੇ ਹੀ ਉਸ ਨੂੰ ਜੀਵਨ ਗਿਆਨ ਵੀ ਦਿੱਤਾ ਹੈ। ਉਸ ਦੀ ਘਰ ਵਾਲੀ ਸੱਚੀ-ਸੁੱਚੀ ਹੈ ਪਰ ਉਹ ਉਸ ਨੂੰ ਮਨਾਉਣ ਨਹੀਂ ਆਉਂਦੀ ਕਿਉਂਕਿ ਸੰਤੇ ਨੇ ਉਸ ਤੇ ਇਕ ਵਾਰ ਵੀ ਇਲਜ਼ਾਮ ਤਕ ਨਹੀਂ ਲਾਇਆ ਉਸ ਨੂੰ ਸਫਾਈ ਦਾ ਮੌਕਾ ਤੱਕ ਨਹੀਂ ਦਿੱਤਾ ਤੇ 'ਬੇਕਸੂਰਿਆਂ' ਨੂੰ ਸਜ਼ਾ ਦੇ ਕੇ ਤੁਰ ਗਿਆ। ਕੁਲਦੀਪ ਉਸਦਾ ਮਨ ਘਰ ਵਲ ਮੋੜਦਾ ਰਹਿੰਦਾ ਹੈ ਤੇ ਉਸਨੂੰ 'ਘਰ ਵਾਪਸੀ' ਲਈ ਮਨੋਂ ਤਿਆਰ ਵੀ ਕਰ ਲੈਂਦਾ ਹੈ, ਪਰ ਵਿਡੰਬਨਾ ਇਹ ਕਿ ਉਸਦੀ ਘਰ ਵਾਪਸੀ ਦਾ ਫੌਰੀ ਕਾਰਣ ਕੁਲਦੀਪ ਦੀ ਪੁਲਸ ਹੱਥੋਂ 'ਅਖੌਤੀ' ਮੁਕਾਬਲੇ ਵਿਚ ਮੌਤ ਹੀ ਹੈ। ਕੁਲਦੀਪ ਦੀ

ਜ਼ਿੰਦਗੀ/ਮੌਤ ਦੀ ਵੀ ਇਹ ਵਿਡੰਬਨਾ ਹੈ ਕਿ ਉਹ ਨਕਸਲ-ਬਾੜੀ ਲਹਿਰ ਵਿਚੋਂ ਨਿਜੀ ਕਤਲਾਂ ਦੀ ਧਾਰਾ ਤੋਂ ਪਾਸੇ ਹਟ ਕੇ ਜਨਤਕ ਲਾਮਬੰਦੀ ਵਲ ਮੁੜਿਆ ਸੀ ਤੇ ਉਂਝ ਹੀ ਅੰਡਰਗਰਾਊਂਡ ਜ਼ਿੰਦਗੀ ਤੋਂ ਖੁਲ੍ਹੀ ਜ਼ਿੰਦਗੀ ਵਲ ਪਰਤ ਰਿਹਾ ਸੀ। ਚਾਚਾ-ਭਤੀਜਾ ਦੋਵੇਂ ਹੀ ਅੰਤਾਂ ਦੇ ਦੁਖਾਂਤ ਦੀ ਹੋਣੀ ਭੋਗਦੇ ਹਨ- 'ਵਾਪਸੀ' ਦੀ ਪ੍ਰਕ੍ਰਿਆ ਵਿਚ।

ਵਿਸ਼ੇ ਪੱਖੋਂ ਤੇ ਕਲਾ ਪੱਖੋਂ-ਦੋਵਾਂ ਹੀ ਪੱਖਾਂ ਤੋਂ 'ਵਾਪਸੀ' ਵਰਿਆਮ ਸੰਧੂ ਦੀ ਸਰਬਸ੍ਰੇਸ਼ਠ ਕਹਾਣੀਆਂ ਵਿਚੋਂ ਇੱਕ ਹੈ। ਅਰਸਤੂ ਮੁਤਾਬਕ ਦੁਖਾਂਤ ਹੀ ਸਾਹਿਤ ਦਾ ਸਭ ਤੋਂ ਵਧੀਆ ਰੂਪ ਹੈ ਤੇ 'ਵਾਪਸੀ' ਹਰ ਪੱਧਰ ਤੇ ਦੁਖਾਂਤਕ ਕਹਾਣੀ ਹੈ। ਸੰਤਾ ਸਿੰਘ ਲਈ ਵੀ ਗਲਤ ਅਧਾਰ ਤੇ ਗਲਤ ਜ਼ਿੰਦਗੀ ਚੁਨਣਾ ਤੇ ਫਿਰ ਵਾਪਸੀ ਬਾਰੇ ਸੋਚਣਾ ਦੁਖਾਂਤ ਹੋਣੀ ਵਲ ਵਧਣਾ ਹੈ ਤੇ ਸੰਤਾ ਸਿੰਘ ਤੋਂ ਵੀ ਵਧ ਉਸਦੇ ਭਤੀਜੇ ਕੁਲਦੀਪ ਦੀ ਹੋਣੀ ਦਾ ਦੁਖਾਂਤ ਅੰਤਮ ਸਿਰੇ ਮੌਤ ਨੂੰ ਹੀ ਜਾ ਹਾਸਲ ਕਰਦਾ ਹੈ। ਕੁਲਦੀਪ ਦੀ ਵਾਪਸੀ ਬਾਰੇ ਲੇਖਕ ਨੇ ਸੁਝਾਊ ਢੰਗ ਨਾਲ ਤਾਣਾ-ਬਾਣਾ ਬੁਣਿਆ ਹੈ, ਪਰ ਉਸਦੇ ਅਰਥ ਵਧੇਰੇ ਡੂੰਘੇ ਹਨ। ਕੁਲਦੀਪ ਸਿੰਘ ਦੀ ਹੋਣੀ ਨੂੰ ਉਹ ਸਾਰੇ ਨਕਸਲਬਾੜੀ ਕਾਰਕੁਨ ਪ੍ਰਾਪਤ ਨਹੀਂ ਹੋਏ, ਜੋ ਜਨਤਕ ਲਾਮਬੰਦੀ ਵਲ ਨੂੰ ਮੁੜੇ, ਪਰ ਮੁੜਣ ਵਾਲਿਆਂ ਵਿਚ ਕੁਲਦੀਪ ਦੀ ਹੋਣੀ ਨੂੰ ਪ੍ਰਾਪਤ ਹੋਣ ਵਾਲੇ ਵੀ ਹੈ ਸਨ, ਇਹ ਸਥਿਤੀ ਦਾ ਯਥਾਰਥ ਹੈ। ਇਹ ਯਥਾਰਥ ਇਸ ਦਾਰਸ਼ਨਿਕ ਸੱਚ ਵੱਲ ਨੂੰ ਸੰਕੇਤ ਜ਼ਰੂਰ ਕਰਦਾ ਹੈ ਕਿ ਜ਼ਿੰਦਗੀ ਵਿਚ ਰਾਹ ਜਦ ਚੁਣਿਆ ਜਾਵੇ ਤਾਂ ਉਸ ਰਾਹ ਤੋਂ ਵਾਪਸੀ ਬੜੀ ਔਖੀ ਤੇ ਦੁਖਾਂਤਕ ਹੀ ਹੁੰਦੀ ਹੈ।

'ਵਾਪਸੀ' ਕਹਾਣੀ ਦੇ ਸਾਰੇ ਹੀ ਪਾਤਰ ਖਾਸ ਕਰ ਸੰਤਾ ਸਿੰਘ ਤੇ ਕੁਲਦੀਪ ਬੜੇ ਹੀ ਸੁਭਾਵਕ ਪਾਤਰ ਬਣਕੇ ਉਭਰੇ ਹਨ ਤੇ ਉਨ੍ਹਾਂ ਦੀ ਦੁਖਾਂਤਕ ਹੋਣੀ ਵੀ ਸਹਿਜ ਸੁਭਾਅ ਹੀ ਬੁਣੀ ਗਈ ਹੈ, ਘੜੀ ਨਹੀਂ ਗਈ। ਪ੍ਰਭਾਵ ਪੱਖੋਂ ਵਰਿਆਮ ਸੰਧੂ ਦੀ ਇਹ ਕਹਾਣੀ ਬੜਾ ਸ਼ਕਤੀਸ਼ਾਲੀ ਪ੍ਰਭਾਵ ਛੱਡਣ ਵਾਲੀ ਕਹਾਣੀ ਹੈ, ਇਸ ਕਹਾਣੀ ਦੀ ਚਰਚਾ ਹੋਈ ਤਾਂ ਹੈ, ਪਰ ਜਿਨੀ ਚਰਚਾ 'ਭੱਜੀਆਂ ਬਾਹੀਂ' ਆਦਿ ਕਹਾਣੀਆਂ ਦੀ ਹੋਈ ਹੈ, ਓਨੀ 'ਵਾਪਸੀ' ਦੀ ਨਹੀਂ, ਜਦ ਕਿ ਵਿਸ਼ੇ ਤੇ ਕਲਾ-ਦੋਵਾਂ ਪੱਖਾਂ ਤੋਂ ਸ਼ਾਇਦ ਵਰਿਆਮ ਸੰਧੂ ਦੀ ਇਹ ਹੁਣ ਤਕ ਦੀ ਸਭ ਤੋਂ ਪ੍ਰਭਾਵਸ਼ਾਲੀ ਕਹਾਣੀ ਹੈ।

## ਪੰਜਾਬ ਦਾ ਦੁਖਾਂਤ ਤੇ ਵਰਿਆਮ ਸੰਧੂ ਦੀਆਂ ਕਹਾਣੀਆਂ

'ਭੱਜੀਆਂ ਬਾਹੀਂ' ਕਹਾਣੀ ਦੇ ਨਾਲ ਵਰਿਆਮ ਸੰਧੂ ਦੀਆਂ ਪੰਜਾਬ ਦੁਖਾਂਤ ਨਾਲ ਸੰਬੰਧਤ ਕਹਾਣੀਆਂ ਦਾ ਸਿਲਸਿਲਾ ਸ਼ੁਰੂ ਹੁੰਦਾ ਹੈ। ਇਹ ਕਹਾਣੀ ੧੯੮੬ ਵਿਚ ਪਹਿਲੀ ਵਾਰ 'ਸਿਰਜਣਾ' ਵਿਚ ਪ੍ਰਕਾਸ਼ਤ ਹੋਈ ਤੇ ਖੂਬ ਚਰਚਿਤ ਹੋਈ। ਬਾਅਦ ਵਿਚ ੧੯੮੭ ਵਿਚ ਵਰਿਆਮ ਸੰਧੂ ਦੇ ਤੀਜੇ ਕਹਾਣੀ ਸੰਗ੍ਰਹਿ ਦਾ ਸਿਰਲੇਖ ਵੀ ਇਹੋ ਕਹਾਣੀ ਬਣੀ। ਇਸ ਤੋਂ ਬਾਅਦ ੧੯੮੮ ਵਿਚ 'ਸਿਰਜਣਾ' ਵਿਚ ਹੀ 'ਚੌਥੀ ਕੂਟ' ਛਪੀ, ਇਹ ਕਹਾਣੀ ਵੀ ਕਾਫੀ ਚਰਚਿਤ ਹੋਈ। ੧੯੯੧ ਵਿਚ ਇਸੇ ਲੜੀ ਵਿਚ 'ਸਿਰਜਣਾ' ਵਿਚ ਹੀ 'ਮੈਂ ਹੁਣ ਠੀਕ ਠਾਕ ਹਾਂ' ਛਪੀ ਤੇ ਗੰਭੀਰ ਚਰਚਾ ਦਾ ਵਿਸ਼ਾ ਬਣੀ। ਇਸ ਲੜੀ ਵਿਚ ਵਰਿਆਮ ਦੀ ਹੁਣ ਤਕ ਦੀ ਅੰਤਮ ਕਹਾਣੀ ਮਈ ੧੯੯੨ ਵਿਚ 'ਸਿਰਨਾਵਾਂ' ਵਿਚ ਛਪੀ ਕਹਾਣੀ 'ਪਰਛਾਵੇਂ' ਹੈ, ਜੋ ਪਹਿਲੀਆਂ ਤਿੰਨ ਕਹਾਣੀਆਂ ਜਿੰਨਾ ਧਿਆਨ ਤਾਂ ਨਹੀਂ ਖਿੱਚ ਸਕੀ, ਪਰ ਹੈ ਇਹ ਕਹਾਣੀ ਵੀ ਪੰਜਾਬ ਦੁਖਾਂਤ ਦੇ ਪਹਿਲੂਆਂ ਤੇ ਹੀ ਕੇਂਦਰਤ।

ਇਸ ਲੜੀ ਦੀ ਪਹਿਲੀ ਕਹਾਣੀ 'ਭੱਜੀਆਂ ਬਾਹੀਂ' ਸ਼ਾਇਦ ਇਸ ਲਈ ਵੀ ਵਧੇਰੇ ਚਰਚਾ ਦਾ ਵਿਸ਼ਾ ਬਣੀ, ਕਿਉਂਕਿ ਪੰਜਾਬ ਦੁਖਾਂਤ ਨੂੰ ਕੇਂਦਰ ਵਿਚ ਖਰੱਕੇ ਲਿਖੀਆਂ ਜਾਣ ਵਾਲੀਆਂ ਕਹਾਣੀਆਂ ਵਿਚੋਂ ਇਹ ਵਧੇਰੇ ਲੰਬੀ ਤੇ ਸਮੱਸਿਆ ਦੇ ਕਈ ਪੱਖਾਂ ਨੂੰ ਸਮੇਟਣ ਵਾਲੀ ਰਚਨਾ ਸੀ। ਹਾਲਾਂਕਿ ਪੰਜਾਬ ਦੁਖਾਂਤ ਨਾਲ ਸੰਬੰਧਤ ਕਹਾਣੀਆਂ ਦਾ ਸਿਲਸਿਲਾ 'ਭੱਜੀਆਂ ਬਾਹੀਂ' ਤੋਂ ਪਹਿਲਾਂ ਸ਼ੁਰੂ ਹੋ ਚੁੱਕਿਆ ਸੀ; ਪਰ ਇਸ ਕਹਾਣੀ ਛਪਣ ਤੋਂ ਬਾਅਦ ਤਾਂ ਫਿਰ ਇਸ ਵਿਸ਼ੇ ਨਾਲ ਸੰਬੰਧਤ ਕਹਾਣੀਆਂ ਦੀ ਇਕ ਲੜੀ ਹੀ ਤੁਰ ਪਈ, ਫਿਰ ਤਾਂ ਪੰਜਾਬੀ ਦਾ ਸ਼ਾਇਦ ਹੀ ਕੋਈ ਕਹਾਣੀਕਾਰ ਅਜਿਹਾ ਰਿਹਾ ਹੋਵੇ; ਜਿਸਨੇ ਪੰਜਾਬ ਦੁਖਾਂਤ ਦੇ ਕਿਸੇ ਨਾ ਕਿਸੇ ਪੱਖ ਨੂੰ ਲੈ ਕੇ ਕੋਈ ਰਚਨਾ ਨਾ ਕੀਤੀ ਹੋਵੇ। ਪਰ ਇਹ ਜ਼ਰੂਰ ਹੈ ਕਿ ਪੰਜਾਬੀ ਕਹਾਣੀ ਖੇਤਰ ਵਿਚ ਪੰਜਾਬ ਦੁਖਾਂਤ ਤੇ ਵਿਚਾਰ ਚਰਚਾ ਕੇਂਦਰਤ ਕਰਨ ਵਿਚ 'ਭੱਜੀਆਂ ਬਾਹੀਂ' ਕਹਾਣੀ ਦਾ ਕਾਫੀ ਯੋਗਦਾਨ ਹੈ।

'ਭੱਜੀਆਂ ਬਾਹੀਂ' ਕਹਾਣੀ ਨੂੰ ਅਜਮੇਰ ਔਲਖ ਨੇ ਸਫਲ ਨਾਟਕੀ ਰੂਪ ਦੇ ਕੇ ਇਸ ਦਾ ਅਨੇਕ ਥਾਈਂ ਮੰਚਨ ਵੀ ਕੀਤਾ ਤੇ ਇਕ ਹਿੰਦੀ ਫਿਲਮ ਵੀ ਇਸ ਕਹਾਣੀ ਦੇ ਅਧਾਰ ਤੇ ਨਿਰਮਾਣ ਅਧੀਨ ਹੈ। ਕਹਾਣੀ ਛਪਣ ਸਮੇਂ ਇਸ ਕਹਾਣੀ ਬਾਰੇ ਕਾਫ਼ੀ ਭਾਵੁਕ ਪ੍ਰਤੀਕ੍ਰਿਆਵਾਂ (ਸਕਾਰਾਤਮਕ ਤੇ ਨਕਾਰਾਤਮਕ ਦੋਵੇਂ ਹੀ) ਵੀ ਆਈਆਂ, ਜੋ ਕਾਫੀ ਹੱਦ ਤੱਕ (Subjcetive) ਵੀ ਸਨ, ਪਰ ਹੁਣ ਸੱਤ ਸਾਲਾਂ ਦੇ ਵਕਫੇ ਬਾਦ ਸ਼ਾਇਦ 'ਭੱਜੀਆਂ ਬਾਹੀਂ' ਨੂੰ ਵਸਤੂਗਤ (Objective) ਰੂਪ ਵਿਚ ਪਛਾਣਿਆ ਜਾ ਸਕਦਾ ਹੈ।

ਕਹਾਣੀ ਕਲਾ ਪੱਖੋਂ 'ਭੱਜੀਆਂ ਬਾਹੀਂ' ਪਾਠਕ ਨੂੰ ਕੀਲ

ਕੇ ਰੱਖਣ ਵਾਲੀ ਕਹਾਣੀ ਹੈ। ਕਹਾਣੀਦਾ ਘਟਨਾਕ੍ਰਮ ਕੁਝ ਇਸ ਤਰ੍ਹਾਂ ਦੇ ਨਾਟਕੀ ਪ੍ਰਭਾਵ ਨਾਲ ਤੁਰਦਾ ਹੈ ਕਿ ਕਹਾਣੀ ਦੇ ਅੰਤ ਤਕ ਪਾਠਕ ਦੀ ਬਿਰਤੀ ਕਹਾਣੀ ਨਾਲ ਜੁੜੀ ਰਹਿੰਦੀ ਹੈ ਅਤੇ ਕਹਾਣੀ ਅੰਦਰਲਾ ਦੁਖਾਂਤ ਪਾਠਕ ਨੂੰ ਝੰਜੋੜਣ ਵਿਚ ਸਫਲ ਰਹਿੰਦਾ ਹੈ। ਕਹਾਣੀ ਅੰਦਰਲਾ ਮਨੁੱਖੀ ਰਿਸ਼ਤਿਆਂ ਦਾ ਤੇ ਮਨੁੱਖੀ ਹੋਂਦ ਦਾ ਦੁਖਾਂਤ ਯਥਾਰਥ ਰੂਪ ਵਿਚ ਚਿਤਵਿਆ ਤੇ ਚਿਤਰਿਆ ਗਿਆ ਹੈ, ਪਰ ਕਹਾਣੀ ਅੰਦਰਲੇ ਪਾਤਰਾਂ ਦੇ ਮਨੁੱਖੀ ਦੁਖਾਂਤ ਨੂੰ ਜਿਸ ਤਰ੍ਹਾਂ ਪੰਜਾਬ ਦੇ ਦੁਖਾਂਤ ਨਾਲ ਜੋੜਿਆ ਗਿਆ ਹੈ, ਉਹ ਕੁਝ ਹਦ ਤਕ ਸਰਲੀਕਰਣ ਵੀ ਹੈ ਅਤੇ ਕਹਾਣੀ ਦਾ ਕਮਜ਼ੋਰ ਪੱਖ ਵੀ। ਕਹਾਣੀ ਦੀ ਪਿੱਠ ਭੂਮੀ ਵਿਚ ਪੰਜਾਬ ਦੀਆਂ ਬਦਲੀਆਂ ਸਮਾਜੀ ਸਿਆਸੀ ਹਾਲਤਾਂ ਦਾ ਚਿਤਰਣ ਹੈ। 'ਅਪਰੇਸ਼ਨ ਨੀਲਾ ਤਾਰਾ' ਦਿੱਲੀ ਤੇ ਹੋਰ ਸ਼ਹਿਰਾਂ ਵਿਚ ਇੰਦਰਾ ਗਾਂਧੀ ਦੇ ਕਤਲ ਬਾਦ ਨਿਰਦੋਸ਼ ਸਿੱਖਾਂ ਦੇ ਕਤਲੇਆਮ ਵਾਪਰ ਚੁੱਕੇ ਹਨ, ਜਿਸ ਨਾਲ ਪੰਜਾਬ ਅੰਦਰ ਵਸਦੇ ਸਧਾਰਣ ਸਿੱਖ ਦੀ ਆਤਮਾ ਵਲੂੰਧਰੀ ਹੋਈ ਹੈ। ਇਸ ਹਾਲਤ ਨੂੰ ਪੰਜਾਬ ਦੇ ਹਿੰਦੂਆਂ ਨੇ ਪੂਰੀ ਸੰਵੇਦਨਾ ਨਾਲ ਨਹੀਂ ਸਮਝਿਆ ਇਸ ਕਾਰਨ ਕੁਝ ਹਦ ਤਕ ਪਰੰਪਰਕ ਹਿੰਦੂ-ਸਿਖ ਰਿਸ਼ਤੇ ਵਿਚ ਕੁਝ ਤਰੇੜ ਵੀ ਆਈ ਹੈ, ਇਸ ਪ੍ਰਸੰਗ ਵਿਚ ਕੇਵਲ ਦਾ ਦਹਿਸ਼ਤਗਰਦਾਂ ਹੱਥੋਂ ਕਤਲ ਤੇ ਕੇਵਲ ਦੀ ਆਪਣੇ ਹੀ ਪਰਵਾਰ ਹੱਥੋਂ ਲੁੱਟ ਖਸੁਟ ਨੂੰ ਪੰਜਾਬ ਨਾਲ ਕੇਂਦਰ ਹੱਥੋਂ ਹੁੰਦੇ ਵਿਤਕਰੇ ਨਾਲ ਜੋੜ ਕੇ ਕਹਾਣੀ ਨੂੰ ਮੌਜੂਦਾ ਸਮਾਜੀ ਸਿਆਸੀ ਸਥਿਤੀ ਨਾਲ ਜੋੜਿਆ ਗਿਆ ਹੈ।

ਕੇਵਲ ਹੁਰੀਂ ਚਾਰ ਭਰਾ ਹਨ, ਰਾਮ ਲਾਲ ਦੇ ਪੁੱਤਰ, ਵੱਡਾ ਫੌਜੀ ਰਿਟਾਇਰ ਹੋਇਆ ਹੈ, ਵਿਚਕਾਰਲਾ ਸਰਵਣ ਸਭ ਤੋਂ ਵਧ ਚਲਾਕ ਹੈ, ਤੀਜਾ ਕੇਵਲ ਘਰ ਲਈ ਜਾਨ ਤੋੜਣ ਵਾਲਾ ਕਾਮਾ ਹੈ ਤੇ ਛੋਟਾ ਬਿੱਟੂ। ਸਰਵਣ ਆਪਣੀਆਂ ਚਲਾਕੀਆਂ ਨਾਲ ਘਰ ਵਿਚ ਖੁਸ਼ਹਾਲੀ ਲਿਆਉਂਦਾ ਹੈ ਤਾਂ ਉਸ ਦਾ ਦਰਜਾ ਘਰ ਵਿਚ ਚੌਧਰੀ ਵਾਲਾ ਤੇ ਕੇਵਲ ਦਾ ਕਾਮੇ ਵਾਲਾ ਰਹਿ ਜਾਂਦਾ ਹੈ, ਉਸ ਦੀ ਘਰ ਵਾਲੀ ਨੂੰ ਨੌਕਰਾਣੀ ਵਾਂਗ ਰਖਿਆ ਜਾਂਦਾ ਹੈ। ਕੇਵਲ ਬਾਗੀ ਹੁੰਦਾ ਹੈ ਉਸ ਨੂੰ ਘਰੋਂ ਕੁਝ ਨਾ ਦੇ ਕੇ ਅੱਡ ਕੀਤਾ ਜਾਂਦਾ ਹੈ, ਪਰ ਉਹ ਫਿਰ ਵੀ ਆਪਣੀ ਮਿਹਨਤ ਸਦਕਾ ਮਾਣ-ਇਜ਼ਤ ਦੀ ਰੋਟੀ ਕਮਾਉਣ ਲੱਗਦਾ ਹੈ, ਪਰ ਦਹਿਸ਼ਤਗਰਦਾਂ ਦੇ ਹਮਲੇ ਦਾ ਪਿੰਡ ਵਿਚ ਉਹੋ ਪਹਿਲਾ ਸ਼ਿਕਾਰ ਹੁੰਦਾ ਹੈ ਤੇ ਉਸਦੇ ਭਰਾ ਉਸਦੀ ਮੌਤ ਤੇ ਮਿਲੇ ਦਸ ਹਜ਼ਾਰ ਦੇ ਚੈਕ ਨੂੰ ਵੀ ਉਸ ਦੀ ਵਿਧਵਾ ਤਕ ਨਹੀਂ ਪਹੁੰਚਣ ਦੇਣਾ ਚਾਹੁੰਦੇ।

ਇਹੋ ਕੇਵਲ ਆਪਣੇ ਭਰਾਵਾਂ ਦੀ ਰਖਿਆ ਲਈ ਜਦ ਮੂਹਰੇ ਆਉਂਦਾ ਹੈ ਤਾਂ ਸਾਜ਼ਸ਼ੀ ਢੰਗ ਨਾਲ ਭਰਾ ਹਥੋਂ ਹੀ ਉਸ ਦੀ ਬਾਂਹ ਤੇ ਟੱਕ, ਜੋ ਕੇਵਲ ਅਨੁਸਾਰ ਜਾਣ-ਬੁਝ ਕੇ ਜ਼ਿਆਦਾ ਲਾਇਆ ਜਾਂਦਾ ਹੈ, ਲੁਆ ਕੇ ਭੱਜੀ ਬਾਂਹ ਗਲ ਨਾਲ ਬੰਨ੍ਹੀ ਫਿਰਦਾ ਹੈ। ਕੇਵਲ ਦੀ ਇਹ ਭੱਜੀ ਬਾਂਹ ਹੀ ਪੂਰੀ ਕਹਾਣੀ ਦੀ ਆਤਮਾ ਹੈ, ਜੋ ਬਹੁ ਅਰਥੀ ਰੂਪ ਵਿਚ ਕਹਾਣੀ ਵਿਚ ਵਿਚਰਦੀ ਹੈ। ਇਕ ਅਰਥ ਇਹ ਕਿ ਭੱਜੀਆਂ ਬਾਹੀਂ ਭਰਾਵਾਂ ਦੇ ਗਲ ਲੱਗਦੀਆਂ ਹਨ, ਪਰ ਦੂਜਾ ਯਥਾਰਥਕ ਅਰਥ ਇਹ ਵੀ ਕਿ ਬਾਹਾਂ ਭਰਾਵਾਂ ਹਥੋਂ ਹੀ ਭੰਨੀਆਂ ਵੀ ਜਾਂਦੀਆਂ ਹਨ ਤੇ ਉਹ ਭਰਾਵਾਂ ਦੇ ਗਲ ਨੂੰ ਪੈਂਦੀਆਂ ਵੀ ਹਨ।

ਕਹਾਣੀ ਦਾ ਕੈਨਵੇਸ਼ ਇਨ੍ਹਾਂ ਵੱਡਾ ਰਖਿਆ ਗਿਆ ਹੈ ਕਿ 'ਦੇਸ਼ ਦੀ ਏਕਤਾ ਅਖੰਡਤਾ ਤੋਂ ਲੈ ਕੇ 'ਕੌਮ ਦਾ ਜਾਗਣਾ' ਪੰਜਾਬ ਦੁਖਾਂਤ ਸੰਬੰਧੀ ਕਾਮਰੇਡਾਂ ਦਾ ਦ੍ਰਿਸ਼ਟੀਕੋਣ, ਸਮਾਜ ਵਿਚ ਵਿਆਪਕ ਜਮਾਤੀ ਅੰਤਰ ਵਿਰੋਧ, ਖਾਲਿਸਤਾਨ ਦੀ ਲਹਿਰ ਦੇ ਨਾਂ ਤੇ ਧੋਖਾ ਦੇਣ ਤੇ ਕਮਾਈਆਂ ਕਰਨ ਵਾਲੇ ਅਨਸਰ, ਪੰਜਾਬ ਦੀਆਂ ਵਿਤਕਰੇ ਦੀਆਂ ਸ਼ਿਕਾਇਤਾਂ ਸਭ ਕੁਝ ਹੀ ਇਸ ਕੈਨਵੇਸ ਅੰਦਰ ਸਮੇਟ ਲਿਆ ਗਿਆ ਹੈ। ਇਕ ਪਾਸੇ ਤਾਰੇ ਵਰਗਾ ਸੁਹਿਰਦ ਗਰੀਬ ਕਿਸਾਨ ਹੈ, ਜੋ ਸਿੱਖੀ ਦੇ ਨਾਂ ਥੱਲੇ ਹੀ ਆਪਣੇ ਹੀ ਜਮਾਤੀ ਤੇ ਜਮਾਤ ਵਿਰੋਧੀ ਹਰਿੰਦਰ ਪਾਲ ਹੱਥੋਂ ਲੁੱਟਿਆ ਜਾਂਦਾ ਹੈ। ਕੇਵਲ ਦਾ ਆਪਣਾ ਪਰਵਾਰ ਹੀ ਉਸ ਲਈ ਜਮਾਤੀ ਦੁਸ਼ਮਣ ਬਣ ਜਾਂਦਾ ਹੈ। ਹਕੀਕਤ ਵਿਚ ਕੇਵਲ ਇਸ ਕਹਾਣੀ ਵਿਚ ਪੰਜਾਬ ਤੇ ਵਲੂੰਧਰੀ ਗਈ ਸਿੱਖੀ ਦਾ ਪ੍ਰਤੀਕ ਬਣ ਜਾਂਦਾ ਹੈ ਤੇ ਕੇਵਲ ਦਾ ਪਰਵਾਰ ਉਸ ਨਾਲ ਧੱਕਾ ਤੇ ਵਿਤਕਰਾ ਕਰਨ ਵਾਲੇ ਕੇਂਦਰ ਦਾ ਪ੍ਰਤੀਕ। ਵਿਡੰਬਨਾ ਇਹ ਕਿ ਕੇਵਲ ਸ਼ਿਕਾਰ ਹੁੰਦਾ ਹੈ ਕੇਂਦਰ ਦੇ ਵਿਤਕਰੇ ਨਾਲ ਲੜਦੇ ਖਾਲਿਸਤਾਨੀ ਅਨਸਰਾਂ ਦੀ ਗੋਲੀ ਦਾ। ਇਸੇ ਗੱਲ ਵਿਚ ਵਰਿਆਮ ਸੰਧੂ ਆਪਣੀ 'ਭੱਜੀਆਂ ਬਾਹੀਂ' ਬਿੰਬ ਦੇ ਵਿਅੰਗਾ-ਤਮਕ ਦੁਖਾਂਤਕ ਦੂਹਰੇ ਅਰਥਾਂ ਨੂੰ ਇੱਕ ਤਾਰਕਕ ਰੂਪ ਦਿੰਦਾ ਹੈ। ਕੇਵਲ ਦੇ ਦੁਖਾਂਤ ਨੂੰ ਪੰਜਾਬ ਨਾਲ ਮੇਲਣਾ ਕਾਫੀ ਹੱਦ ਤਕ ਤਰਕ ਨਾ ਹੋ ਕੇ ਕੁਤਰਕ ਹੈ, ਪਰ ਜ਼ਿੰਦਗੀ ਵਿਚ ਵਾਪਰਦੇ ਭਰਾਵਾਂ ਦੇ ਸਾਥ ਤੇ ਭਰਾਵਾਂ ਦੇ ਧੋਖੇ ਨੂੰ ਬਾਹਾਂ ਦੇ ਭਰਾਵਾਂ ਹਥੋਂ ਭੱਜਣ ਤੇ ਫਿਰ ਭਰਾਵਾਂ ਦੇ ਹੀ ਗਲ ਨੂੰ ਇਕ ਪਾਸੇ ਨਾਕਰਾਤਮਕ ਰੂਪ ਵਿਚ ਆਉਣ ਤੇ ਦੂਜੇ ਪਾਸੇ ਸਕਾਰਾਤਮਕ ਰੂਪ ਵਿਚ ਸਹਾਰਾ ਭਾਲਣ ਦੇ ਦੂਹਰੇ ਅਰਥਾਂ ਨੂੰ ਵਰਿਆਮ ਨੇ ਕਹਾਣੀ ਦੇ ਦੁਖਾਂਤ ਰਾਹੀਂ ਪ੍ਰਭਾਵੀ ਤੇ ਨਾਟਕੀ ਰੂਪ ਵਿਚ ਚਿਤਰਿਆ ਹੈ। ਕਹਾਣੀ ਦੇ ਸਕਾਰਾ-ਤਮਕ ਪਹਿਲੂ ਹਨ, ਕੇਵਲ ਤੇ ਤਾਰੇ ਦੀ ਦੋਸਤੀ, ਜੋ ਧਰਮਾਂ ਤੋਂ ਉਪਰ ਨਿਤਾਣਿਆਂ ਲੁਟਿਆਂ ਦੀ ਸਾਂਝ ਦਰਸਾਉਂਦੀ ਹੈ, ਤਾਰੇ ਤੇ ਹਰਿੰਦਰਪਾਲ ਵਰਗਿਆਂ ਦੇ

ਅੰਤਰ ਵਿਰੋਧ ਜੋ ਸਿੱਖੀ ਦੇ ਨਾਂ ਦੀ ਸਾਂਝ ਦੇ ਬਾਵਜੂਦ ਇਕ ਦੂਜੇ ਦੇ ਹਕੀਕੀ ਵਿਰੋਧੀ ਹਨ ਤੇ ਕੇਵਲ ਦੇ ਭਰਾ ਸਰਵਣ ਦੀ ਸਾਂਝ ਵੀ ਹਰਿੰਦਰਪਾਲ ਨਾਲ ਹੈ, ਕਿਉਂਕਿ ਉਨ੍ਹਾਂ ਦੇ ਜਮਾਤੀ ਹਿਤ ਸਾਂਝੇ ਹਨ।ਧੰਨਾ ਸਿੰਘ ਦਰਜੀ ਤੇ ਬੁਢੇ ਕਾਮਰੇਡ ਦੀਆਂ ਪਤੇ ਦੀਆਂ ਹਕੀਕੀ ਗੱਲਾਂ ਵੀ ਕਹਾਣੀ ਤੇ ਛਾਈਆਂ ਰਹਿੰਦੀਆਂ ਹਨ, ਭਾਵੇਂ ਕਿ ਬੁਢਾ ਕਾਮਰੇਡ ਬਦਲੀਆਂ ਹਾਲਤਾਂ ਵਿਚੋਂ ਮਹੱਤਵ ਗੁਆ ਬੈਠਾ ਹੈ, ਪਰ ਸੁਝਾਊ ਰੂਪ ਵਿਚ ਜਦ ਕਹਾਣੀ ਦੇ ਅਖੀਰ ਤੇ ਬੁੱਢਾ ਕਾਮਰੇਡ ਇਕੱਲਾ ਹੀ ਹੱਥ ਵਿਚ ਡੰਗੋਰੀ ਸੰਭਾਲੀ ਤੁਰਿਆ ਆਉਂਦਾ ਹੈ ਤਾਂ ਉਸ ਦੀ ਇਹ ਸੰਭਾਲੀ ਡੰਗੋਰੀ ਹੀ ਆਉਣ ਵਾਲੇ ਸਮੇਂ ਦੀ ਰੌਸ਼ਨੀ ਦੀ ਕਿਰਣ ਹੈ, ਉਹ ਹਾਲੀਂ ਇਕੱਲਾ ਆਪਣੇ ਨਾਲ ਗੱਲਾਂ ਕਰਦਾ ਹੈ, ਪਰ ਆਉਣ ਵਾਲੇ ਕੱਲ੍ਹ ਨੂੰ ਉਸ ਦੀਆਂ ਗੱਲਾਂ ਹੀ ਫਿਰ ਨਵੀਂ ਜ਼ਿੰਦਗੀ ਜਿਉਣ ਦਾ ਪ੍ਰਸੰਗ ਬਨਣਗੀਆਂ।

ਵਰਿਆਮ ਸੰਧੂ ਦੀ ਕਹਾਣੀ ਜ਼ਿੰਦਗੀ ਦੀਆਂ ਹਕੀਕਤਾਂ ਦੇ ਦੁਖਾਂਤ ਪੱਖ ਨੂੰ ਚਿਤਰਣ ਵਾਲੀ ਕਹਾਣੀ ਹੈ। ਇਸ ਦੁਖਾਂਤ ਲਈ ਜ਼ਿੰਮੇਦਾਰ ਹਾਲਤਾਂ, ਤਾਕਤਾਂ ਤੇ ਪ੍ਰਸੰਗ ਉਸ ਦੀ ਕਹਾਣੀ ਵਿਚ ਗੁੰਝਲਦਾਰ ਰੂਪ ਵਿਚ ਉਜਾਗਰ ਹੁੰਦੇ ਹਨ। ਉਸ ਦੀਆਂ ਕਹਾਣੀਆਂ ਦਾ ਦੁਖਾਂਤ ਸ਼ਾਇਦ ਉਦਾਸ ਤਾਂ ਕਰਦਾ ਹੈ, ਪਰ ਕਿਤੇ ਨਾ ਕਿਤੇ ਸਿੱਖਣ ਦੀ ਪ੍ਰੇਰਨਾ ਵੀ ਦਿੰਦਾ ਹੈ ਤੇ ਇਸ ਦੁਖਾਂਤਕ ਸਥਿਤੀ ਵਿਚੋਂ ਨਿਕਲਣ ਲਈ ਹੌਂਸਲੇ ਤੇ ਸਮਝਦਾਰੀ ਨਾਲ ਹੰਭਲਾ ਮਾਰਣ ਦੀ ਦਬਵੇਂ ਸੁਰੀਂ ਪ੍ਰੇਰਨਾ ਵੀ ਦਿੰਦਾ ਹੈ। 'ਭੱਜੀਆਂ ਬਾਹੀਂ' ਦੇ ਮਨੁਖੀ ਦੁਖਾਂਤ ਨੂੰ ਪੰਜਾਬ ਦੀਆਂ ਹਾਲਤਾਂ ਨਾਲ ਜੋੜਣ ਦੇ ਕੁਤਰਕ ਦੇ ਨਕਾਰਾਤਮਕ ਪਹਿਲੂ ਦੇ ਬਾਵਜੂਦ, ਇਸ ਦੁਖਾਂਤ ਨੂੰ ਬਹੁਪਰਤੀ ਰੂਪ ਵਿਚ ਚਿਤਰਨਾ 'ਭੱਜੀਆਂ ਬਾਹੀਂ' ਦੀ ਸਕਾਰਾਤਮਕ ਪ੍ਰਾਪਤੀ ਹੈ ਤੇ ਇਸ ਪੱਖੋਂ ਇਹ ਕਹਾਣੀ ਯਾਦਗਾਰੀ ਕਹਾਣੀ ਰਹੇਗੀ।

ਪੰਜਾਬ ਦੇ ਹਾਲਾਤ ਨੂੰ ਬਿਆਨਦੀ ਵਰਿਆਮ ਸੰਧੂ ਦੀ ਦੂਜੀ ਤੇ ਸ਼ਾਇਦ ਸਭ ਤੋਂ ਪ੍ਰਭਾਵਸ਼ਾਲੀ ਕਹਾਣੀ 'ਚੌਥੀ ਕੂਟ' ਜਨਵਰੀ-ਮਾਰਚ ੧੯੮੮ ਦੇ ਸਿਰਜਣਾ ਵਿਚ ਛਪੀ। ਇਹ ਮੁਕਾਬਲਤਨ ਘਟ ਲੰਮੀ ਕਹਾਣੀ ਹੈ, ਪਰ ਪ੍ਰਭਾਵ ਪਖੋਂ ਤੀਖਣ। ਕਹਾਣੀ ਦਾ ਪ੍ਰਸੰਗ ਤਾਂ ਸਿਧਾ ਸਾਦਾ ਹੈ, ਪਰ ਇਸ ਸਿੱਧੇ-ਸਾਦੇ ਪ੍ਰਸੰਗ ਵਿਚ ਪੰਜਾਬ ਦੇ ਹਾਲਾਤ ਦੀਆਂ ਗੁੰਝਲਾਂ ਯਥਾਰਥ ਰੂਪ ਵਿਚ ਪੇਸ਼ ਹੋ ਗਈਆਂ ਹਨ। ਅੰਮ੍ਰਿਤਸਰ ਦੇ ਕਿਸੇ ਸਕੂਲ ਦੇ ਕਲਰਕ ਚੰਡੀਗੜ੍ਹ ਕੰਮ ਆਏ ਹਨ ਤੇ ਕੰਮ ਖਤਮ ਹੁੰਦਿਆਂ ਅੰਮ੍ਰਿਤਸਰ ਜਾਣ ਵਾਲੀ ਆਖਰੀ ਬਸ ਲੰਘਾ ਬੈਠਦੇ ਹਨ। ਜਲੰਧਰ ਪਹੁੰਚ ਕੇ ਆਖਰੀ ਗੱਡੀ ਫੜਣ ਦੀ ਕੋਸ਼ਿਸ਼ ਕਰਦੇ ਹਨ, ਪਰ ਉਹ ਵੀ ਲੰਘ ਜਾਂਦੀ ਹੈ। ਗਾਰਡ ਤੇ ਗਾਰਦ ਦੀ ਮਿੰਨਤ ਕਰਕੇ ਅੰਮ੍ਰਿਤਸਰ ਜਾ ਰਹੀ ਖਾਲੀ ਗੱਡੀ ਚੜ੍ਹਦੇ ਹਨ ਤੇ ਅੰਮ੍ਰਿਤਸਰ ਪਹੁੰਚ ਕੇ ਛੇਤੀ ਦੇਣੇ ਘਰ ਵਲ ਨੱਠਦੇ ਹਨ, ਪਰ ਸਿੱਖ ਸਵਾਰੀਆਂ ਉਨ੍ਹਾਂ ਨੂੰ 'ਵਾਜਾਂ ਮਾਰਦੀਆਂ ਹਨ, ਉਹ ਡਰਦੇ ਹਨ ਕਿ ਇਹ ਅੱਤਵਾਦੀ ਨਾ ਹੋਣ, ਜਦ ਕਿ ਸਿਖ ਸਵਾਰੀਆਂ ਨੂੰ ਡਰ ਹੈ ਕਿ ਉਨ੍ਹਾਂ ਨੂੰ ਰਾਤ ਵੇਲੇ ਪੁਲਸ ਵਾਲੇ 'ਅੱਤਵਾਦੀ' ਸਮਝ ਕੇ ਨਾ ਮਾਰ ਦੇਣ। ਦੋਵਾਂ ਨੂੰ ਹੀ ਇਕ ਦੂਜੇ ਦੀ ਲੋੜ ਹੈ ਤੇ ਇਕ ਦੂਜੇ ਦੇ ਸਾਥ ਵਿਚ ਉਹ ਸੁਰਖਿਅਤ ਮਹਿਸੂਸ ਕਰਦੇ ਹਨ।

ਇਸ ਸਾਦੇ ਪ੍ਰਸੰਗ ਨੂੰ ਕਹਾਣੀ ਵਿਚ ਬੁਣਦਿਆਂ ਵਰਿਆਮ ਸੰਧੂ ਨੇ ਕਈ ਪੱਧਰਾਂ ਤੇ ਮਨੋਵਿਗਿਆਨਕ ਤੇ ਸਮਾਜਕ ਯਥਾਰਥ ਦੀਆਂ ਪਰਤਾਂ ਕਹਾਣੀ ਦੇ ਦਾਇਰੇ ਵਿਚ ਬੰਨ੍ਹੀਆਂ ਹਨ। ਚੌਥੀ ਕੂਟ ਦਾ ਬਿੰਬ ਕਲਰਕ ਰਾਜ ਕੁਮਾਰ ਦੇ ਬਚਪਨ ਦੀ ਦਾਦੀ ਨਾਨੀ ਤੋਂ ਸੁਣੀਆਂ ਕਹਾਣੀਆਂ ਦਾ ਬਿੰਬ ਹੈ, ਜਿਧਰ ਕੋਈ ਰਾਜ ਕੁਮਾਰ ਜਾਣੋਂ ਡਰਦਾ ਸੀ ਤੇ ਨਾਲ ਹੀ ਉਸ ਤੇ ਆਪਣੇ ਸਹੁਰੀਂ ਪਿੰਡ ਜਾਂਦਿਆਂ ਹਨੇਰੇ ਵਿਚ ਰਸਤਾ ਭੁੱਲਣ ਦਾ ਜ਼ਿਕਰ ਹੈ, ਜਦ ਉਸ ਦੇ ਸਹੁਰੇ ਪਿੰਡ ਦਾ ਖੇਤੀਂ ਵੱਸਿਆ ਕਿਸਾਨ ਪਰਵਾਰ ਉਸ ਨੂੰ ਸਹਾਰਾ ਦਿੰਦਾ ਹੈ ਤੇ ਉਸਨੂੰ ਤੇ ਉਸਦੀ ਪਤਨੀ, ਬੱਚੇ ਨੂੰ ਅੱਗੇ ਡਾਂਗ ਫੜ ਕੇ ਤੁਰਦਾ ਘਰ ਛਡ ਕੇ ਆਉਂਦਾ ਹੈ। ਅੰਮ੍ਰਿਤਸਰ ਸਟੇਸ਼ਨ ਤੋਂ ਸਿੱਖ ਸਵਾਰੀਆਂ ਨੂੰ ਸੁਰੱਖਿਆ ਦਾ ਭਰੋਸਾ ਦੇ ਕੇ ਲਿਜਾਂਦਾ ਕਲਰਕ ਰਾਜਕੁਮਾਰ, ਬਦਲੀਆਂ ਹਾਲਤਾਂ ਵਿਚ ਖੁਦ ਨੂੰ ਸਹੁਰੇ ਪਿੰਡ ਦੇ ਸੁਰਜੀਤ ਦਾ ਡਾਂਗ ਫੜਿਆ ਤੇ ਅੱਗੇ ਤੁਰਦਾ ਰੂਪ ਸਮਝਦਾ ਹੈ।

'ਚੌਥੀ ਕੂਟ' ਕਹਾਣੀ ਵਿਚ ਵਰਿਆਮ ਸੰਧੂ ਨੇ ਆਪਣੀ ਬੇਹਤਰੀਨ ਕਲਾ ਦਾ ਪ੍ਰਦਰਸ਼ਨ ਕੀਤਾ ਹੈ। ਵਿਸ਼ੇ ਦੇ ਪੱਖ ਤੋਂ ਵੀ ਅਤੇ ਵਿਸ਼ੇ ਨੂੰ ਕਹਾਣੀ ਦੇ ਰੂਪ ਵਿਚ ਢਾਲਣ ਦੇ ਪੱਖ ਤੋਂ ਵੀ ਅਤੇ ਵਿਸ਼ੇ ਨੂੰ ਕਹਾਣੀ ਦੇ ਰੂਪ ਵਿਚ ਢਾਲਣ ਦੇ ਰੂਪਕ ਪੱਖ ਤੋਂ ਕਹਾਣੀਕਾਰ ਨੇ ਨਾਟਕੀ ਤੱਤ, ਚਰਿਤਰ ਉਸਾਰੀ, ਯਥਾਰਥ ਦੇ ਮਨੋਵਿਗਿਆਨਕ ਪੱਖ, ਲੋਕ-ਮਿਥਾਂ ਦਾ ਪ੍ਰਯੋਗ ਕੀਤਾ ਹੈ, ਉਸ ਨਾਲ ਕਹਾਣੀ ਬੱਝਵਾਂ ਪ੍ਰਭਾਵ ਛੱਡਦੀ ਹੈ। ਵਿਸ਼ੇ ਪੱਖ ਤੋਂ ਵਰਿਆਮ ਸੰਧੂ ਨੇ 'ਚੌਥੀ ਕੂਟ' ਵਿਚ ਪੰਜਾਬ ਦੀ ਸਾਰੀ ਤ੍ਰਾਸਦੀ ਦੇ ਬਾਵਜੂਦ ਇਥੋਂ ਦੀ ਹਰ ਪੱਧਰ ਤੇ ਜੁੜੀ ਭਾਈਚਾਰਕ ਸਾਂਝ ਨੂੰ ਉਸ ਦੇ ਰਿਸ਼ਤਿਆਂ ਦੀ ਅਟੁੱਟ ਇਕਜੁਟਤਾ ਨੂੰ ਇੰਨੇ ਸਹਿਜ ਸਹਿਜ ਰੂਪ ਵਿਚ ਚਿਤਵਿਆ ਹੈ ਕਿ ਇਹ ਕਹਾਣੀ ਪੜ੍ਹਕੇ ਕਿਸੇ ਵੀ ਪਾਠਕ ਨੂੰ ਇਹ ਜਾਪੇਗਾ ਕਿ ਜਿਹੋ ਜਿਹੀਆਂ ਵੀ ਦਹਿਸ਼ਤਗਰਦ ਲਹਿਰਾਂ ਇਥੇ ਚਲ ਲੈਣ, ਇਥੋਂ ਦੀ ਲੋਕਾਈ ਦੀ ਥੀ ਆਪਸੀ ਸਾਂਝ ਪੱਕੇ ਤੌਰ ਤੇ ਨਿਖੇੜਨਾ ਲਗ ਭਗ ਅਸੰਭਵ ਹੈ। ਹਾਲਾਤ ਦੇ ਹੁਣ ਕੱਟੇ ਮੋੜ ਤੋਂ ਵੀ ਇਸ ਕਹਾਣੀ ਦੀ ਸਪਿਰਿਟ

ਦੀਪੁਸ਼ਟੀ ਹੁੰਦੀ ਹੈ। ਪੰਜਾਬ ਦੇ ਸੰਤਾਪ ਤੋਂ ਪੈਦਾ ਹੋਏ ਪੰਜਾਬੀ ਸਿਰਜਣਾਤਮਕ ਸਾਹਿਤ ਵਿਚ ਇਹ ਕਹਾਣੀ ਹਮੇਸ਼ਾਂ ਮਾਨਯੋਗ ਕਹਾਣੀ ਦਾ ਦਰਜਾ ਬਰਕਰਾਰ ਰਖੇਗੀ।

'ਚੌਥੀ ਕੂਟ' ਤੋਂ ਤਿੰਨ ਸਾਢੇ ਤਿੰਨ ਸਾਲਾਂ ਬਾਦ ਵਰਿਆਮ ਸੰਧੂ ਦੀ ਪੰਜਾਬ ਸਥਿਤੀ ਬਾਰੇ ਇਕ ਹੋਰ ਲੰਮੀ ਤੇ ਮਹੱਤਵਪੂਰਣ ਕਹਾਣੀ 'ਮੈਂ ਹੁਣ ਠੀਕ ਠਾਕ ਹਾਂ' 'ਸਿਰਜਣਾ' ਵਿਚ ਹੀ ਛਪੀ। ਕਰੀਬ ਪੰਜਾਹ ਸਫਿਆਂ ਦੀ ਇਹ ਕਹਾਣੀ ਵੀ ਛਪਣ ਬਾਦ ਬੌਧਿਕ ਹਲਕਿਆਂ ਵਿਚ ਕਾਫੀ ਚਰਚਾ ਦਾ ਵਿਸ਼ਾ ਰਹੀ ਤੇ ਇਸ ਕਹਾਣੀ ਸੰਬੰਧੀ ਵੀ 'ਭੱਜੀਆਂ ਬਾਹੀਂ' ਵਾਂਗ ਅੰਤਰ ਵਿਰੋਧੀ ਵਿਚਾਰ ਪ੍ਰਗਟਾਏ ਗਏ, ਪਰ ਇਹ ਕਹਾਣੀ 'ਭੱਜੀਆਂ ਬਾਹੀਂ' ਕਹਾਣੀ ਨਾਲੋਂ ਵਧੇਰੇ ਪ੍ਰਭਾਵਸ਼ਾਲੀ ਕਹਾਣੀ ਹੈ, 'ਭੱਜੀਆਂ ਬਾਹੀਂ' ਕਹਾਣੀ ਵਿਚ ਕੁਝ ਹੱਦ ਤਕ ਸਰਲੀਕਰਣ ਦੀ ਪ੍ਰਵਿਰਤੀ ਸੀ, ਜੋ ਇਸ ਕਹਾਣੀ ਵਿਚ ਨਹੀਂ ਹੈ। 'ਮੈਂ ਹੁਣ ਠੀਕ ਠਾਕ ਹਾਂ' ਵਿਚ ਯਥਾਰਥ ਦੀ ਗੁੰਝਲ ਦੀ ਪੇਸ਼ਕਾਰੀ ਵਧੇਰੇ ਗੁੰਦਵੇਂ ਰੂਪ ਵਿਚ ਹੋਈ ਹੈ ਅਤੇ ਇਸ ਵਿਚਲੇ ਦੁਖਾਂਤ ਨੂੰ ਵਿਅੰਗ ਦੀ ਚੋਭ ਨਾਲ ਤਿੱਖਾ ਕੀਤਾ ਗਿਆ ਹੈ। ਕਹਾਣੀ ਵਿਚ ਸੰਕੇਤਾਂ ਤੇ ਪ੍ਰਤੀਕਾਤਮਕਤਾ ਦੀ ਵਰਤੋਂ ਵੀ ਸੁਯੋਗ ਰੂਪ ਵਿਚ ਕੀਤੀ ਗਈ ਹੈ।

ਕਹਾਣੀ ਦਾ ਨਾਇਕ ਜੁਗਿੰਦਰ ਜਾਂ 'ਜਿੰਦਾ ਜਾਫੀ' ਇਕ ਤਰ੍ਹਾਂ ਨਾਲ ਮੌਜੂਦਾ ਪੰਜਾਬ ਦਾ ਹੀ ਪ੍ਰਤੀਕ ਬਣ ਨਿੱਬੜਦਾ ਹੈ, ਜੋ ਚੱਕੀ ਦੇ ਦੋ ਪੁੜਾਂ ਵਿਚ ਪਿਸਦਾ ਹੈ, ਸ਼ਾਇਦ ਜਿਸ ਦੀ ਵਿਡੰਬਨਾ ਹੀ ਇਹ ਹੈ ਕਿ ਉਸਦੇ ਸਰੀਰ ਅੰਦਰਲੀ ਅਸਚਰਜ ਜਾਪਦੀ ਤਾਕਤ ਨੂੰ ਦੋਵੇਂ ਪਾਸਿਉਂ ਭੰਨ-ਤੋੜ ਕੇ ਹੀ ਠੋਕਣਾ ਹੈ ਤੇ ਉਸਨੂੰ 'ਫਿਟ' ਤੇ 'ਠੀਕ' ਕਰਨਾ ਹੈ। ਜੁਗਿੰਦਰ ਦਾ ਕੁੱਤਾ 'ਟੌਮੀ' ਇਕ ਤਰ੍ਹਾਂ ਨਾਲ ਪੰਜਾਬ ਦੇ ਬਹਾਦਰ ਵਸਨੀਕਾਂ ਦਾ ਪ੍ਰਤੀਕ ਹੋ ਜਾਂਦਾ ਹੈ, ਜਦ ਉਸਨੂੰ ਆਪਣੇ ਹੀ ਮਾਲਕ ਹੱਥੋਂ ਮੌਤ ਹਾਸਲ ਕਰਨੀ ਪੈਂਦੀ ਹੈ। ਪੰਜਾਬ ਦੇ ਵਸਨੀਕਾਂ ਦੀ ਨੌਵੇਂ ਦਹਾਕੇ ਤੇ ਦਸਵੇਂ ਦਹਾਕੇ ਦੇ ਸ਼ੁਰੂ ਵਿਚ ਕੁੱਤਿਆਂ ਵਾਲੀ ਜੂਨ ਰਹੀ ਹੈ, ਇਹ ਗੱਲ ਪਚਾਉਣੀ ਔਖੀ ਹੈ ਤੇ ਇਸ ਕਹਾਣੀ ਦੀ ਨਕਾਰਾਤਮਕ ਆਲੋਚਨਾ ਕੁਝ ਇਸ ਪੱਖ ਤੋਂ ਵੀ ਹੋਈ ਹੈ, ਪਰ ਇਸ ਯਥਾਰਥ ਨੂੰ ਝੁਠਲਾਉਣਾ ਔਖਾ ਹੈ, ਬਲਕਿ ਗੈਰਤਮੰਦ ਪੰਜਾਬੀਆਂ ਦੀ ਜੂਨ ਕੁੱਤਿਆਂ ਵਾਲੀ ਨਹੀਂ ਸਗੋਂ ਕੁੱਤਿਆਂ ਤੋਂ ਵੀ ਭੈੜੀ ਰਹੀ ਹੈ। ਕੁੱਤਾ ਤਾਂ ਕਿਸੇ ਵੀ ਸੂਰਤ ਵਿਚ ਮਾਲਕ ਨੂੰ ਖਤਰੇ ਸਾਹਮਣੇ ਭੌਂਕਣੋਂ ਬੰਦ ਨਹੀਂ ਕਰਦਾ ਤੇ ਆਪਣੀ ਜਾਨ ਦੇ ਦਿੰਦਾ ਹੈ ਤੇ ਬੁਲ੍ਹੇਸ਼ਾਹ ਦੇ ਸ਼ਬਦਾਂ ਵਿਚ 'ਬਾਜ਼ੀ ਲੈ ਜਾਂਦਾ' ਹੈ, ਪਰ ਇਨਸਾਨ! ਉਹ ਆਪਣੀ ਜਾਨ ਬਚਾਉਣ ਲਈ, ਅਨੇਕਾਂ ਵਾਰੀ ਆਪਣੇ ਪੂਰੇ ਪਰਵਾਰ ਦੀ ਬਲੀ ਦੇ ਦਿੰਦਾ ਰਿਹਾ ਹੈ।

ਸਮਿਆਂ ਦੀਆਂ ਮਾੜੀਆਂ ਗੱਲਾਂ ਨੂੰ ਕੋਈ ਵੀ ਬਾਦ ਵਿਚ ਸੁਨਣਾ ਨਹੀਂ ਚਾਹੁੰਦਾ ਤੇ ਕੌੜਾ ਸੱਚ ਕਹਿਣ ਵਾਲੇ ਨੂੰ ਉਹੀ ਲੱਕੀਂ ਝਈਂ ਲੈ ਕੇ ਪੈਂਦੇ ਹਨ, ਜੋ ਦਹਿਸ਼ਤ ਦੇ ਦੋਵੇਂ ਪੱਖਾਂ ਸਾਹਮਣੇ ਗੰਡੋਏ ਬਣੇ ਹੋਏ ਸਨ। 'ਮੈਂ ਹੁਣ ਠੀਕ ਠਾਕ ਹਾਂ' ਬਹੁਤ ਹੱਦ ਤਕ ਪੰਜਾਬ ਦੇ ਸੰਤਾਪ ਦੇ ਦਹਾਕੇ ਦੀ ਕੌੜੀ ਹਕੀਕਤ ਨੂੰ ਬਿਆਨ ਕਰਨ ਵਾਲੀ ਕਹਾਣੀ ਹੈ, ਜਿਸ ਵਿਚ ਆਦਮੀ ਨੂੰ ਗੰਡੋਆ ਬਣਾਉਣ ਵਾਲੀ ਕਿਸੇ ਵੀ ਤਾਕਤ ਨੂੰ ਬਖਸ਼ਿਆ ਨਹੀਂ ਗਿਆ ਹੈ, ਜੁਗਿੰਦਰ ਦੀ ਧੌਣ ਨੂੰ ਮਾੜਚੂ ਜਿਹਾ ਦਹਿਸ਼ਤਗਰਦ ਵੀ ਫੜਦਾ ਹੈ ਤੇ ਉਸੇ ਹੀ ਥਾਂ ਤੋਂ ਪੁਲਸ ਦਾ ਦਹਿਸ਼ਤਗਰਦ ਟੋਲਾ ਵੀ। ਪਿੰਡ ਦੀ ਸ਼ਾਨ ਵਧਾਉਣ ਵਾਲਾ 'ਜਿੰਦਾ ਜਾਫੀ', 'ਕੌਮ ਦੀ ਆਜ਼ਾਦੀ' ਦੇ ਪਖੰਡੀ ਦਾਅਵੇਦਾਰਾਂ ਅਤੇ 'ਦੇਸ਼ ਦੀ ਏਕਤਾ ਅਖੰਡਤਾਂ' ਦੇ ਦੰਭੀਆਂ-ਦੋਵਾਂ ਹੱਥੋਂ ਆਪਣੀ ਮਨੁੱਖੀ ਗੈਰਤ ਗੁਆਉਂਦਾ ਹੈ, ਇਸ ਪਰਵਾਰ ਦੇ ਜੀਆਂ/ਰਿਸ਼ਤੇਦਾਰਾਂ ਵਿਚੋਂ ਇਕ ਦਹਿਸ਼ਤ-ਗਰਦ ਬਨਣ ਕਰਕੇ ਪੁਲਸੀਆਂ ਹਥੋਂ ਮਰਿਆ ਹੈ ਅਤੇ ਦੂਜਾ ਪੁਲਸ 'ਚ ਭਰਤੀ ਹੋਣ ਕਰਕੇ, ਦਹਿਸ਼ਤਗਰਦਾਂ ਹੱਥੋਂ।

ਵਰਿਆਮ ਸੰਧੂ ਨੇ ਕਹਾਣੀ ਦੇ ਸਿਰਲੇਖ ਵਿਚ ਪੰਜਾਬ ਤ੍ਰਾਸਦੀ ਦਾ ਪੂਰਾ ਵਿਅੰਗ ਲੈ ਆਂਦਾ ਹੈ। ਜਿਵੇਂ ਪੰਜਾਬ ਦੀ ਲੋੜ ਹੀ ਇਹ ਸੀ ਕਿ ਇਸਦੇ ਪਾਸੇ ਛਾਂਗ ਕੇ ਇਸ ਦੀ ਆਕੜ, ਮਾਣ, ਸ਼ਾਨ ਭੰਨੀ ਜਾਵੇ, ਜੋ ਜੁਗਿੰਦਰ ਦੀ ਹੋਣੀ ਰੂਪ ਦੇ ਵਿਚ ਚਿਤਰੀ ਹੈ ਤੇ ਜੋ ਇਹ ਲਫਜ਼ ਕਹਾਣੀ ਵਿਚ ਕਈ ਵਾਰ ਦੁਹਰਾਉਂਦਾ ਹੈ। ਇਵੇਂ ਹੀ ਟੌਮੀ ਵੀ ਆਪਣੇ ਮਾਲਕ ਹਥੋਂ ਮੌਤ ਹਾਸਲ ਕਰਕੇ ਵੀ ਉਸ ਦੀਆਂ ਅੱਖਾਂ ਵਿਚ ਝਾਕ ਕੇ ਜਿਵੇਂ ਇਹੋ ਦੁਹਾਈ ਦਿੰਦਾ ਹੈ ਕਿ 'ਹਾਂ ਮੈਂ, ਹੁਣ ਠੀਕ ਹਾਂ।'

ਕਹਾਣੀ ਜਿਥੇ ਆਪਣੀ ਵਿਅੰਗਾਤਮਕਤਾ ਵਿਚ ਤੀਖਣ ਹੈ, ਉਥੇ ਕਈ ਵਾਰ ਨਿਖੇਧਾਤਮਕ ਸਨਕੀਪਣ ਤਕ ਪਹੁੰਚੀ ਵੀ ਜਾਪਦੀ ਹੈ, ਪਰ ਕਹਾਣੀ ਦੇ ਕੁਝ ਕਿਰਦਾਰ ਕਹਾਣੀ ਨੂੰ ਸਨਕੀਪਣ ਤਕ ਪਹੁੰਚਣ ਤੋਂ ਰੋਕ ਲੈਂਦੇ ਹਨ। ਸੁੱਖਾ ਜਥੇਦਾਰ ਅਜਿਹਾ ਹੀ ਕਿਰਦਾਰ ਹੈ ਜੋ ਇਕੋ ਵੇਲੇ ਅਕਾਲ ਤਖਤ ਤੇ ਫੌਜੀ ਹਮਲੇ ਦੀ ਗੱਲ ਸੁਣਕੇ ਜਾਨ ਦੇਣ ਨੂੰ ਤਿਆਰ ਹੋ ਗਿਆ ਸੀ, ਉਹੋ ਸੁੱਖਾ ਜਦ ਦਹਿਸ਼ਤਗਰਦ ਬੱਸਾਂ ਵਿਚੋਂ ਕੱਢ ਕੇ ਨਿਰਦੋਸ਼ ਬੰਦਿਆਂ ਨੂੰ ਮਾਰਦੇ ਹਨ ਤਾਂ ਉਨ੍ਹਾਂ ਨੂੰ ਸਿੱਖ ਮੰਨਣੋਂ ਹੀ ਇਨਕਾਰੀ ਹੋ ਜਾਂਦਾ ਹੈ ਤੇ ਉਨ੍ਹਾਂ ਦੇ ਦਹਿਸ਼ਤ ਪੈਦਾ ਕਰਨ ਵਾਲੇ ਹੁਕਮਾਂ ਨੂੰ ਮੰਨਣ ਤੋਂ ਸਾਫ ਇਨਕਾਰੀ ਹੋ ਜਾਂਦਾ ਹੈ ਤੇ ਨਿਰਦੋਸ਼ ਕੁੱਤਿਆਂ ਨੂੰ ਮਾਰਨ ਦੀ ਬਜਾਇ ਨੌਕਰੀਓਂ ਅਸਤੀਫਾ ਲਿਖ ਮਾਰਦਾ ਹੈ, ਉਸ ਦੀ ਇਹ ਸ਼ਕਤੀ ਪਲ ਭਰ ਲਈ ਜੁਗਿੰਦਰ ਦੀਆਂ ਅੱਖਾਂ ਵਿਚ ਵੀ ਚਮਕ ਲੈ ਆਉਂਦੀ ਹੈ।

ਕਲਾ ਪੱਖੋਂ ਇਹ ਕਹਾਣੀ ਬਹੁਤ ਹੀ ਪ੍ਰਭਾਵਸ਼ਾਲੀ ਹੈ, ਕਥਾ ਜੁਗਤ, ਪਾਤਰ ਉਸਾਰੀ, ਨਾਟਕੀ ਤੱਤ, ਭਾਸ਼ਾ ਦਾ ਇਸਤੇਮਾਲ ਕਹਾਣੀ ਦੇ ਸ਼ੁਰੂ ਤੋਂ ਅੰਤ ਤਕ ਜਗਿਆਸਾ ਬਣਾਈ ਰਖਣਾ ਇਨ੍ਹਾਂ ਸਾਰੇ ਪੱਖਾਂ ਤੋਂ ਕਹਾਣੀ ਸਿਖਰਲਾ ਪ੍ਰਭਾਵ ਛਡਦੀ ਹੈ। ਕਹਾਣੀ ਵਿਚ ਭਾਵੁਕਤਾ ਤੇ ਬੌਧਕਤਾ ਦਾ ਸੁਮੇਲ ਵੀ ਮਿਲਦਾ ਹੈ ਤੇ ਪੰਜਾਬ ਸਥਿਤੀ ਤੇ ਇਕ ਸੂਖਮ ਟਿੱਪਣੀ ਵੀ। ਕੁਲ ਮਿਲਾ ਕੇ ਵਰਿਆਮ ਸੰਧੂ ਦੀਆਂ ਪੰਜਾਬ ਸਥਿਤੀ ਤੇ ਲਿਖੀਆਂ ਕਹਾਣੀਆਂ ਵਿਚੋਂ 'ਮੈਂ ਹੁਣ ਠੀਕ ਠਾਕ ਹਾਂ' ਗੁੰਝਲਦਾਰ ਯਥਾਰਥ ਦੀ ਵਸਤੂਮੁਤ ਪੇਸ਼ਕਾਰੀ ਲਈ ਪ੍ਰਤੀਨਿਧੀ ਕਹਾਣੀ ਮੰਨੀ ਜਾ ਸਕਦੀ ਹੈ।

ਮਈ ੧੯੯੨ ਦੇ 'ਸਿਰਨਾਵਾਂ' ਵਿਚ ਵਰਿਆਮ ਸੰਧੂ ਦੀ ਹੁਣ ਤੱਕ ਦੀ ਛਪੀ ਅੰਤਮ ਕਹਾਣੀ 'ਪਰਛਾਵੇਂ' ਛਪੀ। ਇਸ ਕਹਾਣੀ ਦਾ ਪਿਛੋਕੜ ਵੀ ਪੰਜਾਬ ਸਥਿਤੀ ਹੀ ਹੈ। ਇਸ ਕਹਾਣੀ ਵਿਚ ਪੰਜਾਬ ਦੀ ਮੌਜੂਦਾ ਸਥਿਤੀ ਦੇ ਸੰਦਰਭ ਨੂੰ ੧੯੪੭ ਦੀ ਸਥਿਤੀ ਨਾਲ ਜੋੜ ਕੇ ਦੇਖਿਆ ਗਿਆ ਹੈ ਤੇ ਦੋਵਾਂ ਹਾਲਤਾਂ ਵਿਚ ਕੁਝ ਨਜ਼ਰ ਆਉਂਦੀਆਂ ਸਮਾਨਤਾਵਾਂ ਤੇ ਧਿਆਨ ਕੇਂਦਰਤ ਕੀਤਾ ਹੈ। ਖਾਸ ਕਰ ਮਨੁੱਖੀ ਰਿਸ਼ਤਿਆਂ ਦੇ ਪ੍ਰਸੰਗ ਵਿਚ।

ਕਥਾਵਾਚਕ ਦੀ ਮਾਂ ਦੇ ਮੂੰਹੋਂ, ਪੋਤੇ ਪੋਤੀਆਂ ੧੯੪੭ ਤੋਂ ਪਹਿਲਾਂ ਦੇ ਦਿਨਾਂ ਦੀਆਂ ਬਾਤਾਂ ਸੁਣਦੇ ਰਹਿੰਦੇ ਹਨ ਤੇ ਹਿੰਦੂ-ਸਿੱਖ-ਮੁਸਲਮਾਨਾਂ ਦੇ ਆਪਸੀ ਪਿਆਰ ਤੇ ਵਰਤਾਰੇ ਦੀਆਂ ਗੱਲਾਂ। ਕਥਾਵਾਚਕ ਨੂੰ ਬਚਪਨ ਵਿਚ ਉਸ ਦੀ ਗੁਆਂਢਣ ਮੁਸਲਮਾਨ ਕੁੜੀ ਰੇਸ਼ਮਾ ਨੇ ਖਿਡਾਇਆ ਹੈ, ਉਹੋ ਰੇਸ਼ਮਾ ਤੇ ਉਸ ਦਾ ਭਰਾ-ਦਾਦਾ, ਪਿੰਡ ਦੇ ਹੀ ਬਲਬੀਰ ਆਦਿ ਹੱਥੋਂ ਬੁਰੀ ਤਰ੍ਹਾਂ ਕੋਹੇ ਗਏ ਸਨ ਤੇ ਰੇਸ਼ਮਾ ਦਾ ਪਿਓ ਹੁਸੈਨ ਬਖਸ਼ ਹੀ ਬਚ ਕੇ ਪਾਕਿਸਤਾਨ ਜਾ ਸਕਿਆ ਸੀ, ਹੁਣ ਵੀ ਕਥਾਵਾਚਕ ਦਾ ਬਚਪਨ ਦਾ ਦੋਸਤ ਮਨੋਹਰ ਤੇ ਉਸ ਦਾ ਪਿਓ ਦਹਿਸ਼ਤਗਰਦਾਂ ਹਥੋਂ ਮਾਰੇ ਗਏ ਹਨ ਤੇ ਕੋਈ ਉਨ੍ਹਾਂ ਨੂੰ ਬਚਾ ਨਹੀਂ ਸਕਿਆ। ਪਰ ਕਹਾਣੀ ਦਾ ਗੁੰਝਲਦਾਰ ਪੱਖ ਹੈ, ਅਚੇਤ ਮਨ ਦੇ ਉਲਝੇ ਸੰਸਕਾਰ। ਇਕ ਪਾਸੇ ਬਲਬੀਰ, ਬਚਨਾ ਪੈਂਚ ਆਦਿ ਪਿੰਡ ਦੇ ਹੀ ਭਰਾ ਮੁਸਲਮਾਨਾਂ ਦੇ ਕਾਤਲ ਹਨ, ਪਰ ਉਹੋ ਬਲਬੀਰ, ਕਥਾਵਾਚਕ ਨੂੰ ਬਚਪਨ ਵਿਚ ਵੱਗ ਚਾਰਨ ਗਏ ਨੂੰ ਤਾਪ ਚੜ੍ਹਨ ਤੇ ਮੋਢੀਂ ਚੜ੍ਹਾ ਪਿਆਰ ਨਾਲ ਘਰ ਛਡ ਗਿਆ ਸੀ, ਗੁੰਝਲਦਾਰ ਪੱਖ ਇਹ ਵੀ ਹੈ ਕਿ ਪਿੰਡ ਦਾ ਹੀ ਪਾਕਿਸਤਾਨ ਚਲਾ ਗਿਆ ਮੌਲਵੀ ਅਬਦੁਲ ਗਨੀ ਜਦ ਵਰ੍ਹਿਆਂ ਬਾਦ ਪਿੰਡ ਵੇਖਣ ਆਉਂਦਾ ਹੈ ਤੇ ਸਾਰਾ ਪਿੰਡ ਹੱਥੀਂ ਚੁੱਕੀ ਫਿਰਦਾ ਹੈ, ਇੱਥੋਂ ਤਕ ਕਿ ਬਲਬੀਰ ਵਰਗਾ ਕਾਤਲ ਵੀ ਉਸ ਨੂੰ ਸਲਾਮ ਕਰਦਾ ਹੈ ਤੇ ਉਸ ਦੀ ਪਲੇਟ ਵਿਚੋਂ ਜਲੇਬੀਆਂ ਦੀ ਮਿਠਾਸ ਨਾਲ ਉਸ ਦੀ ਕੁੜੱਤਣ ਦੂਰ ਹੋ ਜਾਂਦੀ ਹੈ ਤੇ ਚਾਰ ਪੰਜ ਵਰ੍ਹਿਆਂ ਬਾਦ ਉਹ ਸੰਸਾਰ ਤੋਂ ਕਚ ਕਰ ਜਾਂਦਾ ਹੈ। ਕਹਾਣੀ ਦਾ ਗੁੰਝਲਦਾਰ ਪੱਖ ਇਹ ਵੀ ਹੈ ਕਿ ਦਹਿਸ਼ਤਗਰਦ ਇੱਕ ਵਾਰ ਕਸਬਾ ਨੁਮਾ ਪਿੰਡ ਦੇ ਬਜ਼ਾਰ ਵਿਚ ਆ ਕੇ ਮਾਰ-ਕਾਟ ਨਹੀਂ ਕਰਦੇ, ਸਗੋਂ ਸੁਰੱਖਿਆ ਦਾ ਭਰੋਸਾ ਦੇ ਕੇ ਜਾਂਦੇ ਹਨ ਤੇ ਹੁਣ ਕਹਾਣੀਕਾਰ ਦੇ ਮਨ ਵਿਚ ਸਵਾਲ ਹੈ-'ਉਹ ਤਾਂ ਇੰਝ ਨਹੀਂ ਸਨ ਕਰ ਸਕਦੇ ਤੇ ਫਿਰ ਕੌਣ ਸਨ ਜਿਨ੍ਹਾਂ ਇਹ ਕੁਝ ਕੀਤਾ ਸੀ ?' ('ਸਿਰਨਾਵਾਂ', ਮਈ ੧੯੯੨, ਸਫਾ ੧੯) ਜਵਾਬ ਬੱਚਿਆਂ ਕੋਲ ਹੈ--ਗੋਲੀ ਚਲਾਉਣ ਵਿਚ ਬਲਬੀਰ ਸਿੰਘ ਸੀ। ਬਲਬੀਰ ਸਿੰਘ ਭਾਵੇਂ ਇਸ ਸੰਸਾਰੋਂ ਕੂਚ ਕਰ ਗਿਆ ਸੀ ਪਰ ਨਿਰਦੋਸ਼ਿਆਂ ਦੇ ਕਾਤਲ ਦਾ ਪ੍ਰਤੀਕ ਤਾਂ ਉਹ ਸੀ, ਸੋ ਜੋ ਨਿਰਦੋਸ਼ਿਆਂ ਨੂੰ ਕਤਲ ਕਰੇ, ਭਾਵੇਂ ਉਹ ੧੯੪੭ ਵਿਚ ਜਾਂ ੧੯੮੪-੯੨ ਵਿਚ, ਉਹ ਬੱਚਿਆਂ ਲਈ ਕਾਤਲ ਹੀ ਹੋ ਸਕਦਾ ਸੀ, ਹੋਰ ਕੁਝ ਨਹੀਂ।

'ਪਰਛਾਵੇਂ' ਵਿਚ ਸਥਿਤੀ ਦੀਆਂ ਗੁੰਝਲਾਂ ਨੂੰ ਸੁਲਝਾਉਣ ਦੀ ਬਜਾਇ ਹੋਰ ਉਲਝਾਇਆ ਗਿਆ ਪ੍ਰਤੀਤ ਹੁੰਦਾ ਹੈ। ਕਹਾਣੀ ਦੇ ਸਿਰਲੇਖ 'ਪਰਛਾਵੇਂ' ਤੋਂ ਵੀ ੧੯੪੭ ਦੇ ਪਰਛਾਵਿਆਂ ਦੀ ੧੯੮੪-੯੨ ਵਿਚ ਛਾਪ ਦਿਖਾਈ ਦਿੰਦੀ ਹੈ, ਪਰ ਜਿਸ ਤੀਖਣਤਾ ਨਾਲ ਵਰਿਆਮ ਸੰਧੂ ਨੇ ਆਪਣੀਆਂ ਪਿਛਲੀਆਂ ਕਹਾਣੀਆਂ ਵਿਚ ਹਰ ਤਰ੍ਹਾਂ ਦੀ ਦਹਿਸ਼ਤਗਰਦੀ ਨੂੰ ਤੀਖਣਤਾ ਨਾਲ ਉਘਾੜਿਆ ਤੇ ਪੰਜਾਬੀਆਂ ਦੀ ਭਾਈਚਾਰਕ ਸਾਂਝ ਦੀ ਤਾਕਤ ਨੂੰ ਰੇਖਾਂਤਕ ਕੀਤਾ ਹੈ, 'ਪਰਛਾਵੇਂ' ਵਿਚ ਇਹ ਗੱਲ ਓਨੀ ਤਕੜਾਈ ਨਾਲ ਨਹੀਂ ਉਭਰਦੀ, ਸਗੋਂ ਨਿਰਦੋਸ਼ਾਂ ਦੇ ਕਾਤਲਾਂ ਵਿਚ ਇਕ ਹੋਰ ਪੱਧਰ ਤੇ ਦਿਖਾਈ ਮਾਨਵਤਾ, ਜੋ ਕਹਾਣੀ ਕਲਾ ਜਾਂ ਪਾਤਰਾਂ ਦੇ ਮਨੋਵਿਗਿਆਨ ਪੱਖੋਂ ਤਾਂ ਭਾਵੇਂ ਵਧ ਹਕੀਕੀ ਜਾਪੇ, ਪਰ ਪੰਜਾਬ ਸਥਿਤੀ ਦੇ ਕਹਾਣੀ ਰੂਪ ਵਿਚ ਢਾਲਣ ਅਤੇ ਯਥਾਰਥ ਦੀ ਪੇਸ਼ਕਾਰੀ ਪੱਖੋਂ ਕਹਾਣੀ ਨੂੰ ਕਮਜ਼ੋਰ ਕਰਦੀ ਹੈ। ਇਹ ਇਨਸਾਨੀ ਆਤਮਾ ਨੂੰ ਵੀ ਕੁਝ ਹੱਦ ਤਕ ਕਮਜ਼ੋਰ ਰੂਪ ਵਿਚ ਪੇਸ਼ ਕਰਨ ਵਾਲੀ ਕਹਾਣੀ ਹੈ।

ਕੁਲ ਮਿਲਾ ਕੇ ਵਰਿਆਮ ਸੰਧੂ ਦੀਆਂ ਪੰਜਾਬ ਸਬੰਧੀ ਕਹਾਣੀਆਂ, ਉਸਦੀਆਂ ਪਹਿਲੀਆਂ ਕਹਾਣੀਆਂ ਦੇ ਮੁਕਾਬਲਤਨ ਵਧੇਰੇ ਪ੍ਰਭਾਵਸ਼ਾਲੀ ਤੇ ਕਲਾ ਪੱਖੋਂ ਵਿਕਸਿਤ ਕਹਾਣੀਆਂ ਕਹੀਆਂ ਜਾ ਸਕਦੀਆਂ ਹਨ ਜਾਂ ਇੰਜ ਕਹਿ ਲਓ ਕਿ ਇਕ ਕਹਾਣੀਕਾਰ ਦੇ ਤੌਰ ਤੇ ਵਰਿਆਮ ਸੰਧੂ ਨੇ ਆਪਣੀ ਕਲਾ ਵਿਚ ਨਿਰੰਤਰ ਵਿਕਾਸ ਕੀਤਾ ਹੈ ਤੇ ਇਹੋ ਉਸਦੀ ਸਭ ਤੋਂ ਵੱਡੀ ਪ੍ਰਾਪਤੀ ਹੈ।

# ਵਰਿਆਮ ਸੰਧੂ ਦੀ ਕਹਾਣੀ : ਬਿਰਤਾਂਤ-ਦ੍ਰਿਸ਼ਟੀ ਅਤੇ ਯਥਾਰਥ

ਗੁਰਲਾਲ ਸਿੰਘ

ਕਿਸੇ ਸਾਹਿਤ ਰਚਨਾ ਦਾ ਸਾਹਿਤਕਾਰ ਨਾਲ ਪਰਸਪਰ ਰਿਸ਼ਤਾ ਸਕ੍ਰਿਅ ਸਬਜੈਕਟ (Subject) ਦੀ ਅਕ੍ਰਿਅ ਆਬਜੈਕਟ (Object) ਉੱਪਰ ਕਾਰਜਸ਼ੀਲਤਾ ਵਾਲਾ ਨਹੀਂ ਹੁੰਦਾ। ਆਬਜੈਕਟ ਨੂੰ ਅਕ੍ਰਿਅ ਮੰਨਣ ਨਾਲ ਤਾਂ ਉਸਦੀ ਕੋਈ ਹੋਂਦ ਹੀ ਨਹੀਂ ਰਹੇਗੀ। ਕਮਰੇ ਵਿਚ ਪਈ ਨਿਰਜਿੰਦ ਕੁਰਸੀ ਵੀ ਥਾਂ ਕੁਥਾਂ ਰੱਖਣ ਨਾਲ ਬੋਲਦੀ ਹੈ। ਫਿਰ ਸਾਹਿਤ ਦਾ ਸਬੰਧ ਤਾਂ ਸਜਿੰਦ ਸਥਿਤੀ ਨਾਲ ਹੁੰਦਾ ਹੈ। ਸਾਹਿਤ ਵਿਚ ਸਬਜੈਕਟ ਤੇ ਆਬਜੈਕਟ ਦਾ ਰਿਸ਼ਤਾ ਸੰਬਾਦੀ ਤੇ ਪਰਸਪਰ ਅੰਤਰਕ੍ਰਿਆ ਵਾਲਾ ਹੁੰਦਾ ਹੈ, ਜਿਸ ਵਿਚ ਸਬਜੈਕਟ ਤੇ ਆਬਜੈਕਟ ਦੋਵੇਂ ਹੀ ਕੁਝ ਖੋਂਦੇ ਹਨ, ਪਰ ਵਧੇਰੇ ਸਾਰਥਕ ਵੀ ਹੋ ਜਾਂਦੇ ਹਨ। ਇਸ ਤਰ੍ਹਾਂ ਇਹ ਇਕ ਦੂਸਰੇ ਦੇ ਪ੍ਰਸੰਗ ਵਿਚ ਹੀ ਕਾਰਜਸ਼ੀਲ ਹੁੰਦੇ ਹਨ। ਲੇਖਕ ਆਪਣੇ ਵਾਸਤਵਿਕ ਆਪੇ ਤੋਂ ਪਰ੍ਹਾਂ ਆਪਣਾ ਇਕ ਦੂਜੇਲਾ ਆਪਾ (Second self) ਜਾਂ ਨਿਹਿਤ ਆਪਾ(Implied self) ਸਿਰਜਦਾ ਹੈ ਤੇ ਇਹ ਅੱਗੋਂ ਕਹਾਣੀ ਦਾ ਬਿਆਨ ਕਰਨ ਵਾਲੇ ਵਕਤੇ (Narrator) ਨੂੰ। ਵਕਤਾ ਤਾਂ ਇਕ ਬੇਨਾਮ ਸਿਰਜਨਾਤਮਕ ਵਿਅਕਤੀ ਹੁੰਦਾ ਹੈ ਜੋ ਬਿਰਤਾਂਤ ਵਿਚ ਗਹਿਨ ਸੰਰਚਨਾ ਦੀ ਪੱਧਰ 'ਤੇ ਕਾਰਜਸ਼ੀਲ ਹੁੰਦਾ ਹੈ। ਵਕਤੇ ਦਾ ਅਧਿਕਾਰ, ਉਸ ਦਾ ਉਦੇਸ਼, ਉਸਦੀ ਸਵੈ-ਚੇਤੰਨਤਾ ਤੇ ਉਸ ਦਾ ਪੈਂਤੜਾ ਬਿਰਤਾਂਤ-ਰਚਨਾ ਦੇ ਅਰਥਾਂ ਨੂੰ ਨਿਸ਼ਚਿਤ ਕਰਦੇ ਹਨ। ਵਕਤਾ ਪਾਤਰਾਂ ਤੇ ਪਾਠਕ ਨਾਲ ਅੰਤਰਕ੍ਰਿਆ ਵਿਚ ਆਉਂਦਾ ਹੈ। ਵਾਸਤਵਿਕ ਪਾਠਕ ਭਾਵੇਂ ਰਚਨਾ ਤੋਂ ਬਾਹਰ ਬੈਠਾ ਹੁੰਦਾ ਹੈ ਪਰ ਉਸਦਾ ਵੀ ਨਿਹਿਤ ਰੂਪ ਰਚਨਾ ਦੇ ਵਿਚ ਹੀ ਸਮਾਇਆ ਹੁੰਦਾ ਹੈ। ਇਸ ਤਰ੍ਹਾਂ ਲੇਖਕ, ਵਕਤਾ, ਪਾਤਰ ਤੇ ਪਾਠਕ ਵਿਚੋਂ ਕੋਈ ਵੀ ਸ਼ੁਧ ਆਬਜੈਕਟ ਨਹੀਂ ਹੁੰਦਾ ਤੇ ਨਾ ਹੀ ਸ਼ੁਧ ਸਬਜੈਕਟ। ਇਕ ਸਮਰਥ ਸਾਹਿਤਕ ਰਚਨਾ ਵਿਚ ਇਹ ਚਾਰੇ ਧਿਰਾਂ ਇਕ ਤਨਾਉਸ਼ੀਲ ਸੰਤੁਲਨ ਵਿਚ ਬੱਝੀਆਂ ਹੁੰਦੀਆਂ ਹਨ। ਇਉਂ ਬਿਰਤਾਂਤ-ਦ੍ਰਿਸ਼ਟੀ ਲੇਖਕ, ਵਕਤੇ, ਪਾਤਰ ਤੇ ਪਾਠਕ ਵਿਚਕਾਰ ਅੰਤਰਕ੍ਰਿਆ ਦਾ ਇਕ ਜਟਿਲ ਤੇ ਬਹੁਪਰਤੀ ਪ੍ਰਬੰਧ ਹੈ। ਇਹ ਵਿਭਿੰਨ ਬਿਰਤਾਂਤਕ ਸੰਬੰਧਾਂ ਦਾ ਜੁੜਵਾਂ ਪ੍ਰਤਿਫਲ ਹੈ। ਇਹ ਇਕ ਅਜਿਹਾ ਨਿਯਮ ਜਾਂ ਫਰੇਮਵਰਕ ਹੈ ਜੋ ਬਿਰਤਾਂਤਕ ਪਾਠ ਵਿਚਲੇ ਵਿਭਿੰਨ ਤੱਤਾਂ ਦੀ ਚੋਣ, ਉਨ੍ਹਾਂ ਦੇ ਸੰਜੋਜਨ ਤੇ ਵਿਤਰਣ ਨੂੰ ਨਿਰਧਾਰਿਤ ਕਰਦਾ ਹੈ। ਕਿਉਂਕਿ ਇਕ ਬਿਰਤਾਂਤ-ਰਚਨਾ ਵਿਚ ਆਪਣੇ ਅੰਦਰ ਕਈ ਪ੍ਰਵਚਨਾਂ ਨੂੰ ਸ਼ਾਮਿਲ ਕਰ ਸਕਣ ਦੀ ਸਮਰਥਾ ਹੁੰਦੀ ਹੈ, ਇਸ ਕਰਕੇ ਕਿਸੇ ਬਿਰਤਾਂਤ-ਰਚਨਾ ਵਿਚ ਅਨੇਕ ਸਬਜੈਕਟ/ਸਿਸਟਮ ਹੁੰਦੇ ਹਨ। ਅਜਿਹੀ ਹਾਲਤ ਵਿਚ ਪਾਠਰਾਤ ਪਰਿਪੇਖ ਅਨੇਕਾਂ ਅਵਾਜ਼ਾਂ ਤੇ ਪਰਿਪੇਖਾਂ ਦਾ ਸੁਪਰ ਸੰਰਚਨਾਤਮਕ ਸੰਯੋਗ ਬਣ ਜਾਂਦਾ ਹੈ। ਇਉਂ ਗਲਪ ਦੇ ਸ਼ਿਲਪ ਦਾ ਸਾਰਾ ਪ੍ਰਸ਼ਨ ਹੀ ਬਿਰਤਾਂਤ-ਦ੍ਰਿਸ਼ਟੀ ਉੱਪਰ ਅਧਾਰਿਤ ਹੈ। ਬਿਰਤਾਂਤ-ਦ੍ਰਿਸ਼ਟੀ ਦਾ ਰੂਪ ਹੀ ਲੇਖਕ ਦੇ ਯਥਾਰਥ-ਬੋਧ ਨੂੰ ਅਕਾਰਦਾ ਹੈ।

ਵਰਿਆਮ ਸੰਧੂ ਨੇ ਹੁਣ ਤਕ **ਲੋਹੇ ਦੇ ਹੱਥ** (੧੯੭੧) **ਅੰਗ-ਸੰਗ** (੧੯੮੦)ਅਤੇ **ਭੱਜੀਆਂ ਬਾਹੀਂ** (੧੯੮੭) ਤਿੰਨ ਕਹਾਣੀ ਸੰਗ੍ਰਹਿ ਪੰਜਾਬੀ ਸਾਹਿਤ ਨੂੰ ਦਿਤੇ ਹਨ। ਇਸ ਤੋਂ ਬਿਨਾਂ ਉਸਦੀਆਂ ਦੋ ਕਹਾਣੀਆਂ "ਚੌਥੀ ਕੂਟ" (**ਸਿਰਜਣਾ**, ਜਨਵਰੀ-ਮਾਰਚ ੧੯੮੮) ਅਤੇ "ਮੈਂ ਹੁਣ ਠੀਕ ਠਾਕ ਹਾਂ" **ਸਿਰਜਣਾ**, ਜੁਲਾਈ-ਸਤੰਬਰ ੧੯੯੧) ਵੀ ਪ੍ਰਾਪਤ ਹਨ। ਬਿਰਤਾਂਤ-ਦ੍ਰਿਸ਼ਟੀ ਪਖੋਂ ਅਧਿਐਨ ਕੀਤਿਆਂ ਉਸ ਦੀ ਕਹਾਣੀ ਵਿਚ ਇਕ ਲਗਾਤਾਰ ਹਾਂ-ਪੱਖੀ ਵਿਕਾਸ ਨਜ਼ਰੀਂ ਆਉਂਦਾ ਹੈ। **ਲੋਹੇ ਦੇ ਹੱਥ** ਦੀ ਸਰਲ, ਇਕਹਿਰੀ, ਭਾਵਕ ਕਹਾਣੀ ਤੋਂ **ਭੱਜੀਆਂ ਬਾਹੀਂ** ਦੀ ਜਟਿਲ, ਬਹੁਪਰਤੀ ਤੇ ਯਥਾਰਥਕ ਕਹਾਣੀ ਤਕ ਉਸਦੀ ਬਿਰਤਾਂਤ ਕਲਾ ਨੇ ਢੇਰ ਸਾਰਾ ਵਿਕਾਸ ਕੀਤਾ ਹੈ, ਜੋ ਉਸ ਦੇ ਯਥਾਰਥ-ਬੋਧ ਦੇ ਵਧੇਰੇ ਗਹਿਨ ਬਣ ਜਾਣ ਦਾ ਹੀ ਸੂਚਕ ਹੈ। ਅਸੀਂ ਆਪਣੀ ਗੱਲ **ਭੱਜੀਆਂ ਬਾਹੀਂ** ਤੇ ਇਸ ਤੋਂ ਪਿੱਛੋਂ ਛਪੀਆਂ ਕਹਾਣੀਆਂ ਤੋਂ ਹੀ ਸ਼ੁਰੂ ਕਰਾਂਗੇ।

ਵਰਿਆਮ ਸੰਧੂ ਦੀ ਕਹਾਣੀ ਦਾ ਵਕਤਾ ਵਿਸ਼ਵਾਸਯੋਗ ਚੇਤੰਨ ਤੇ ਚਿੰਤਨਸ਼ੀਲ ਹੀ ਨਹੀਂ ਸਗੋਂ ਉਸ ਨੂੰ ਸਭ ਸਾਂਸਕ੍ਰਿਤਕ ਪਸਾਰਾਂ ਦੀ ਸੂਝ ਵੀ ਹੈ। ਇਸ ਕਰਕੇ ਉਹ ਕਿਸੇ ਸਮੱਸਿਆ ਨੂੰ ਵਿਅਕਤੀਗਤ ਪੱਧਰ ਤਕ ਸੀਮਤ ਰਖਦਾ ਹੀ ਨਹੀਂ, ਇਸਨੂੰ ਆਰਥਿਕ, ਸਮਾਜਕ, ਰਾਜਨੈਤਿਕ ਪਸਾਰਾਂ ਤਕ ਲੈ ਜਾਂਦਾ ਹੈ। ਕਹਾਣੀ ਦਾ ਮੂਲ ਧੁਰਾ ਤਾਂ ਵਿਅਕਤੀਗਤ ਮਾਨਵੀ ਪਸਾਰ ਹੀ ਹੁੰਦੇ ਹਨ ਪਰੰਤੂ ਵਿਚ ਵਿਚ ਜੋ ਬੁਣਤੀ (Texture) ਹੋਈ ਹੁੰਦੀ ਹੈ, ਉਹ ਆਰਥਿਕ, ਸਾਂਸਕ੍ਰਿਤਕ, ਰਾਜਨੈਤਿਕ ਪਸਾਰੇ ਵਰਤਾਰੇ ਦੀ ਸੂਝ ਵੀ ਦਿੰਦੀ ਹੈ। ਇਸ ਤਰ੍ਹਾਂ ਅਰਥ ਜ਼ਿੰਦਗੀ ਦੇ ਕਵਲ ਇਕ ਖੇਤਰ ਤਕ ਸੀਮਤ ਨਹੀਂ ਰਹਿੰਦੇ ਸਮੁੱਚੀ ਜ਼ਿੰਦਗੀ ਦੀ ਇਤਿਹਾਸਕ ਗਤੀਸ਼ੀਲਤਾ ਨੂੰ ਆਪਣੇ ਕਲਾਵੇ ਵਿਚ ਲੈ ਲੈਂਦੇ ਹਨ। "ਦਲਦਲ" ਕਹਾਣੀ ਵਿਚ ਮੁਖ ਪਾਤਰ ਦਾ ਭੂਤਕਾਲੀਨ ਜਥੇਬੰਦਕ ਸੰਘਰਸ਼ ਵਾਲਾ ਰੋਲ ਤੇ ਵਰਤਮਾਨ ਮਜਬੂਰਨ ਬੁਜ਼ਦਿਲੀ ਵਾਲਾ ਰੋਲ ਟਕਰਾਦੇ ਹਨ। ਮੁਖ ਘਟਨਾ ਨੂੰ

ਇਤਿਹਾਸਕ ਸਮੇਂ ਸਥਾਨ ਵਿਚ ਰਖ ਕੇ ਵਿਸ਼ਾਲ ਅਰਥ ਪ੍ਰਦਾਨ ਕੀਤੇ ਗਏ ਹਨ। "ਚੌਥੀ ਕੂਟ" ਕਹਾਣੀ ਵਿਚ ਵਰਿਆਮ ਸੰਧੂ ਸਹਿਮ, ਸ਼ੱਕ, ਡਰ, ਵਧੀਕੀ, ਜ਼ੁਲਮ, ਜ਼ਿਆਦਤੀ ਆਦਿ ਦੀ ਗੱਲ ਨੂੰ ਵਿਅਕਤੀ ਪੱਧਰ ਤੋਂ ਸ਼ੁਰੂ ਕਰਕੇ ਵਿਆਪਕ ਪੱਧਰ 'ਤੇ ਪਹੁੰਚਾ ਦਿੰਦਾ ਹੈ। "ਭੱਜੀਆਂ ਬਾਹੀਂ" ਵਿਚ ਦੋ ਪਸਾਰ ਪੇਸ਼ ਹਨ ਇਕ ਪਰਵਾਰਿਕ ਪੱਧਰ 'ਤੇ ਵਧੀਕੀ ਦਾ ਤੇ ਦੂਸਰਾ ਸਮਾਜਕ ਤੇ ਇਤਿਹਾਸਕ ਪੱਧਰ 'ਤੇ ਅਤਿਵਾਦ ਦਾ। ਲੇਖਕ ਨੇ ਇਨ੍ਹਾਂ ਨੂੰ ਇਉਂ ਗੁੱਥਮਗੁੱਥਾ ਕਰ ਦਿਤਾ ਹੈ ਕਿ ਦੋਨੋਂ ਹੀ ਪ੍ਰਾਥਮਿਕਤਾ ਪ੍ਰਾਪਤ ਕਰ ਗਏ ਜਾਪਦੇ ਹਨ। ਪਰਿਵਾਰਿਕ ਸਬੰਧਾਂ ਨੂੰ ਚੂਲ ਬਣਾ ਕੇ ਇਸ ਵਿਚ ਸਾਰੀ ਰਾਜਨੀਤੀ ਨੂੰ ਅੜੰਗ ਦਿਤਾ ਹੈ। "ਵਾਪਸੀ" ਕਹਾਣੀ ਵਿਚ ਮੂਲ ਗੱਲ ਭਾਵੇਂ ਸੰਤਾ ਸਿੰਘ ਦੀ ਦੁਬਿਧਾ ਦੀ ਹੈ ਪਰ ਇਸ ਨਾਲ ਸਾਡੇ ਸਾਰੇ ਸਮਾਜਕ, ਧਾਰਮਿਕ, ਰਾਜਨੈਤਿਕ ਵਰਤਾਰੇ ਦੇ ਸੰਕੇਤ ਦੇ ਦਿਤੇ ਹਨ। "ਵਾਪਸੀ" ਕਹਾਣੀ ਵਿਚ ਔਰਤ ਮਰਦ ਸੰਬੰਧਾਂ ਦੀਆਂ ਕਈ ਪਰਤਾਂ ਪ੍ਰਗਟ ਹੁੰਦੀਆਂ ਹਨ : ਬਚਨੀ—ਸੰਤਾ, ਨਿੰਦਰੋ—ਸੰਤਾ, ਕਰਮ ਕੌਰ—ਸੰਤਾ, ਗੇਜਾ ਸਿੰਘ—ਕਰਮ ਕੌਰ, ਗੁਰਦੁਆਰੇ ਦਾ ਭਾਈ—ਘੁੱਲੇ ਫੌਜੀ ਦੀ ਪਤਨੀ, ਨਿੰਦਰੋ — ਤਾਰਾ ਬਿੱਲਾ। ਇਸੇ ਤਰ੍ਹਾਂ ਇਸ ਕਹਾਣੀ ਵਿਚ ਧਰਮ ਦੀਆਂ ਕਈ ਪਰਤਾਂ ਵਿਭਿੰਨ ਪਾਤਰਾਂ ਦੁਆਰਾ ਪ੍ਰਗਟ ਹੁੰਦੀਆਂ ਹਨ : ਸੰਤੇ ਦਾ ਪਿਉ, ਗੁਰਦੁਆਰੇ ਦਾ ਭਾਈ, ਸੰਤਾ ਸਿੰਘ, ਗੇਜਾ ਸਿੰਘ ਆਦਿ ਦਾ ਪ੍ਰਸੰਗ। ਕਹਾਣੀ ਦੇ ਆਰੰਭ ਵਿਚਲੀ ਸਰਲ ਸਧਾਰਣ ਸੰਦੇਹ ਦੀ ਸ਼ੈਲੀ ਕਹਾਣੀ ਦੇ ਅੰਤ ਤਕ ਦੁਖਾਂਤਕ ਕਟਾਖਸ਼ ਵਿਚ ਤਬਦੀਲ ਹੋ ਜਾਂਦੀ ਹੈ। ਇਸੇ ਕਰਕੇ 'ਵਾਪਸੀ' ਕਹਾਣੀ ਵਿਚ ਆਦਰਸ਼ ਤੇ ਵਾਸਤਵਿਕਤਾ ਦਾ ਤਨਾਉ ਬਹੁਤ ਭਰਪੂਰ ਰੂਪ ਵਿਚ ਪੇਸ਼ ਹੋਇਆ ਹੈ। ਸੰਧੂ ਦੀ ਕਹਾਣੀ ਦਾ ਵਕਤਾ ਏਨੇ ਗਤੀਸ਼ੀਲ ਚਰਿਤਰ ਵਾਲਾ ਹੈ ਕਿ ਉਸਨੂੰ ਜ਼ਿੰਦਗੀ ਦੇ ਵਿਭਿੰਨ ਪਸਾਰਾਂ ਦਾ ਧਿਆਨ ਸਦਾ ਹੀ ਰਹਿੰਦਾ ਹੈ ਅਤੇ ਉਹ ਕਹਾਣੀ ਦੀ ਗਤੀ ਦੇ ਨਾਲ ਨਾਲ ਝੱਟ ਪੈਂਤੜਾ ਬਦਲਦਾ ਰਹਿੰਦਾ ਹੈ। ਉਸ ਵਿਚ ਵਿਅਕਤੀਗਤ ਸੰਵੇਦਨਾ ਵੀ ਹੁੰਦੀ ਹੈ ਤੇ ਸਮਾਜਕ ਰਾਜਨੈਤਿਕ ਚੇਤੰਨਤਾ ਵੀ। ਇਹ ਬਹੁਪਰਤੀ ਬਹੁਪਾਸਰੀ ਅਰਥਾਂ ਦੀ ਸਿਰਜਨਾ ਹੀ ਸੰਧੂ ਦੀ ਬਿਰਤਾਂਤ-ਦ੍ਰਿਸ਼ਟੀ ਦੀ ਵਿਸ਼ੇਸ਼ਤਾ ਹੈ।

ਵਰਿਆਮ ਸੰਧੂ ਦੀ ਇਹ ਵਿਸ਼ੇਸ਼ਤਾ ਹੈ ਕਿ ਉਹ ਕਹਾਣੀ ਦੇ ਬਿਰਤਾਂਤ-ਕ੍ਰਮ ਵਿਚ ਕਈ ਅਵਾਜ਼ਾਂ ਨੂੰ ਉਭਾਰਦਾ ਹੈ ਤੇ ਉਨ੍ਹਾਂ ਅਵਾਜ਼ਾਂ ਦੇ ਟਕਰਾਉ ਤਨਾਉ ਵਿਚੋਂ ਥੀਮ ਨੂੰ ਸਪਸ਼ਟ ਕਰਦਾ ਹੈ। ਯਥਾਰਥ ਨੂੰ ਇਸਦੇ ਜਟਿਲ, ਗਤੀਸ਼ੀਲ, ਚੰਚਲ, ਸੂਖਮ ਰੂਪ ਵਿਚ ਪਕੜਨ ਦੀ ਕੋਸ਼ਿਸ਼ ਕਾਰਨ ਵਿਭਿੰਨ ਅਵਾਜ਼ਾਂ ਦੀ ਵਿਧੀ ਅਜੋਕੀ ਕਹਾਣੀ ਲਈ ਜ਼ਰੂਰੀ ਹੋ ਗਈ ਹੈ। "ਕੁਰਾਹੀਆ" ਕਹਾਣੀ ਵਿਚ ਪਹਿਲਾਂ ਦੋ ਅਵਾਜ਼ਾਂ ਪੇਸ਼ ਕੀਤੀਆਂ ਹਨ। ਇਕ ਅਵਾਜ਼ ਮੁਖ ਪਾਤਰ ਦੀ ਹੈ ਤੇ ਦੂਸਰੀ ਵਕਤੇ ਦੀ। ਫਿਰ ਇਸ ਪਿਛੋਂ ਵਕਤੇ ਦੀਆਂ ਹੀ ਦੋ ਅਵਾਜ਼ਾਂ ਪੇਸ਼ ਕਰ ਦਿਤੀਆਂ ਹਨ। ਪਹਿਲਾਂ ਵਕਤਾ ਕਹਿੰਦਾ ਹੈ : "ਇਹੋ ਜਿਹੇ ਬੰਦੇ ਇੰਜ ਹੀ ਮਰਦੇ ਹੁੰਦੇ ਨੇ..." (ਭੱਜੀਆਂ ਬਾਹੀਂ, ੧੨ ) ਦੂਜੀ ਅਵਾਜ਼ ਵਕਤੇ ਦੇ ਮਨ ਅੰਦਰੋਂ ਆਉਂਦੀ ਹੈ : "ਬਕਵਾਸ ਬੰਦ ਕਰ..." ਸਾਰਾ ਸਰੀਰ ਗੁਨਾਹ ਦੇ ਅਹਿਸਾਸ ਨਾਲ ਪਸੀਨਾ ਪਸੀਨਾ ਹੋ ਗਿਆ (੧੨੭)। ਨਿਸ਼ਚੇ ਹੀ ਲੇਖਕ ਦੂਜੀ ਅਵਾਜ਼ ਨੂੰ ਪ੍ਰਵਾਨਗੀ ਦੇ ਰਿਹਾ ਹੈ ਤੇ ਪਹਿਲੀ ਨੂੰ ਕੱਟ ਰਿਹਾ ਹੈ, ਉਸ ਦੀ ਪ੍ਰਵਾਨਗੀ ਦਾ ਸਬੂਤ ਵਕਤੇ ਦੀ ਅਨੁਕ੍ਰਿਆ ਤੋਂ ਲਗਦਾ ਹੈ : ਉਸਦੇ ਕੰਨ ਸਾਂ ਸਾਂ ਕਰਨ ਲਗਦੇ ਹਨ, ਮੱਥੇ ਤੇ ਤ੍ਰੇਲੀ ਛੁਟਦੀ ਹੈ, ਸਾਰਾ ਸਰੀਰ ਗੁਨਾਹ ਦੇ ਅਹਿਸਾਸ ਨਾਲ ਪਸੀਨਾ ਪਸੀਨਾ ਹੋ ਜਾਂਦਾ ਹੈ। ਉਂਞ ਵਕਤੇ ਦੀ ਪਹਿਲੀ ਆਵਾਜ਼ (ਇਹੋ ਜਿਹੇ ਬੰਦੇ ਇੰਜ ਹੀ ਮਰਦੇ ਹੁੰਦੇ ਨੇ...) ਵਿਚ ਵੀ ਸਚਾਈ ਹੈ ਕਿ ਆਦਰਸ਼ ਤੇ ਪੂਰੀ ਤਰ੍ਹਾਂ ਦ੍ਰਿੜ੍ਹ ਰਹਿਣ ਵਾਲੇ ਬੰਦੇ ਇੰਜ ਹੀ ਦੁਖਾਂਤ ਦੇ ਭਾਗੀ ਹੁੰਦੇ ਹਨ। ਇਹ ਦੁਖਾਂਤ ਦੀ ਅਨਿਵਾਰਤਾ ਹੈ ਕਿ ਇਸ ਤਰ੍ਹਾਂ ਕਰਨ ਵਾਲੇ ਬੰਦੇ ਨਾਲ ਇਸ ਤਰ੍ਹਾਂ ਦਾ ਦੁਖਾਂਤ ਵਾਪਰੇਗਾ। ਇਹ ਕੁਦਰਤੀ ਕਾਨੂੰਨ ਦੀ ਅਟੱਲਤਾ ਹੈ ਪਰ ਇਸਦੇ ਨਾਲ ਇਹ ਵੀ ਮਹਿਸੂਸ ਹੁੰਦਾ ਹੈ ਕਿ ਇਹ ਮਾੜੀ ਗੱਲ ਹੈ ਕਿ ਮੁੱਖ ਪਾਤਰ ਦੁਖਾਂਤ ਦਾ ਭਾਗੀ ਬਣਿਆ ਹੈ। ਇਹ ਦੁਖਾਂਤ ਦੀ ਅਟੱਲਤਾ ਤੇ ਤਰਸ ਹਮਦਰਦੀ ਦੀ ਭਾਵਨਾ ਦੋਨੋਂ ਹੀ ਦੁਖਾਂਤ ਲਈ ਜ਼ਰੂਰੀ ਹਨ ਜੋ ਕਿ ਵਕਤੇ ਦੀਆਂ ਵਿਭਿੰਨ ਅਵਾਜ਼ਾਂ ਰਾਹੀਂ ਪ੍ਰਗਟ ਹੋ ਰਹੀਆਂ ਹਨ।

"ਆਪਣਾ ਆਪਣਾ ਹਿੱਸਾ" ਕਹਾਣੀ ਵਿਚ ਘੁੱਦੂ ਦੇ ਪੈਂਤੜੇ ਦੇ ਵਿਰੋਧ ਵਿਚ ਉਸਦੀ ਭੈਣ ਬਚਨੋ, ਭਣੋਈਏ, ਭਰਾ ਸਵਰਨ ਸਿੰਘ ਤੇ ਕਰਮ ਸਿੰਘ ਦੇ ਪੈਂਤੜੇ ਪੇਸ਼ ਕੀਤੇ ਹਨ। ਇਨ੍ਹਾਂ ਦੇ ਨਾਲ ਘੁੱਦੂ ਦੇ ਬੁੱਢੇ ਬਾਪ ਬਿਸ਼ਨ ਸਿੰਘ ਦਾ ਪੈਂਤੜਾ ਹੈ, ਜੋ ਘੁੱਦੂ ਦੇ ਹੱਕ ਵਿਚ ਹੈ ਪਰ ਉਹ ਵੱਡੇ ਪੁੱਤਰਾਂ ਦੀ ਅਮੀਰੀ ਦੇ ਰੋਹਬ ਥੱਲੇ ਵੀ ਦਬਿਆ ਪਿਆ ਹੈ। "ਭੱਜੀਆਂ ਬਾਹੀਂ" ਵਿਚ ਸੁਸ਼ਮਾ ਦੇ ਵਿਆਹ 'ਤੇ ਘਰ ਦੇ ਕੇਵਲ ਕੋਲੋਂ ਗਹਿਣੇ ਮੰਗਦੇ ਹਨ ਤੇ ਆਪਣੇ ਵਲੋਂ ਦਲੀਲਾਂ ਪੇਸ਼ ਕਰਦੇ ਹਨ ਪਰ ਉਨ੍ਹਾਂ ਦੀ ਮਾੜੀ ਨੀਅਤ ਦਾ ਪਾਠਕਾਂ ਨੂੰ ਵੀ ਪਤਾ ਹੈ ਤੇ ਕੇਵਲ ਨੂੰ ਵੀ। ਪਰ, ਕਾਂਤਾ ਫਿਰ ਵੀ ਗਹਿਣੇ ਦੇ ਦਿੰਦੀ ਹੈ ਤੇ ਨਾਲ ਹੀ ਮੋਹ ਤੇ ਹਮਦਰਦੀ ਪ੍ਰਗਟ ਕਰਦੀ ਹੈ। ਇਸ ਤੋਂ ਪਿਛੋਂ ਦੁਪਹਿਰ ਵੇਲੇ

ਫੌਜੀ ਤੇ ਸਰਵਣ ਦੀ ਵਹੁਟੀ ਦੀ ਗਹਿਣਿਆਂ ਸਬੰਧੀ ਕੂਟ-ਨੀਤੀ ਸੰਬੰਧੀ ਗੱਲਬਾਤ ਜੋ ਕਾਂਤਾ ਨੇ ਪਹਿਲਾਂ ਹੀ ਸੁਣ ਰਖੀ ਹੈ, ਦਾ ਵੇਰਵਾ ਹੈ। ਇਹ ਵਿਭਿੰਨ ਅਵਾਜ਼ਾਂ ਅਰਥਾਂ ਨੂੰ ਬਹੁਤ ਸੂਖਮ ਤੇ ਠੀਕ ਰੂਪ ਵਿਚ ਪਕੜਦੀਆਂ ਹਨ। ਕੇਵਲ ਨੂੰ ਘਰਦਿਆਂ ਦੀ ਲੂੰਬੜ ਚਲਾਕੀ ਰੜਕਦੀ ਹੈ ਤਾਂ ਅਗੋਂ ਗੱਲ ਅੰਗਰੇਜ਼ਾਂ ਦੀ ਲੂੰਬੜ ਚਲਾਕੀ ਦੀ ਚਲ ਪੈਂਦੀ ਹੈ। ਅਰਥਾਂ ਦੀ ਇਹ ਬਹੁਪਰਤੀ ਸਿਰਜਨਾ ਹੀ ਸੰਧੂ ਦੀ ਵਿਸ਼ੇਸ਼ਤਾ ਹੈ। ਜਾਣਕਾਰੀ ਨੂੰ ਕਦੋਂ, ਕਿਥੇ ਤੇ ਕਿਸਨੂੰ ਦੇਣਾ ਹੈ ਤੇ ਕਿੰਨੀ ਕੁ ਮਾਤਰਾ ਵਿਚ ਦੇਣਾ ਹੈ, ਇਸ ਬਾਰੇ ਸੰਧੂ ਚੇਤੰਨ ਰਹਿੰਦਾ ਹੈ। ਜਾਣਕਾਰੀ ਨੂੰ ਪਾਤਰਾਂ ਤੇ ਪਾਠਕਾਂ ਵਿਚਕਾਰ ਅਸਾਵੀਂ ਕਰਕੇ ਲੇਖਕ ਕਟਾਖਸ਼ ਦਾ ਪ੍ਰਭਾਵ ਸਿਰਜ ਲੈਂਦਾ ਹੈ। ਵੇਰਵਿਆਂ ਨੂੰ ਇਕ ਦੂਸਰੇ ਨਾਲ ਟਕਰਾਉਣ ਨਾਲ ਨਵੇਂ ਨਵੇਂ ਆਰਥਿਕ ਸਮਾਜਕ ਪਸਾਰ ਖੁਲ੍ਹ ਜਾਂਦੇ ਹਨ, ਜਿਨ੍ਹਾਂ ਨੂੰ ਵਕਤਾ ਕਟਾਖਸ਼ ਦੇ ਪੈਂਤੜੇ ਤੋਂ ਦੇਖਦਾ ਹੈ। "ਭੱਜੀਆਂ ਬਾਹੀਂ" ਵਿਚ ਪਹਿਲਾਂ ਸਰਵਣ ਕੇਵਲ ਨਾਲ ਬਹੁਤ ਵਧੀਕੀ ਕਰਦਾ ਹੈ ਪਰ ਕੇਵਲ ਦੇ ਮਾਰੇ ਜਾਣ ਤੇ ਬਾਹੀਂ ਭੱਜ ਗਈਆਂ ਦਸਦਾ ਹੈ। ਇਸੇ ਕਹਾਣੀ ਵਿਚ ਕੇਵਲ ਤਾਰੇ ਨੂੰ ਕਹਿੰਦਾ ਹੈ,"ਖਾ ਲਾ ਦਹੀਂ ਤਾਰਾ ਸਿਆਂ ਮਾਸਟਰਾ। ...ਨਾਲ ਪੀ ਛਿੱਟ ਰੂੜੀ ਮਾਰਕਾ ਦੀ...ਜੋੜ ਕੇ ਕਿਹੜਾ ਨਾਲ ਲੈ ਜਾਣਾ ਈ...ਹਿੱਕ ਤੇ ਧਰ ਕੇ..." (੬੭) ਇਸ ਤੋਂ ਪਹਿਲਾਂ ਕੇਵਲ ਦੇ ਮਰੇ ਹੋਏ ਦੇ ਆਪਣੀ ਹਿੱਕ ਤੇ ਹੱਥ ਧਰੇ ਹੋਏ ਦਸੇ ਹਨ। ਕੇਵਲ ਤਾਰੇ ਨੂੰ ਇਹ ਕਹਿੰਦਾ ਹੈ ਕਿ ਜੋੜ ਕੇ ਕਿਹੜਾ ਨਾਲ ਲੈ ਜਾਣਾ ਈ। ਪਰ, ਇਸ ਪੰਨੇ 'ਤੇ ਹੀ ਪਤਾ ਚਲਦਾ ਹੈ ਕਿ ਤਾਰਾ ਆਪਣੀ ਦੋ ਕਿਲੇ ਜ਼ਮੀਨ ਹਰਿੰਦਰਪਾਲ ਕੋਲ ਪਹਿਲਾਂ ਹੀ ਗਹਿਣੇ ਰੱਖ ਆਇਆ ਹੈ। ਇਸ ਤਰ੍ਹਾਂ ਪਹਿਲਾਂ ਜਿਹੜਾ ਵੇਰਵਾ ਸਾਧਾਰਣ ਤੇ ਮਸ਼ਕਰੀ ਭਰਿਆ ਲਗਦਾ ਸੀ ਅਗਲਾ ਵੇਰਵਾ ਆਉਣ ਨਾਲ ਇਹ ਦੁਖਾਂਤਕ ਹੋ ਗਿਆ ਹੈ ਅਤੇ ਵਡੇਰੇ ਘੇਰੇ ਵਾਲੇ ਅਰਥ ਦੇ ਰਿਹਾ ਹੈ।

ਇਸ ਤੋਂ ਵੀ ਵੱਧ ਵਿਸ਼ੇਸ਼ਤਾ ਇਹ ਹੈ ਕਿ ਇਸ ਤਰ੍ਹਾਂ ਦੇ ਵੇਰਵੇ ਇਕ ਦੋ ਪ੍ਰਸੰਗਾਂ ਨਾਲ ਮੁੱਕ ਨਹੀਂ ਜਾਂਦੇ ਸਗੋਂ ਇਕ ਲਗਾਤਾਰ ਸੰਗਲੀ ਦਾ ਰੂਪ ਧਾਰ ਲੈਂਦੇ ਹਨ। ਤਾਰਾ ਕੇਵਲ ਬਾਰੇ ਹਰਿੰਦਰਪਾਲ ਤੇ ਨੰਬਰਦਾਰ ਨੂੰ ਕਹਿੰਦਾ ਹੈ : ਆ ਵੇਖ ਲਾ...ਹੁਣ ਇਲਤਾਂ ਕਰਦਾ ਈ...ਇਹਨੂੰ ਜਾਨ ਨਹੀਂ ਲੱਗੀਦੀ (੬੮) ਭਾਵੇਂ ਇਹ ਗੱਲ ਮਸ਼ਕਰੀ ਵਿਚ ਹੀ ਕਹੀ ਹੈ ਪਰ ਕੇਵਲ ਦੀ ਜਾਨ ਸੱਚੀਂ ਮੁੱਚੀਂ ਹੀ ਚਲੀ ਜਾਣੀ ਹੈ। ਤਾਰਾ ਕਹਿੰਦਾ ਹੈ : ਉਏ ਆਪਣੇ ਪਿੰਡ ਨ੍ਹੀ ਇਹੋ ਜਿਹੀ ਗੱਲ ਹੁੰਦੀ। ਮਾਰ੍ਹਾਜ ਦੀ ਦਇਆ ਏਥੇ...(੬੯) ਪਰ ਇਹੋ ਜਿਹੀ ਗੱਲ ਹੋ ਜਾਂਦੀ ਹੈ ਤੇ ਕੇਵਲ ਮਾਰਿਆ ਜਾਂਦਾ ਹੈ। ਚਰਨ ਦਾਸ ਮੌਤ ਤੋਂ ਡਰਦਾ ਜੱਦੀ ਘਰ ਛੱਡ ਗਿਆ ਪਰ ਕੇਵਲ ਨੂੰ ਸਕੇ ਭਰਾਵਾਂ ਨੇ ਘਰੋਂ ਕੱਢ ਦਿਤਾ। ਕੇਵਲ ਚਰਨਦਾਸ ਨੂੰ ਕਹਿੰਦਾ ਹੈ, "ਲੈ ਤੇਰੀ ਥਾਂ ਤੇ.. ਹੁਣ ਮੈਨੂੰ ਮਾਰ ਲਵੇ ਜੀਹਨੇ ਮਾਰਨੈ.." ਇਹ ਕਹਿ ਕੇ ਉਹਦੀ ਭੁੱਬ ਨਿਕਲ ਜਾਂਦੀ ਹੈ ਤੇ ਉਹਦੀਆਂ ਅੱਖਾਂ ਵਿਚੋਂ ਅਥਰੂ ਵਗਦੇ ਹਨ। ਕੇਵਲ ਦਾ ਜੇਰਾ ਤੇ ਉਸਦੀ ਹੀਣ ਸਥਿਤੀ ਨਾਲੋ ਨਾਲ ਪੇਸ਼ ਹਨ ਤੇ ਦੁਖਾਂਤ ਇਹ ਹੈ ਕਿ ਕੇਵਲ ਨੇ ਵੀ ਅੰਤ ਨੂੰ ਮਾਰਿਆ ਹੀ ਜਾਣਾ ਹੈ। ਆਪਣੇ ਭਰਾ ਸਰਵਣ ਤੇ ਫੌਜੀ ਦੀ ਖਾਤਰ ਜੱਟ ਦੀ ਮੁਰੰਮਤ ਕਰਨ ਦੀ ਗੱਲ ਤੋਂ ਉਸਦੀ ਬਹਾਦਰੀ ਚੰਗੀ ਲਗਦੀ ਹੈ। ਪਰ, ਇਹ ਵੀ ਉਸ ਲਈ ਦੁਖਾਂਤ ਦਾ ਕਾਰਨ ਬਣ ਜਾਂਦੀ ਹੈ। ਇਥੇ ਦੁਖਾਂਤ ਦੀਆਂ ਕਈ ਪਰਤਾਂ ਦੀ ਥਹੁ ਲਗਦੀ ਹੈ। ਕੇਵਲ ਦੇ ਰੋਣ ਨਾਲ ਪੱਪੂ ਨੂੰ ਜੋੜ ਕੇ (ਕਾਂਤਾ : ਮੈਂ ਆਹਨੀ ਆਂ ਕੀ ਕਮਲ ਕਰਦੇ ਓ ..ਵੇਖੋ ਪੱਪੂ ਵੇਖਣ ਡਿਹਾ...ਰੋ ਪਊਗਾ ਉਹ ਵੀ) ਦੁਖਾਂਤ ਦੇ ਅਰਥਾਂ ਦਾ ਹੋਰ ਵਿਸਤਾਰ ਕਰ ਦਿਤਾ ਹੈ। ਸੰਧੂ ਵਰਤਮਾਨ ਸਮਾਜਕ ਸਥਿਤੀ ਵਿਚ ਪ੍ਰਚਲਿਤ ਸਰਲ ਧਾਰਨਾਵਾਂ ਨੂੰ ਵਿਭਿੰਨ ਕਾਲਗਤ, ਸਥਾਨਗਤ ਪੈਂਤੜਿਆਂ ਤੇ ਸਾਰਾਂ ਤੋਂ ਦੇਖਕੇ ਤੋੜਦਾ ਹੈ ਤੇ ਇਨ੍ਹਾਂ ਦੇ ਨਵੇਂ ਅਰਥ ਸਿਰਜਦਾ ਹੈ। ਸਧਾਰਣ ਵੇਰਵਿਆਂ ਨੂੰ ਪ੍ਰਕਿਰਿਆ ਵਿਚ ਪਾਉਂਦਾ ਹੈ ਤੇ ਉਲਟਾ ਕੇ ਦੁਖਾਂਤਕ ਕਟਾਖਸ਼ ਦੀ ਸਥਿਤੀ ਤਕ ਲੈ ਜਾਂਦਾ ਹੈ। ਇਹ ਦੁਖਾਂਤਕ ਵਿਸਥਾਪਨ (displacement) ਜਾਂ ਉਲਟਾਉ (inversion) ਦੀ ਵਿਧੀ "ਚੌਥੀ ਕੂਟ", "ਭੱਜੀਆਂ ਬਾਹੀਂ", 'ਵਾਪਸੀ','ਦਲਦਲ' ਵਰਗੀਆਂ ਕਹਾ-ਣੀਆਂ ਵਿਚ ਪ੍ਰਬਲ ਹੈ।

ਸਪਸ਼ਟ ਹੈ ਕਿ ਵੇਰਵਿਆਂ ਦੇ ਸਿਰਜਨ ਵਿਚ ਸੰਧੂ ਦੀ ਕਹਾਣੀ ਦਾ ਵਕਤਾ ਕਿਸੇ ਤਰ੍ਹਾਂ ਵੀ ਭਾਵਕ ਨਹੀਂ ਹੁੰਦਾ ਨਾ ਹੀ ਉਹ ਉਚੇਚੀ ਹਮਦਰਦੀ ਜਾਂ ਖੰਡਨ ਕਰਦਾ ਹੈ। ਹੈ। ਸੰਧੂ ਜ਼ਿੰਦਗੀ ਵਿਚਲੇ ਦੁਖਾਂਤਕ ਪਸਾਰਾਂ ਨੂੰ ਚੁਣ ਚੁਣ ਕੇ ਪੇਸ਼ ਕਰਦਾ ਹੈ ਤੇ ਵਿਭਿੰਨ ਵੇਰਵਿਆਂ ਦੀ ਕਟਾ-ਖਸ਼ਮਈ ਜੜਤ ਰਾਹੀਂ ਕਹਾਣੀ ਨੂੰ ਸੰਤੁਲਿਤ ਕਰਦਾ ਹੈ। ਇਹ ਦੁਖਾਂਤਕ ਕਟਾਖਸ਼ ਦੀ ਵਿਧੀ ਉਸਦੀਆਂ ਕਹਾਣੀਆਂ ਵਿਚ ਬੜੀ ਕਾਰਗਰ ਹੈ।

ਸੰਧੂ ਨੂੰ ਕਹਾਣੀ ਮੁਕਾਉਣ ਦੀ ਵੀ ਕੋਈ ਕਾਹਲ ਨਹੀਂ ਹੁੰਦੀ। ਉਹ ਹਰ ਗੱਲ ਜਾਂ ਸਥਿਤੀ ਨੂੰ ਵਿਸ਼ੇਸ਼ੀਕ੍ਰਿਤ ਕਰਨ ਦੀ ਕੋਸ਼ਿਸ਼ ਕਰਦਾ ਹੈ, ਉਹ ਕਹਾਣੀ ਵਿਚ ਇਕ ਮੂਲ ਪ੍ਰਸੰਗ ਸਿਰਜ ਕੇ ਉਸ ਉਪਰ ਬੜੇ ਗਹਿਨ ਬਿਰਤਾਂਤ ਦੀ ਬੁਣਤੀ ਕਰਦਾ ਹੈ। ਇਹ ਮੂਲ ਪ੍ਰਸੰਗ ਤਾਂ ਕਈ ਵਾਰ ਕਹਾਣੀ ਸੁਣਾਉਣ ਦਾ ਉਹਲਾ ਹੀ ਹੁੰਦਾ ਹੈ। ਇਹ ਪ੍ਰਸੰਗ ਵੀ ਨਾਲ ਨਾਲ ਚਲਦਾ ਰਹਿੰਦਾ ਹੈ ਤੇ ਬਾਕੀ ਥੀਮਕ

ਪਸਾਰ ਵੀ। ਪਰ ਕਹਾਣੀ ਦੇ ਅੰਤ ਤਕ ਪਹੁੰਚਦੇ ਪਹੁੰਚਦੇ ਕੋਈ ਵੇਰਵਾ ਵੀ ਗੈਰ ਜ਼ਰੂਰੀ ਨਹੀਂ ਲਗਦਾ। "ਆਪਣਾ ਆਪਣਾ ਹਿੱਸਾ" ਵਿਚ ਘੁੱਦੂ ਮੱਝ ਨੂੰ ਪੱਠੇ ਪਾ ਕੇ ਉਸਨੂੰ ਚੋ ਰਿਹਾ ਹੈ ਤੇ ਬਾਅਦ ਵਿਚ ਵਹਿੜਕੇ ਨੂੰ ਕਿਲੇ ਨਾਲ ਬੰਨ੍ਹ ਰਿਹਾ ਹੈ ਪਰ ਇਸ ਮੂਲ ਪ੍ਰਸੰਗ ਨਾਲ ਘੁੱਦੂ ਦੀ ਸਾਰੀ ਆਰਥਿਕ ਸਥਿਤੀ ਤੇ ਉਸਦੇ ਭੈਣ ਭਰਾਵਾਂ ਦਾ ਉਸ ਪ੍ਰਤਿ ਅਮਾਨਵੀ ਰਵਈਆ ਪ੍ਰਗਟ ਕਰ ਦਿੱਤਾ ਹੈ ਤੇ ਨਾਲ ਹੀ ਘੁਦੂ ਦੀ ਉਨ੍ਹਾਂ ਪ੍ਰਤਿ ਪ੍ਰਤੀਕਿਰਿਆ ਵੀ। ਇਸੇ ਤਰ੍ਹਾਂ "ਵਾਪਸੀ" ਕਹਾਣੀ ਵਿਚ ਸੰਤਾ ਸਿੰਘ ਤੇ ਕਰਮ ਕੌਰ ਦੇ ਪਰਸਪਰ ਰਿਸ਼ਤੇ ਨੂੰ ਚੂਲ ਬਣਾ ਕੇ ਅਨੇਕ ਧਿਰਾਂ ਦੇ ਵੇਰਵੇ ਕਹਾਣੀ ਵਿਚ ਪਰੋ ਦਿਤੇ ਹਨ। ਕਹਾਣੀ ਨੂੰ ਇਸ ਤਰ੍ਹਾਂ ਆਸੇ ਧਾਸੇ ਫੈਲਾਉਣਾ ਹੀ ਸੰਧੂ ਦੀ ਵਿਸ਼ੇਸ਼ਤਾ ਹੈ। "ਭੱਜੀਆਂ ਬਾਹੀਂ" ਵਿਚ ਕੇਵਲ ਦੇ ਕਤਲ ਦੀ ਘਟਨਾ ਨੂੰ ਕੇਂਦਰ ਵਿਚ ਰਖ ਕੇ ਇਸ ਨਾਲ ਰਾਜਨੀਤਿਕ, ਸਮਾਜਕ, ਆਰਥਿਕ, ਪਰਿਵਾਰਕ, ਵਿਅਕਤੀਗਤ ਕਈ ਪਸਾਰ ਜੋੜ ਦਿਤੇ ਹਨ ਤੇ ਇਸ ਤਰ੍ਹਾਂ ਵਧੀਕੀ, ਅਨਿਆਂ ਤੇ ਅਤਿਵਾਦ ਦੀ ਗੱਲ ਨੂੰ ਸੀਮਿਤ ਨਾ ਰੱਖ ਕੇ ਇਸ ਨੂੰ ਸਾਡੀ ਸਮੁੱਚੀ ਸੰਸਕ੍ਰਿਤੀ ਤਕ ਫੈਲਾਇਆ ਹੈ। "ਦਲਦਲ" ਕਹਾਣੀ ਵਿਚ ਮੁਖ ਪਾਤਰ ਛੁਟੀ ਆਇਆ ਹੈ ਤੇ ਉਸ ਨੇ ਪਿੰਡ ਵਿਚ ਪਿਛਲੇ ਦਿਨੀਂ ਕਿਸੇ ਔਰਤ ਨੂੰ ਨਿਰਵਸਤਰ ਕਰਨ ਦੀ ਹੋਈ ਵਧੀਕੀ ਬਾਰੇ ਸਰਪੰਚ ਨਾਲ ਗੱਲ ਕਰਨੀ ਹੈ। ਪਰ, ਇਸ ਮੂਲ ਵੇਰਵੇ ਦੇ ਨਾਲ ਨਾਲ ਕਹਾਣੀ ਦੀ ਬੁਣਤੀ ਵਿਚ ਰਾਜਨੀਤੀ ਦੀਆਂ ਕਈ ਪਰਤਾਂ ਦਾ ਵਿਵੇਕ ਸਿਰਜ ਦਿਤਾ ਹੈ।

ਵਰਿਆਮ ਸੰਧੂ ਬੜੀ ਜਟਿਲ ਗਤੀ ਵਾਲੀ ਕਹਾਣੀ ਲਿਖਦਾ ਹੈ। ਉਹ ਇਕ ਪ੍ਰਸੰਗ ਵਿਚੋਂ ਕਿਸੇ ਹੋਰ ਪ੍ਰਸੰਗ ਦਾ ਹਵਾਲਾ ਦੇਣ ਲਗਦਾ ਹੈ ਜਾਂ ਇਕ ਗੱਲ ਦਾ ਵੇਰਵਾ ਦਿੰਦਾ ਹੋਇਆ ਇਸ ਵੇਰਵੇ ਦੇ ਵਿਰੋਧ ਵਿਚ ਜਾਂ ਇਸ ਦੇ ਸਮਾਨਾਂਤਰ ਕੋਈ ਹੋਰ ਵੇਰਵਾ ਦੇ ਦਿੰਦਾ ਹੈ। ਪਰ ਇਸ ਤਰ੍ਹਾਂ ਕਰਦਾ ਹੋਇਆ ਉਹ ਕਹਾਣੀ ਦੇ ਮੂਲ ਥੀਮ ਤੋਂ ਇਧਰ ਉਧਰ ਨਹੀਂ ਜਾ ਰਿਹਾ ਹੁੰਦਾ ਸਗੋਂ ਸੁਚੇਤ ਤੇ ਇਕਾਗਰਚਿਤ ਹੋ ਕੇ ਕਹਾਣੀ ਦੇ ਥੀਮ ਨੂੰ ਗਹਿਨ ਤੇ ਵਿਸ਼ਾਲ ਹੀ ਬਣਾ ਰਿਹਾ ਹੁੰਦਾ ਹੈ। ਸੰਧੂ ਕਹਾਣੀ ਦੇ ਥੀਮ ਬਾਰੇ ਏਨਾ ਸੁਚੇਤ ਹੁੰਦਾ ਹੈ ਕਿ ਕਹਾਣੀ ਵਿਚ ਆਉਣ ਵਾਲਾ ਹਰ ਵੇਰਵਾ ਕਟਾਖਸ਼ਮਈ ਰੂਪ ਵਿਚ ਕਹਾਣੀ ਦੇ ਕੇਂਦਰੀ ਥੀਮ ਨਾਲ ਜੁੜਿਆ ਹੁੰਦਾ ਹੈ। "ਵਾਪਸੀ" ਕਹਾਣੀ ਵਿਚ ਸੰਤਾ ਸਿੰਘ ਦੇ ਮਨ ਦੀ ਤਰਤਲਾ ਤੇ ਚੰਚਲਤਾ ਨੂੰ ਪੇਸ਼ ਕੀਤਾ ਹੈ ਪਰ ਇਸ ਤਰਲਤਾ ਵਿਚ ਥੀਮ ਦੇ ਵੱਖ ਵੱਖ ਪਸਾਰ ਵੀ ਖੁਲ੍ਹਦੇ ਹਨ। ਇਸ ਕਹਾਣੀ ਵਿਚ ਕੁਲਦੀਪ ਦੇ 'ਨੇਕ ਪੁੱਤ' ਬਣਨ ਦੀ ਗੱਲ ਅਨੇਕ ਵਾਰ ਆਉਂਦੀ ਹੈ ਪਰ ਅੰਤ ਤੇ 'ਨੇਕ ਪੁਤ' ਮਾਰਿਆ ਜਾਂਦਾ ਹੈ। ਸੰਧੂ ਦੀ ਕਹਾਣੀ ਵਿਚ ਕਈ ਪ੍ਰਸ਼ਨ ਇਕ ਦੂਜੇ ਵਿਚ ਉਲਝ ਜਾਂਦੇ ਹਨ। ਇਸੇ ਤਰ੍ਹਾਂ ਕਈ ਥੀਮਕ ਪਾਸਾਰ ਇਕ ਦੂਜੇ ਵਿਚ ਗੁੱਥਮ ਗੁੱਥਾ ਹੋ ਜਾਂਦੇ ਹਨ। ਇਹੀ ਗੱਲ ਉਸ ਦੇ ਯਥਾਰਥ-ਬੋਧ ਨੂੰ ਜਟਿਲ ਤੇ ਬਹੁਪਰਤੀ ਬਣਾਉਂਦੀ ਹੈ ਅਤੇ ਇਹੀ ਗੱਲ ਰੂਪ ਪੱਖੋਂ ਉਸਦੀ ਕਹਾਣੀ ਨੂੰ ਜਟਿਲ ਬਣਾਉਂਦੀ ਹੈ।

ਸੰਧੂ ਹਰ ਗੱਲ ਨੂੰ ਵਿਵੇਕਪੂਰਨ ਬਣਾਉਣ ਲਈ ਰਜਵੇਂ ਵੇਰਵੇ ਦਿੰਦਾ ਹੈ। ਸੰਧੂ ਦੀ ਬਿਰਤਾਂਤ-ਦ੍ਰਿਸ਼ਟੀ ਦੀ ਵਿਸ਼ੇਸ਼ਤਾ ਕਿਸੇ ਗੱਲ ਨੂੰ ਅਨੇਕਾਂ ਪੱਧਰਾਂ ਤੇ ਫੈਲਾਅ ਦੇਣ ਵਿਚ ਹੈ। ਇਕੋ ਗੱਲ ਦੀਆਂ ਕਈ ਪੱਧਰਾਂ, ਕਈ ਪਸਾਰ ਹੁੰਦੇ ਹਨ। ਉਸ ਦੀ ਦ੍ਰਿਸ਼ਟੀ ਵਿਭਿੰਨ ਸਥਾਨਾਂ, ਵਿਭਿੰਨ ਕਾਲਾਂ, ਵਿਭਿੰਨ ਧਿਰਾਂ, ਵਿਭਿੰਨ ਰਿਸ਼ਤਿਆਂ ਵਿਚ ਫੈਲਦੀ ਹੈ। ਸੰਧੂ ਵਰਤਮਾਨ ਨਾਲ ਭੂਤ ਤੇ ਭਵਿਖ ਨੂੰ, ਵਾਸਤਵਿਕਤਾ ਨਾਲ ਸੁਪਨੇ ਨੂੰ, ਭੌਤਕ ਨਾਲ ਮਾਨਸਿਕ ਨੂੰ, ਵਿਅਕਤੀ ਨਾਲ ਸਮੂਹ ਨੂੰ, ਨਿਜ ਨਾਲ ਪਰ ਨੂੰ, ਪਾਜ਼ੇਟਿਵ ਨਾਲ ਨੈਗੇਟਿਵ ਨੂੰ, ਕਾਰਜ ਨਾਲ ਕਾਰਨ ਨੂੰ, ਵਿਚਾਰ ਨਾਲ ਘਟਨਾ ਨੂੰ, ਵਿਚਾਰ ਨਾਲ ਭਾਵ ਨੂੰ, ਸ਼ੱਕ ਨਾਲ ਵਿਸ਼ਵਾਸ ਨੂੰ, ਹਾਸੇ ਨਾਲ ਕਟਾਖਸ਼ ਨੂੰ, ਤਰਕ ਨਾਲ ਅਤਰਕ ਨੂੰ ਮੇਲ ਕੇ ਤਨਾਉਸ਼ੀਲ ਸੰਤੁਲਨ ਪੈਦਾ ਕਰਦਾ ਹੈ, ਜਿਸ ਨਾਲ ਯਥਾਰਥ ਪ੍ਰਤੱਖਣ ਵਿਚ ਧਿਰਾਂ ਦਾ ਨਿਖੇੜਾ ਸਰਲ ਨਾ ਰਹਿ ਕੇ ਗਤੀਸੀਲ ਜਟਿਲ ਰੂਪ ਗ੍ਰਹਿਣ ਕਰ ਜਾਂਦਾ ਹੈ, ਜੋ ਸੰਧੂ ਦੀ ਬਿਰਤਾਂਤ ਦ੍ਰਿਸ਼ਟੀ ਦੇ ਯਥਾਰਥਕ ਹੋਣ ਦੀ ਚੰਗੀ ਗਵਾਹੀ ਭਰਦਾ ਹੈ। ਉਸ ਦੀ ਕਹਾਣੀ ਜਿਉਂ ਜਿਉਂ ਅੱਗੇ ਤੁਰਦੀ ਹੈ ਇਸ ਵਿਚ ਯਥਾਰਥ ਪਲ ਪਲ ਉਭਰਦਾ, ਬਣਦਾ, ਟੁੱਟਦਾ, ਰੂਪ ਵਟਾਉਂਦਾ ਵਿਖਾਈ ਦਿੰਦਾ ਹੈ ਤੇ ਇਕ ਸਥਿਰ ਅਬਦਲ ਹੋਂਦ ਨਾ ਰਹਿ ਕੇ ਇਕ ਪੂਰੀ ਸਿਰਜਨ ਪ੍ਰਕ੍ਰਿਆ ਬਣ ਜਾਂਦਾ ਹੈ। ਸੰਧੂ ਜਿਵੇਂ ਭਾਸ਼ਾ ਦੇ ਮੂਲ ਵੱਲ ਸਦਾ ਅਹੁਲਦਾ ਰਹਿੰਦਾ ਹੈ ਤਿਵੇਂ ਹੀ ਸਥਿਤੀ ਦੇ ਵਰਤਮਾਨ ਰੂਪ ਤਕ ਹੀ ਆਪਣੇ ਆਪ ਨੂੰ ਸੀਮਤ ਨਾ ਰਖਦਾ ਹੋਇਆ, ਇਸਦੇ ਮੂਲ ਜਾਂ ਤੱਤ ਸਾਰ ਵੱਲ ਸਦਾ ਅਹੁਲਦਾ ਰਹਿੰਦਾ ਹੈ। ਉਹ ਹਰ ਧਿਰ ਦੇ ਚਰਿਤਰ ਨੂੰ ਇਕ ਗਤੀਸ਼ੀਲ ਪ੍ਰਕ੍ਰਿਆ ਵਿਚ ਪਾ ਕੇ ਡੋਲਦਾ ਹੈ। ਉਸ ਦੀ ਕਹਾਣੀ "ਮੈਂ ਹੁਣ ਠੀਕ ਠਾਕ ਹਾਂ" ਅਜਿਹੀ ਬਿਰਤਾਂਤ-ਦ੍ਰਿਸ਼ਟੀ ਦੀ ਪ੍ਰਮੁੱਖ ਉਦਾਹਰਣ ਹੈ। ਯਥਾਰਥ ਪ੍ਰਤੱਖਣ ਦੀ ਪ੍ਰਕਿਰਿਆ ਵਿਚ ਸਭ ਤੋਂ ਮਹੱਤਵਪੂਰਣ ਗੱਲ ਮਾਨਵੀ ਸੰਵੇਦਨਸ਼ੀਲਤਾ ਹੈ ਜਿਸ ਰਾਹੀਂ ਉਹ ਪਾਠਕ ਦੀ ਸਮਝ ਤੇ ਅਹਿਸਾਸ ਨੂੰ ਤਿਖਿਆਂ ਕਰਕੇ ਸਥਿਤੀ ਦੀ ਕਠੋਰਤਾ ਤੇ ਕਰੂਰਤਾ ਦਾ ਆਭਾਸ ਕਰਵਾਉਂਦਾ ਹੈ। "ਮੈਂ ਹੁਣ ਠੀਕ ਠਾਕ ਹਾਂ" ਕਹਾਣੀ ਵਿਚ ਇਕ ਪਾਸੇ ਬੇਰਹਿਮੀ

ਨਾਲ ਬੰਦੇ ਮਾਰੇ ਜਾ ਰਹੇ ਹਨ ਪਰ ਦੂਜੇ ਪਾਸੇ ਕੁੱਤੇ ਨੂੰ ਮਾਰਨ ਲਗਿਆਂ ਵੀ ਦਿਲ ਦਹਿਲਦਾ ਹੈ। ਗੱਲ ਕੇਵਲ ਖਾੜਕੂਆਂ ਵਲੋਂ ਕੁੱਤੇ ਮਾਰਨ ਦੇ ਘਾਤਕ ਆਦੇਸ਼ ਤੱਕ ਸੀਮਿਤ ਨਹੀਂ, ਜੋਗਿੰਦਰ ਦੀ ਹਾਲਤ ਕੁੱਤੇ ਨਾਲੋਂ ਬੁਰੀ ਹੋ ਜਾਂਦੀ ਹੈ। ਫਿਰ ਕੁੱਤੇ ਮਾਰਨ ਵਾਲੇ ਸਰਕਾਰੀ ਮੁਲਾਜ਼ਮ ਮੁੱਖੇ ਨਿਹੰਗ ਵੱਲੋਂ ਕੁੱਤੇ ਨੂੰ ਨਾ ਮਾਰਨ ਦੀ ਰੀਜ਼ਿਸਟੈਂਸ ਪੈਦਾ ਕਰਨਾ 'ਤੇ ਜੋਗਿੰਦਰ ਵਲੋਂ ਕੁੱਤੇ ਨੂੰ ਭਾਵਕ ਹਾਲਤ ਵਿਚ ਅਚੇਤ ਤੌਰ 'ਤੇ ਮਰਵਾ ਕੇ ਉਸਦੀ ਮਾਨਸਿਕ ਦੁਰਦਸ਼ਾ ਹੁੰਦੀ ਦੱਸਣਾ ਸੁਤੀ ਸੰਵੇਦਨਸ਼ੀਲਤਾ ਨੂੰ ਜਗਾਉਣ ਵਾਲੀ ਗੱਲ ਵੀ ਹੈ ਤੇ ਭਰਪੂਰ ਦੁਖਾਂਤਕ ਕਟਾਖਸ਼ ਵਾਲੀ ਵੀ। ਕਹਾਣੀ ਵਿਚ ਟੁੰਬਣ ਵਾਲੀ ਗੱਲ ਪਾਤਰਾਂ ਦੀ ਨਪੀੜੀ ਜਾ ਰਹੀ ਮਾਨਸਿਕਤਾ ਦੀ ਸਿਰਜਨਾ ਹੈ। ਕਹਾਣੀ ਵਿਚ ਜੋਸ਼, ਬਹਾਦਰੀ, ਮਰਦਾਨਗੀ ਵੀ ਹੈ ਤੇ ਨਮੋਸ਼ੀ ਹਮਦਰਦੀ ਤੇ ਤਰਸ ਵੀ। ਇਸ ਵਿਚ ਬਹੁ ਧਿਰੀ ਜ਼ੁਲਮ ਜ਼ਿਆਦਤੀ ਵੀ ਹੈ ਤੇ ਪ੍ਰਤਿਰੋਧ (resistance) ਤੇ ਬੇਚਾਰਗੀ ਵੀ। ਕਹਾਣੀ ਦੀ ਜਟਿਲਤਾ ਇਸ ਗੱਲ ਵਿਚ ਹੈ ਕਿ ਇਸ ਵਿਚ ਕਈ ਧਿਰਾਂ ਇਕ ਦੂਜੀ ਦੇ ਸਨਮੁਖ ਵੀ ਹੁੰਦੀਆਂ ਹਨ ਤੇ ਇਕ ਦੂਸਰੀ ਨੂੰ ਵਿਭਿੰਨ ਕੋਣਾਂ ਤੇ ਕੱਟਦੀਆਂ ਵੀ ਹਨ।

ਸੰਧੂ ਦੀ ਬਿਰਤਾਂਤ-ਦ੍ਰਿਸ਼ਟੀ ਇਕ ਹੋਰ ਗੱਲੋਂ ਵੀ ਪਰੰਪਰਾਗਤ ਕਹਾਣੀ ਨਾਲੋਂ ਰਾਹ ਨਿਖੇੜਦੀ ਹੈ ਤੇ ਉਹ ਹੈ ਕਹਾਣੀ ਵਿਚ ਯਥਾਰਥ ਸਿਰਜਨ ਵਿਚ ਸਹਾਈ ਹੋਣ ਵਾਲੀ ਅਵਾਜ਼ ਦੀ ਅਨੁਕ੍ਰਿਆ (response) ਪ੍ਰਤਿਕ੍ਰਿਆ (reaction) ਦਾ ਲਗਾਤਾਰ ਪ੍ਰਗਟ ਹੋਣਾ। ਅਨੁਕ੍ਰਿਆ ਨਾਲੋਂ ਵੀ ਵਧੇਰੇ ਮਹੱਤਵਪੂਰਨ ਗੱਲ ਪ੍ਰਤਿਕ੍ਰਿਆ ਦੀ ਹੈ। ਸੰਧੂ ਦੀ ਕਹਾਣੀ ਵਿਚ ਅਨੁਕ੍ਰਿਆ ਵੀ ਏਨੀ ਤੀਖਣ ਹੁੰਦੀ ਹੈ ਕਿ ਇਹ ਪ੍ਰਤਿਕ੍ਰਿਆ ਦਾ ਰੂਪ ਹੀ ਧਾਰਨ ਕਰ ਜਾਂਦੀ ਹੈ। ਪਰੰਪਰਾਗਤ ਕਹਾਣੀ ਵਿਚ ਪ੍ਰਤਿਕ੍ਰਿਆ ਦਾ ਇਕ ਅੱਧ ਮੌਕਾ ਹੀ ਕਹਾਣੀ ਦੇ ਅਖੀਰ ਉਤੇ ਆਉਂਦਾ ਹੈ। ਇਸ ਮੌਕੇ ਤੋਂ ਪਹਿਲਾਂ ਇਹ ਅਕ੍ਰਿਅ ਬਿਰਤਾਂਤ ਦੀ ਸਿਰਜਨਾ ਕਰਦੀ ਹੈ। ਬਹੁਤੀ ਵਾਰ ਇਸ ਵਿਚ ਅਨੁਕ੍ਰਿਆ ਵੀ ਮਧਮ ਰੂਪ ਵਿਚ ਹੁੰਦੀ ਹੈ। ਇਥੋਂ ਤਕ ਕਿ ਆਧੁਨਿਕਤਾ ਵੱਲ ਕਦਮ ਰੱਖ ਰਹੀ ਵਿਰਕ ਦੀ ਕਹਾਣੀ ਵੀ ਇਸ ਪਖੋਂ ਪਰੰਪਰਾਗਤ ਕਹਾਣੀ ਦੀ ਬਣਤਰ ਨਾਲ ਹੀ ਮੇਲ ਖਾਂਦੀ ਹੈ। ਪਰ ਸੰਧੂ ਦੀ ਕਹਾਣੀ ਵਿਚ ਪ੍ਰਬਲ ਪ੍ਰਤਿਕ੍ਰਿਆ ਤੇ ਪ੍ਰਤਿਰੋਧ ਦੇ ਮੌਕੇ ਲਗਾਤਾਰ ਕਹਾਣੀ ਨੂੰ ਜਟਿਲ ਬਣਾਉਂਦੇ ਹਨ ਤੇ ਗਹਿਨ ਵੀ। ਸੰਧੂ ਦੀ ਸਾਰੀ ਹਮਦਰਦੀ ਉਨ੍ਹਾਂ ਪਾਤਰਾਂ ਨਾਲ ਹੈ ਜਿਨ੍ਹਾਂ ਨਾਲ ਕਿਸੇ ਨਾ ਕਿਸੇ ਪੱਧਰ ਤੇ ਅਨਿਆਂ ਜਾਂ ਧੱਕਾ ਹੋ ਰਿਹਾ ਹੈ। ਇਹ ਅਨਿਆਂ ਜਾਂ ਵਧੀਕੀ ਭਾਵੇਂ ਪ੍ਰਤੱਖ ਹੋਵੇ ਜਾਂ ਪਰੋਖ, ਸੰਧੂ ਇਸ ਨੂੰ ਬੜੀ ਬਾਰੀਕੀ ਵਿਚ ਫੜਨ ਦੀ ਕੋਸ਼ਿਸ਼ ਕਰਦਾ ਹੈ। ਵਧੀਕੀ ਦੀ ਮਾਰ ਹੇਠ ਆਏ ਪਾਤਰ ਭਾਵੇਂ ਜ਼ਾਹਰਾ ਤੌਰ ਤੇ ਕੁਝ ਨਾ ਕਰ ਸਕਦੇ ਹੋਣ ਪਰ ਉਹ ਆਪਣੀ ਮੂਲ ਮਾਨਵਤਾ ਤੋਂ ਕਦੇ ਨਹੀਂ ਥਿੜਕਦੇ ਅਤੇ ਵਧੀਕੀ ਵਿਰੁਧ ਆਪਣੀ ਅਨੁਕ੍ਰਿਆ ਪ੍ਰਤਿਕ੍ਰਿਆ ਕਿਸੇ ਨਾ ਕਿਸੇ ਰੂਪ ਵਿਚ ਪ੍ਰਗਟ ਜ਼ਰੂਰ ਕਰਦੇ ਹਨ। ਉਦਾਹਰਣ ਵਜੋਂ "ਆਪਣਾ ਆਪਣਾ ਹਿੱਸਾ" ਕਹਾਣੀ ਵਿਚ ਇਕ ਭੈਣ ਤੇ ਦੋ ਭਰਾਵਾਂ ਦੀ ਵਧੀਕੀ ਵਿਰੁੱਧ ਮੁੱਖ ਪਾਤਰ ਘੁੱਦੇ ਦੀ ਅਨੁਕ੍ਰਿਆ ਤੇ ਪ੍ਰਤੀਰੋਧ ਕਹਾਣੀ ਵਿਚ ਲਗਾਤਾਰ ਅਨੇਕ ਵਾਰ ਸੂਖਮ ਤੇ ਸੰਵੇਦਨਸ਼ੀਲ ਰੂਪ ਵਿਚ ਪੇਸ਼ ਹੁੰਦੇ ਹਨ :

—ਇਹ ਆਗੀ ਵੱਡੀ ਬੇਬੇ ਮਿੰਨੂ ਮੱਤਾਂ ਦੇਣ ਵਾਲੀ। (੧੦)

—ਉਹ (ਘੁੱਦੂ) ਆਪ ਤੋਂ ਛੋਟੀ ਬਚਨੋ ਬਾਰੇ ਸੋਚਦਾ ਜ਼ਹਿਰੀ ਥੁੱਕ ਅੰਦਰ ਲੰਘਾ ਗਿਆ। (੧੦)

—ਘੁੱਦੂ ਜਿਵੇਂ ਗਲ ਵਿਚ ਡੱਕਾ ਦਿਤੀ ਬੈਠਾ ਸੀ ਚੀਕ ਹੀ ਪਿਆ, "ਓ ਤੂੰ ਵੀ ਲੈ ਜਾਹ ਤੇ ਉਹ ਵੀ ਲੈ ਜਾਣ...ਜ਼ਮੀਨ ਸਹੁਰੀ ਨੇ ਵੜਾ ਮੈਨੂੰ ਕਾਰੂੰ ਪਾਤਸ਼ਾਹ ਬਣਾ 'ਤਾ।" (੧੦)

—ਮੱਝ ਨੂੰ ਕੁੱਟਣਾ।

—ਉਹ ਅੰਦਰੇ ਅੰਦਰ ਭਰਿਆ ਪੀਤਾ ਬੈਠਾ ਸੀ। (੧੪)

—ਵਹਿੜਕੇ ਦਾ ਕਿੱਲਾ ਗਡਦਿਆਂ ਘੁੱਦੂ ਜਿਵੇਂ ਹੀ ਕਿੱਲੇ ਨੂੰ ਸੱਟ ਮਾਰ ਰਿਹਾ ਸੀ, ਉਸ ਨੂੰ ਲਗ ਰਿਹਾ ਸੀ ਜਿਵੇਂ ਇਹ ਸੱਟ ਉਹਦੇ ਆਪਣੇ ਸਿਰ ਵਿਚ ਵੱਜੀ ਹੋਵੇ ਤੇ ਉਹ ਹਰ ਸੱਟ ਨਾਲ ਹੀ ਧਰਤੀ ਦੇ ਅੰਦਰ ਹੀ ਨਿਘਰਦਾ ਜਾ ਰਿਹਾ ਹੋਵੇ। (੧੩)

—ਏਦਾਂ ਮੁਫਤ ਦੇ ਅਹਿਸਾਨ ਹੇਠਾਂ ਉਸ ਤੋਂ ਦਬਿਆ ਵੀ ਨਹੀਂ ਸੀ ਜਾਂਦਾ। (੧੩)

—ਘੁੱਦੂ ਬਚਨੋ 'ਤੇ ਅੰਦਰੇ ਅੰਦਰ ਭੁੱਜਿਆ ਪਿਆ ਸੀ। (੧੪)

—ਉਹ ਮਾਂ ਦੇ ਪਿਆਰ ਵਿਚ ਭਿੱਜ ਗਿਆ।...ਮਾਂ ਸਦਾ ਉਸ ਦੇ ਹੱਕ ਵਿਚ ਡਟ ਕੇ ਬੋਲੀ ਸੀ। (੧੪)

—ਉਸਦਾ ਜੀਅ ਕੀਤਾ ਬਚਨੋ ਦੇ ਵੱਟ ਕੇ ਚਪੇੜ ਮਾਰੇ। (੧੬)

—ਉਹ ਧੁਖ ਰਿਹਾ ਸੀ ਤੇ ਉਹਦੇ ਅੰਦਰ ਹੀ ਅੰਦਰ ਧੂੰਆਂ ਇਕੱਠਾ ਹੋ ਰਿਹਾ ਸੀ। (੧੬)

—ਮਾਂ ਦੀ ਬਿਮਾਰੀ ਦਾ ਖਰਚਾ ਵੰਡੇ ਜਾਣ ਦੀ ਗੱਲ ਸੁਣ ਕੇ ਘੁੱਦੂ ਨੂੰ ਧੱਕਾ ਲੱਗਾ। ਉਹ ਦੰਦਾਂ ਵਿਚ ਬੁਲ੍ਹ ਟੁੱਕਣ ਲਗਾ। (੧੬)

—"ਤੂੰ ਚੁਪ ਵੀ ਕਰ। ਵੱਡੀ ਵਕੀਲਣੀ ਆ 'ਗੀ।" ਘੁੱਦੂ

ਚੋਮਕ ਕੇ ਪਿਆ।

—ਉਹਦੀਆਂ ਨਾਸਾਂ ਫਰਕ ਰਹੀਆਂ ਸਨ। ਏਨੀ ਠੰਢ ਵਿਚ ਵੀ ਉਹਦਾ ਮੱਥਾ ਭਖ ਰਿਹਾ ਸੀ। (੧੭)

—ਉਹਦੇ ਅੰਦਰ ਅਨੇਕਾਂ ਵਿਚਾਰ ਇਕ ਦੂਸਰੇ ਨੂੰ ਲਿਤਾੜਦੇ ਹੋਏ, ਕਟ ਵਢ ਕੇ ਭੱਜੇ ਜਾ ਰਹੇ ਸਨ। ਪਲ ਭਰ ਲਈ ਬਾਹਰਲੀ ਧੁੰਦ ਜਿਵੇਂ ਉਹ ਦੇ ਅੰਦਰ ਪਸਰ ਗਈ। ਉਹ ਸੁੰਨ ਹੋਇਆ ਗੁੰਮ ਸੁੰਮ ਬੈਠਾ ਰਿਹਾ ਤੇ ਫਿਰ ਜਿਵੇਂ ਉਹਦਾ ਧੁਖਦਾ ਅੰਦਰ ਮਚ ਪਿਆ ਹੋਵੇ। (੧੭)

—ਅੰਤ 'ਤੇ ਘੁੱਦੂ ਨੇ ਪਿਉ ਬਿਸ਼ਨ ਸਿੰਘ ਦੇ ਫੁੱਲ ਪਾਉਣ ਜਾਂ ਮਾਂ ਦੇ ਤੀਜੇ ਹਿੱਸੇ ਜੇ ਫੁੱਲ ਵੰਡਣ ਦੀ ਗੱਲ ਕਹਿਣੀ।

ਇਹ ਧੀਰੇ ਧੀਰੇ (gradual) ਥੀਮ ਦੀ ਉਸਾਰੀ ਪ੍ਰਤਿ ਚੇਤੰਨਤਾ ਹੀ ਸੰਧੂ ਦੀ ਬਿਰਤਾਂਤ-ਦ੍ਰਿਸ਼ਟੀ ਦੀ ਵਿਸ਼ੇਸ਼ਤਾ ਹੈ।ਕਹਾਣੀ ਜਿਉਂ ਜਿਉਂ ਅੱਗੇ ਵਧਦੀ ਹੈ ਇਸ ਵਿਚ ਥੀਮਕ ਗਹਿਨਤਾ ਆਉਂਦੀ ਜਾਂਦੀ ਹੈ। ਉਪਰੋਕਤ ਉਦਾਹਰਣਾਂ ਵਿਚ ਪ੍ਰਤਿਕ੍ਰਿਆ ਦਾ ਅੰਤਲਾ ਨੁਕਤਾ ਕਹਾਣੀ ਦਾ ਸਿਖਰ ਹੈ ਕਿਉਂਕਿ ਇਥੋਂ ਤਕ ਪਹੁੰਚਦੇ ਪਹੁੰਚਦੇ ਵਕਤੇ ਨੇ ਪਾਤਰਾਂ ਦੀ ਕਿਰਿਆ ਪ੍ਰਤਿਕ੍ਰਿਆ ਨੂੰ ਪੂਰੀ ਤਰ੍ਹਾਂ ਹੰਭਾ ਲਿਆ ਹੈ। ਵਕਤੇ ਦੀ ਹਮਦਰਦੀ ਵੀ ਘੁੱਦੂ ਨਾਲ ਹੈ। ਘੁੱਦੂ ਦੀ ਮਾਨਵਤਾ ਦੇ ਪ੍ਰਗਟ ਹੋਣ ਵਿਚ ਵੀ ਕੋਈ ਕਸਰ ਬਾਕੀ ਨਹੀਂ ਰਹੀ। ਕਹਾਣੀ ਦਾ ਯਥਾਰਥ ਵੀ ਘੁੱਦੂ ਦੀ ਪ੍ਰਤਿਕ੍ਰਿਆ ਰਾਹੀਂ ਪ੍ਰਗਟ ਹੋ ਰਿਹਾ ਹੈ। ਇਹ ਪ੍ਰਤਿਕ੍ਰਿਆ ਵੀ ਸਥਿਤੀ ਦਾ ਸਹਿਜ ਅੰਗ ਹੈ ਤੇ ਨਾਂਹਵਾਚੀ ਧਿਰ ਦੇ ਵਾਰ ਦਾ ਵਿਵੇਕਪੂਰਨ ਉੱਤਰ ਵੀ। ਇਸੇ ਕਰਕੇ ਇਹ ਯਥਾਰਥ ਦਾ ਪ੍ਰਮਾਣਕ ਸਿਰਜਨ ਕਰਦੀ ਹੈ।

ਉਪਰੋਕਤ ਭਾਂਤ ਦੀ ਬਿਰਤਾਂਤ-ਦ੍ਰਿਸ਼ਟੀ ਇਸ ਗੱਲ ਦੀ ਸੂਚਕ ਹੈ ਕਿ ਸੰਧੂ ਦੀ ਕਹਾਣੀ ਦਾ ਵਕਤਾ ਬਾਹਰਮੁਖੀ (Extrovert) ਤੇ ਦੂਰ ਦੇ (Distant) ਪੈਂਤੜੇ ਤੋਂ ਕਹਾਣੀ ਨਹੀਂ ਬਿਆਨਦਾ ਸਗੋਂ ਉਹ ਪਾਤਰ ਤੇ ਸਥਿਤੀ ਦੇ ਵਧ ਤੋਂ ਵਧ ਨੇੜੇ ਆਉਣ ਦੀ ਕੋਸ਼ਿਸ਼ ਕਰਦਾ ਹੈ। ਇਸ ਤਰ੍ਹਾਂ ਇਹ ਪੈਂਤੜਾ ਇਕ ਦਰਸ਼ਕ ਦਾ ਪੈਂਤੜਾ ਨਹੀਂ ਰਹਿੰਦਾ, ਇਕ ਭੋਗੀ ਦਾ ਪੈਂਤੜਾ ਬਣ ਜਾਂਦਾ ਹੈ। ਕਹਾਣੀ ਵਿਚ ਉਸ ਵਿਅਕਤੀ ਦੀ ਅਵਾਜ਼ ਹਾਵੀ ਹੈ ਜੋ ਘਟਨਾਵਾਂ ਨੂੰ ਭੋਗ ਰਿਹਾ ਪ੍ਰਤੀਤ ਹੁੰਦਾ ਹੈ, ਕੇਵਲ ਦੇਖ ਰਿਹਾ ਨਹੀਂ। ਇਹੀ ਗੱਲ ਕਹਾਣੀ ਲਈ ਸ਼ਕਤੀ ਬਣਦੀ ਹੈ। ਕਦੇ ਕਦੇ ਸੰਧੂ ਕਿਸੇ ਪਾਤਰ ਨੂੰ ਕੇਂਦਰੀਕ੍ਰਿਤ (Focalised) ਬਣਾ ਦਿੰਦਾ ਹੈ, ਜਿਸ ਦੀ ਚੇਤਨਾ ਰਾਹੀਂ ਯਥਾਰਥ ਉਭਰਦਾ ਹੈ ਜਿਵੇਂ "ਆਪਣਾ ਆਪਣਾ ਹਿੱਸਾ" ਦਾ ਘੁਦੂ "ਭੱਜੀਆਂ ਬਾਹੀਂ" ਦਾ ਕੇਵਲ ਤੇ "ਵਾਪਸੀ" ਦਾ ਸੰਤਾ ਸਿੰਘ।

ਵਰਿਆਮ ਸੰਧੂ ਕਹਾਣੀ ਵਿਚ ਵੇਰਵਿਆਂ ਦੀ ਜੜਤ ਬਾਰੇ ਸੁਚੇਤ ਹੈ। ਕਹਾਣੀ ਵਿਚ ਕੋਈ ਥੀਮਕ ਵੇਰਵਾ ਇਕ ਵਾਰ ਹੀ ਢੇਰੀ ਨਹੀਂ ਹੋ ਜਾਂਦਾ ਸਗੋਂ ਤਰਤੀਬਵਾਰ ਚੜ੍ਹਾਉਮੁਖ ਰੂਪ ਵਿਚ ਪ੍ਰਗਟ ਹੁੰਦਾ ਹੈ ਭਾਵ ਪਹਿਲਾਂ ਉਹ ਕਿਸੇ ਵੇਰਵੇ ਨੂੰ ਸਧਾਰਣ ਰੂਪ ਵਿਚ ਦਿੰਦਾ ਹੈ, ਫਿਰ ਇਹ ਵੇਰਵਾ ਜਦੋਂ ਮੁੜ ਕਹਾਣੀ ਵਿਚ ਆਉਂਦਾ ਹੈ ਤਾਂ ਇਸਦੀ ਸਾਰਥਕਤਾ ਵਧੇਰੇ ਪ੍ਰਗਟ ਹੁੰਦੀ ਹੈ। ਕਈ ਵੇਰਵੇ ਕਹਾਣੀ ਵਿਚ ਕਈ ਵਾਰ ਆਉਂਦੇ ਹਨ, ਪਰ ਹਰ ਵਾਰ ਇਹ ਵੇਰਵੇ ਕਿਸੇ ਨਵੇਂ ਪਸਾਰ ਦੀ ਥਹੁ ਦਿੰਦੇ ਹਨ ਤੇ ਕਲਾਤਮਕ ਪ੍ਰਕਾਰਜ ਵੀ ਨਿਭਾਉਂਦੇ ਹਨ। ਇਸ ਤਰ੍ਹਾਂ ਵਿਭਿੰਨ ਵੇਰਵੇ ਇਕ ਦੂਜੇ ਨਾਲ ਉਲਝ ਵੀ ਜਾਂਦੇ ਹਨ ਤੇ ਇਕ ਦੂਸਰੇ ਨਾਲ ਗਤੀਸ਼ੀਲ ਸੰਬੰਧਾਂ ਵਿਚ ਵੀ ਜੁੜਦੇ ਹਨ। "ਦਲਦਲ" ਕਹਾਣੀ ਵਿਚ ਕਹਾਣੀ ਦੀ ਮੂਲ ਘਟਨਾ ਤਾਂ ਛਿੱਬੂਆ ਦੇ ਜੀਤੂ ਹੋਰਾਂ ਵਲੋਂ ਪਾਲੋਮਾਰਾਂ ਦੀ ਪ੍ਰੀਤਮ ਕੌਰ ਨੂੰ ਭਰੇ ਬਜ਼ਾਰ ਨੰਗਾ ਕਰਨ ਦੀ ਹੈ। ਇਸ ਘਟਨਾ ਤੋਂ ਪਰਦਾ ਕਹਾਣੀ ਸ਼ੁਰੂ ਹੋਣ ਤੋਂ ਸਤ-ਅਠ ਸਫੇ ਬਾਅਦ ਉਠਣਾ ਹੈ। ਇਥੇ ਵਿਸ਼ੇਸ਼ ਗੱਲ ਇਹ ਹੈ ਕਿ ਇਸ ਘਟਨਾ ਤੋਂ ਪਰਦਾ ਉਠਣ ਤੋਂ ਪਹਿਲਾਂ ਇਸਦੀ ਭਿਆਨਕਤਾ ਦੇ ਸੰਕੇਤ ਕਹਾਣੀਕਾਰ ਉਤਰੋਤਰ ਚੜ੍ਹਾਉਮੁਖ ਰੂਪ ਵਿਚ ਬਾਰ ਬਾਰ ਦਿੰਦਾ ਰਹਿੰਦਾ ਹੈ। ਇਹੀ ਸੰਧੂ ਦੀ ਬਿਰਤਾਂਤ-ਦ੍ਰਿਸ਼ਟੀ ਦੀ ਵਿਸ਼ੇਸ਼ਤਾ ਹੈ। ਇਸ ਦੀਆਂ ਉਦਾਹਰਣਾਂ ਪੇਸ਼ ਹਨ :

—ਭਿਆਨਕ ਸੁਪਨਾ, ਕਲ ਸ਼ਾਮੀਂ ਵਾਪਰੀ ਦੁਰਘਟਨਾ। (ਭੱਜੀਆਂ ਬਾਹੀਂ, ੧੦੮)।

—ਹੁਣ ਤਾਂ ਜਾਗਦਿਆਂ ਦੀਆਂ 'ਪੂਰੀਆਂ' ਖੁਲ੍ਹੀਆਂ ਅੱਖਾਂ ਤੋਂ ਵੀ ਕੋਈ ਨਹੀਂ ਡਰਦਾ। ਜੇ ਕੋਈ ਇੰਜ ਡਰਦਾ ਹੁੰਦਾ ਤਾਂ ਕਲ੍ਹ ਵਾਲੀ ਘਟਨਾ ਕਿਉਂ ਵਾਪਰਦੀ। (੧੦੯)

—ਉਹ ਸ਼ਰਮ ਤੇ ਗੁੱਸੇ ਨਾਲ ਪਾਣੀ ਪਾਣੀ ਹੋ ਗਿਆ।

—ਸੁਪਨੇ ਦੀ ਭਿਆਨਕਤਾ ਦਾ ਵਿਸਤਾਰ (੧੦੯)।

—ਇਸ ਸਬੰਧੀ ਸਰਪੰਚ ਕੋਲ ਜਾਣ ਦੀ ਸਲਾਹ।

—ਪਤਨੀ : ਜੇ ਇੰਜ ਹੀ ਗੁੰਡਾਗਰਦੀ ਹੋਣ ਲਗੀ ਤਾਂ ਕਿਸੇ ਦੀ ਵੀ ਧੀ ਭੈਣ ਦੀ ਇੱਜ਼ਤ ਸੇਫ ਨਹੀਂ।

—ਕਲਯੁਗ ਏਸੇ ਦਾ ਨਾਂ ਈ ਆ ਜੀ...ਜੇ ਇੰਜ ਹੀ ਜਾਬਰ ਲੋਕ ਸਭ ਦੇ ਵੇਖਦਿਆਂ ਪਿੰਡ ਦੇ ਮੂੰਹ ਤੇ ਕਾਲਖ ਪੋਤ ਜਾਣ ਤਾਂ...। (੧੧੨)

—ਉਸਦਾ ਮਜ਼ਲੂਮ ਧਿਰ ਦੀ ਮਦਦ ਤੇ ਖਲੋਣ ਦਾ ਫੈਸਲਾ।

—ਕਿਸੇ ਦੇ ਮਾਮਲੇ ਵਿਚ ਲਤ ਅੜਾਉਣ ਦੀ ਗੱਲ।

—ਪਤਨੀ : ਅਜੀਬ ਹੈ ਤੁਹਾਡਾ ਪਿੰਡ...ਲੋਕ ਕੋਠਿਆਂ 'ਤੇ ਖਲੋਤੇ ਤਮਾਸ਼ਾ ਵੇਖਦੇ ਰਹੇ...ਪਰ ਕਿਸੇ 'ਚ ਹਿੰਮਤ

ਨਾ ਹੋਈ ਕਿ ਉਸ ਗਰੀਬ ਬੇਦੋਸ਼ ਜਨਾਨੀ ਨੂੰ ਛੁਡਾ ਦੇਈਏ। (੧੧੩)

—ਪਤਨੀ : ਸਭ ਥਾਈਂ ਇੰਜ ਈ ਬੇੜਾ ਗਰਕਣ ਤੇ ਆਇਆ। ਪਰ ਏਥੇ ਕੁਝ ਜ਼ਿਆਦਾ ਈ...। (੧੧੪)

—ਪਤਨੀ : ਅੱਜ ਤਾਂ ਹੱਦ ਹੀ ਹੋ ਗੀ। ਮੈਂ ਤਾਂ ਆਹਨੀ ਆਂ ਸਤਿਆਨਾਸ ਨਹੀਂ ਹੋ ਗਿਆ ਦੁਨੀਆਂ ਦਾ। (੧੧੪-੧੫)

ਉਪਰੋਕਤ ਏਨੇ ਸੰਕੇਤਾਂ ਤੋਂ ਬਾਅਦ ਪੰਨਾ ੧੧੫ ਤੇ ਜਾ ਕੇ ਪਤਾ ਚਲਦਾ ਹੈ ਕਿ ਅਸਲ ਵਿਚ ਘਟਨਾ ਕੀ ਹੈ। ਇਹ ਪਰੰਪਰਾਗਤ ਗਲਪ ਵਾਲੀ ਘਟਨਾਤਮਕ ਗੁੰਝਲ ਦੀ ਵਿਧੀ ਤੋਂ ਵਖਰੀ ਵਿਧੀ ਹੈ। ਇਥੇ ਮੂਲ ਘਟਨਾ ਲਕੋਈ ਵੀ ਹੈ ਪਰੰਤੂ ਇਸਦੀ ਭਿਆਨਕਤਾ ਦਾ ਸੰਕੇਤ ਬਾਰ ਬਾਰ ਦਿੱਤਾ ਜਾ ਰਿਹਾ ਹੈ। ਮੁਖ ਘਟਨਾ ਸਬੰਧੀ ਵਸਤੂਗਤ, ਭਾਵਗਤ, ਵਿਚਾਰਗਤ ਜਾਣਕਾਰੀ ਉਤਰੋਤਰ ਸੰਘਣੀ ਹੁੰਦੀ ਜਾਂਦੀ ਹੈ। ਇਸ ਤੋਂ ਬਿਨਾਂ ਪਿੰਡ ਦੀ ਬਹਾਦਰੀ ਤੇ ਬੁਜ਼ਦਿਲੀ ਦੇ ਵੇਰਵੇ ਵੀ ਤੁਲਨਾਤਮਕ ਰੂਪ ਵਿਚ ਪੇਸ਼ ਹੋਈ ਜਾਂਦੇ ਹਨ। ਇਸਦੇ ਨਾਲ ਮੁਖ ਪਾਤਰ ਦਾ ਪਹਿਲਾਂ ਦਾ ਜਥੇਬੰਦੀ ਵਾਲਾ ਰੋਲ ਤੇ ਹੁਣ ਦਾ ਰਵਈਆ ਵੀ ਤੇ ਉਸਦੀ ਪਤਨੀ ਦਾ ਚਰਿਤਰ ਵੀ ਪ੍ਰਗਟ ਹੈ। ਇਸ ਤਰ੍ਹਾਂ ਮੂਲ ਘਟਨਾ ਭਾਵੇਂ ਇੰਨੀ ਦੇਰ ਲਕੋਈ ਰਖੀ ਹੈ ਪਰ ਕਹਾਣੀ ਪੈਰ ਪੈਰ ਤੇ ਗਾਹਿਨ ਹੁੰਦੀ ਜਾਂਦੀ ਹੈ। ਬਿਰਤਾਂਤ ਦੀ ਇਹ ਗਹਿਨਤਾ ਤੇ ਜਟਿਲਤਾ ਹੀ ਵਰਿਆਮ ਸੰਧੂ ਦੀ ਬਿਰਤਾਂਤ-ਦ੍ਰਿਸ਼ਟੀ ਦੀ ਵਿਸ਼ੇਸ਼ਤਾ ਹੈ। ਇਸ ਤੋਂ ਵਕਤੇ ਦੇ ਚੇਤੰਨ ਤੇ ਵਿਸਵਾਸਯੋਗ ਹੋਣ ਤੇ ਕਲਾਤਮਕ ਸੂਝ ਵਾਲਾ ਹੋਣ ਦਾ ਵੀ ਪਤਾ ਲਗਦਾ ਹੈ। ਇਉਂ ਜਾਪਦਾ ਹੈ ਜਿਵੇਂ ਯਥਾਰਥ ਸਿਰਜਿਆ ਜਾ ਰਿਹਾ ਹੈ ਬਣੇ ਬਣਾਏ ਰੂਪ ਵਿਚ ਪੇਸ਼ ਨਹੀਂ ਹੋ ਰਿਹਾ।

ਬਿਰਤਾਂਤ ਰਚਨਾ ਵਿਚ ਲੇਖਕ ਨੇ ਕੇਵਲ ਜਾਣਕਾਰੀ ਹੀ ਨਹੀਂ ਦੇਣੀ ਹੁੰਦੀ ਸਗੋਂ ਉਸ ਨੇ ਸਥਿਤੀ ਦਾ ਪੂਰਾ ਪ੍ਰਸੰਗ ਵੀ ਦੇਣਾ ਹੁੰਦਾ ਹੈ। ਪ੍ਰਸੰਗ ਵੀ ਉਚੇਚੇ ਰੂਪ ਵਿਚ ਨਹੀਂ, ਸਗੋਂ ਚਲਦੀ ਕਹਾਣੀ ਦੇ ਵਿਚ ਵਿਚ ਹੀ ਅਜਿਹੇ ਸੰਕੇਤ ਦੇਣੇ ਹੁੰਦੇ ਹਨ ਜਿਹੜੇ ਸਥਿਤੀ ਦੇ ਵਿਭਿੰਨ ਪਾਸਾਰਾਂ ਦੀ ਬਹੁ ਸਹਿਜ ਰੂਪ ਵਿਚ ਦਿੰਦੇ ਹੋਣ। ਵਰਿਆਮ ਸੰਧੂ ਪਾਤਰਾਂ ਦੀ ਸਥਿਤੀ ਨੂੰ ਪ੍ਰਗਟਾਉਣ ਲਈ ਬਿਰਤਾਂਤਕ ਸਮਰਥਾ ਨਾਲ ਭਰਪੂਰ ਵਾਕ ਸਿਰਜਦਾ ਹੈ। "ਆਪਣਾ ਆਪਣਾ ਹਿੱਸਾ" ਤੇ "ਭੱਜੀਆਂ ਬਾਹੀਂ" ਕਹਾਣੀਆਂ ਵਿਚੋਂ ਕੁਝ ਉਦਾਹਰਣਾਂ ਪੇਸ਼ ਹਨ ਜਿਨ੍ਹਾਂ ਵਿਚ ਇਕ ਇਕ ਵਾਕ ਵਿਚ ਹੀ ਲੇਖਕ ਪਾਤਰ ਦੀ ਸਥਿਤੀ ਦੇ ਕਈ ਪਾਸਾਰਾਂ ਨੂੰ ਪ੍ਰਗਟਾ ਜਾਂਦਾ ਹੈ :

—ਘੁਦੂ ਨੇ ਮੱਝ ਦੇ ਪਿੰਡੇ 'ਤੇ ਪਾਈ ਗੋਹੇ ਨਾਲ ਲਿਬੜੀ ਪਾਟੀ ਦਰੀ ਨੂੰ ਸੂਤ ਕੀਤਾ ਅਤੇ ਪਾਲੇ ਨਾਲ ਕੰਬਦੇ ਅੰਗਾਂ ਨੂੰ ਕਾਬੂ ਕਰਨ ਦੀ ਕੋਸ਼ਿਸ਼ ਕਰਦਾ ਧੁੰਦ ਵਿਚੋਂ ਦੂਰ ਚੜ੍ਹਦੇ ਸੂਰਜ ਵੱਲ ਵੇਖਣ ਲੱਗਾ। ਭੱਜੀਆਂ ਬਾਹੀਂ ੯)

—ਵੱਡੇ ਸਵਰਨ ਸਿੰਘ ਨੇ ਆਪਣੀਆਂ ਅੱਖਾਂ ਤੋਂ ਐਨਕਾਂ ਲਾਹੀਆਂ, ਰੁਮਾਲ ਨਾਲ ਉਹਨਾਂ ਨੂੰ ਸਾਫ ਕੀਤਾ ਤੇ ਫਿਰ ਦਸਤਾਨੇ ਪਹਿਨੇ ਹੱਥਾਂ ਨਾਲ ਓਵਰਕੋਟ ਤੋਂ ਸਿੱਲ੍ਹ ਨੂੰ ਪੂੰਝਦਾ ਡਿਉਢੀ ਵਿਚ ਪਏ ਆਪਣੇ ਪਿਉ ਬਿਸ਼ਨ ਸਿੰਘ ਦੇ ਬਿਸਤਰੇ ਵੱਲ ਵਧਿਆ। (੧੧)

—ਛੋਟੇ ਕਰਮ ਸਿੰਘ ਨੇ ਗਰਮ ਲੋਈ ਦੀ ਬੁੱਕਲ ਸਵਾਰੀ ਤੇ ਤਿਲੇ ਵਾਲੀ ਜੁੱਤੀ ਹੇਠਾਂ ਲੱਗਾ ਗੋਹਾ ਉਤਾਰਨ ਲਈ ਪੈਰ ਨੂੰ ਚੌਂਤਰੇ ਦੀ ਵੱਟ ਨਾਲ ਘਸਾਉਂਦਿਆਂ ਬਚਨੋ ਵੱਲ ਮੂੰਹ ਕੀਤਾ। (੧੧)

—"ਪੁੱਤ ! ਖੁਰੋਸੀ ਤੇ ਕੱਪੜਾ ਫੇਰ ਲੈ ਜ਼ਰਾ" ਬੁਢੜੇ ਬਿਸ਼ਨ ਸਿੰਘ ਨੇ ਆਪਣੀ ਉੱਡੇ ਰੰਗ ਵਾਲੀ, ਖੱਦਰ ਦੇ ਅਮਰੇ ਦੀ ਰਜਾਈ ਨੂੰ ਠੀਕ ਕੀਤਾ ਤੇ ਆਪਣੇ ਕੇਸਾਂ ਦੀ ਜਟੂਰੀ ਕਰਕੇ ਕੰਬਦੇ ਹੱਥਾਂ ਨਾਲ ਮੈਲੀ ਪੱਗ ਸਿਰ 'ਤੇ ਲਪੇਟਣ ਲੱਗਾ। (੧੨)

—ਤਾਰਾ : 'ਓ ਭਰਾਵਾ ! ਬੰਦੇ ਕਾਹਦੇ ਆਂ—ਅਸੀਂ ਤਾਂ ਡੰਗਰ ਆਂ—ਭਾਰ ਢੋਣ ਵਾਲੇ' ਉਸ ਆਪਣੇ ਅਧਮੈਲੇ ਕੱਪੜਿਆਂ 'ਤੇ ਫਿਟਕੇ ਰੰਗ ਵਾਲੇਸ ਵੈਟਰ ਵੱਲ ਵੇਖਿਆ ਤੇ ਫਿਰ ਚੋਰ ਅੱਖੀਂ ਗਰਮ ਲੋਈ ਦੀ ਬੁੱਕਲ ਵਿਚ ਲਿਪਟੇ ਹਰਿੰਦਰਪਾਲ ਵੱਲ ਵੇਖਿਆ। ਕੇਸਰੀ ਪੱਗ ਹੇਠੋਂ ਬਿੱਲੀਆਂ ਅੱਖਾਂ ਨਾਲ ਤਾਰੇ ਨੂੰ ਉਹ ਗਾਤਰੇ ਪਈ ਕਿਰਪਾਨ ਨੂੰ ਠੀਕ ਕਰਨ ਲੱਗਾ ਤੇ ਘੂਰਦਿਆਂ ਉਹਦੀ ਬਾਹੀਂ ਪਏ ਸੋਨੇ ਦੇ ਕੜੇ ਖੜਕੇ। (੮੭)

ਸੰਧੂ ਦੀ ਕਹਾਣੀ ਵਿਚ ਇਕੋ ਵੇਰਵਾ ਕਈ ਵਸਤੂਗਤ ਤੇ ਕਲਾਤਮਕ ਪ੍ਰਕਾਰਜ ਨਿਭਾਉਂਦਾ ਹੈ। "ਆਪਣਾ ਆਪਣਾ ਹਿੱਸਾ" ਕਹਾਣੀ ਵਿਚ ਘੁਦੂ ਦੇ ਬੁੱਢੇ ਬਾਪ ਬਿਸ਼ਨ ਸਿੰਘ ਸਬੰਧੀ ਵੇਰਵੇ ਹਨ। ਪਹਿਲਾਂ ਪਹਿਲਾਂ ਇਉਂ ਲਗਦਾ ਹੈ ਜਿਵੇਂ ਇਸ ਪਾਤਰ ਦਾ ਵੇਰਵਾ ਫਜ਼ੂਲ ਹੈ। ਪਰ ਜਲਦੀ ਹੀ ਉਸ ਦਾ ਦ੍ਰਿਸ਼ਟੀਕੋਣ ਉਘੜਨ ਲਗਦਾ ਹੈ। ਉਹ ਘੁਦੂ ਦੇ ਪੱਖ ਦਾ ਹੈ ਪਰ ਉਭਰ ਕੇ ਕੁਝ ਕਹਿ ਵੀ ਨਹੀਂ ਸਕਦਾ। ਫਿਰ ਉਹ ਉਭਰ ਕੇ ਕੁਝ ਕਹਿ ਵੀ ਦਿੰਦਾ ਹੈ, ਜਦੋਂ ਉਹ ਘੁਦੂ ਦੀ ਮਾਂ ਦੀ ਬੀਮਾਰੀ ਉੱਪਰ ਹੋਏ ਖਰਚੇ ਬਾਰੇ ਕਰਮ ਸਿੰਘ ਦੀ ਕਹੀ ਗੱਲ ਦਾ ਮੋੜਵਾਂ ਉੱਤਰ ਦਿੰਦਾ ਹੈ। ਪਰ ਅੰਤ ਤੇ ਜਾ ਕੇ ਕਹਾਣੀ ਉਦੋਂ ਸਿਖਰ ਦੇ ਨੇੜੇ ਪੁਜਦੀ ਹੈ ਜਦੋਂ ਘੁਦੂ ਭਰਾਵਾਂ ਨੂੰ ਇਹ ਕਹਿੰਦਾ ਹੈ ਕਿ ਮਾਂ ਦੇ ਫੁੱਲ ਗੰਗਾ ਉਹ ਪਾ ਆਉਣ, ਪਿਉ ਦੇ ਫੁੱਲ ਉਹ

ਪਾ ਆਊਗਾ। ਇਸ ਤਰ੍ਹਾਂ ਬੁੱਢੇ ਬਾਪ ਬਿਸ਼ਨ ਸਿੰਘ ਸੰਬੰਧੀ ਵੇਰਵੇ ਯਥਾਰਥ ਪ੍ਰਗਟ ਕਰਨ ਵਿਚ ਇਕ ਸਕ੍ਰਿਅ ਧਿਰ ਹੀ ਨਹੀਂ ਬਣਦੇ ਸਗੋਂ ਯਥਾਰਥ ਉਨ੍ਹਾਂ ਦੇ ਰਾਹੀਂ ਵੀ ਪ੍ਰਗਟ ਹੁੰਦਾ ਹੈ। "ਹਨ੍ਹੇਰੀ" (ਅੰਗ ਸੰਗ) ਕਹਾਣੀ ਦੇ ਅੰਤ ਵਿਚ ਚਾਨਣ, ਜੀਤਾ ਤੇ ਹੌਲਦਾਰ ਸ਼ਰਾਬ ਪੀਣ ਲਗਦੇ ਹਨ। ਇਹ ਗੱਲ ਉਹਨਾਂ ਦੇ ਕ੍ਰਾਂਤੀਕਾਰੀ ਚਰਿਤਰ ਨੂੰ ਮੁੱਖ ਰਖਿਆ ਫਜ਼ੂਲ ਲਗਦੀ ਹੈ ਤੇ ਨਵੀਂ ਵੀ। ਪਰ, ਇਸ ਵੇਰਵੇ ਦਾ ਵੀ ਯਥਾਰਥਕ ਤੇ ਕਲਾਤਮਕ ਪ੍ਰਕਾਰਜ ਹੈ। ਸ਼ਰਾਬ ਪੀਣ ਵਾਲੀ ਗੱਲ ਪੇਂਡੂ ਮਾਹੌਲ ਤੇ ਕਿਰਸਾਣੀ ਦੇ ਜੀਵਨ ਨੂੰ ਚਿਤਰਦੀ ਹੈ ਪਰ ਇਸ ਨਾਲ ਚਾਨਣ ਦੀ ਕ੍ਰਾਂਤੀਕਾਰੀ ਭਾਵਨਾ ਵੀ ਭੜਕਦੀ ਹੈ। ਕਹਾਣੀ ਆਪਣੇ ਮੂਲ ਨੁਕਤੇ ਤੋਂ ਥਿੜਕਦੀ ਨਹੀਂ ਅਤੇ ਵਸਤੂ-ਸਥਿਤੀ ਦੀ ਕਠੋਰਤਾ ਤੇ ਕ੍ਰਾਂਤੀਕਾਰੀ ਆਦਰਸ਼ ਦੇ ਤਨਾਉ ਨੂੰ ਗਹਿਨ ਕਰਦੀ ਹੈ।

ਹੁਣ ਵਰਿਆਮ ਸੰਧੂ ਦੀ ਕਹਾਣੀ ਵਿਚਲੀ ਵਿਗੋਪਨ ਵਿਧੀ ਦੀ ਗਲ ਕਰਦੇ ਹਾਂ। ਉਸ ਦੀ ਕਹਾਣੀ ਵਿਚ ਜਾਣਕਾਰੀ ਕਦੇ ਸਿੱਧੀ ਨਹੀਂ ਹੁੰਦੀ। ਉਸਦੀ ਕਹਾਣੀ ਲੰਮੇ ਰੁਖ ਤਾਂ ਕਦੇ ਚਲਦੀ ਹੀ ਨਹੀਂ। ਬਹੁਤੀ ਵਾਰੀ ਅੰਤਲੀ ਘਟਨਾ ਨੂੰ ਅਗਰਭੂਮਿਤ ਕਰਨ ਲਈ ਉਹ ਪਹਿਲਾਂ ਦੇ ਦਿੰਦਾ ਹੈ ਤੇ ਫਿਰ ਇਸ ਦੇ ਪਿਛੋਕੜ ਨੂੰ ਹੌਲੀ ਹੌਲੀ ਖੋਹਲਦਾ ਹੈ। ਇਸ ਨਾਲ ਨਾਟਕੀਅਤਾ ਵੀ ਬਣੀ ਰਹਿੰਦੀ ਹੈ ਤੇ ਉਤਸੁਕਤਾ ਵੀ, ਕਿਉਂਕਿ ਅੰਤਲੀ ਘਟਨਾ ਕਹਾਣੀ ਦੇ ਆਰੰਭ ਵਿਚ ਦੇਣ ਨਾਲ ਵੀ ਮੂਲ ਕਹਾਣੀ ਉਪਰੋਂ ਪਰਦਾ ਨਹੀਂ ਉਠਦਾ, ਲਟਕਾਅ ਬਣਿਆ ਹੀ ਰਹਿੰਦਾ ਹੈ। "ਭੱਜੀਆਂ ਬਾਹੀਂ"ਦਾ ਆਰੰਭ ਰਾਮ ਲਾਲ ਦੇ ਘਰੋਂ ਲੜਾਈ ਦੀਆਂ ਆਵਾਜ਼ਾਂ ਆਉਣ ਨਾਲ ਕੀਤਾ ਹੈ। ਇਹ ਗੱਲ ਤਾਂ ਕਹਾਣੀ ਦੇ ਅਖੀਰ ਵਿਚ ਪਤਾ ਚਲਦੀ ਹੈ ਕਿ ਇਹ ਲੜਾਈ ਝਗੜਾ ਕੇਵਲ ਦੀ ਘਰ ਵਾਲੀ ਨੂੰ ਮਿਲੀ ਸਰਕਾਰ ਵਲੋਂ ਦਸ ਹਜ਼ਾਰ ਦੀ ਸਹਾਇਤਾ ਨੂੰ ਕੇਵਲ ਦੇ ਭਰਾ ਫੌਜੀ ਵਲੋਂ ਆਪਣੇ ਆਪ ਫਿਕਸ ਡੀਪਾਜਿਟ ਕਰਵਾ ਆਉਣ ਬਾਰੇ ਹੈ। ਮੁਢਲੀ ਲੜਾਈ ਦੀ ਗੱਲ ਤੋਂ ਪਿਛੋਂ ਕੇਵਲ ਦੇ ਮਾਰੇ ਜਾਣ ਦਾ ਵੇਰਵਾ ਹੈ। ਪਰ, ਪਿਛੋਂ ਇਸ ਨਾਲ ਸੰਬੰਧਿਤ ਅਨੇਕਾਂ ਰਾਜਨੀਤਕ, ਸਮਾਜਕ, ਪਰਿਵਾਰਕ, ਆਰਥਿਕ ਪਾਸਾਰ ਖੁਲ੍ਹਦੇ ਹਨ, ਫਲੈਸ਼ ਬੈਕ ਦੀ ਵਿਧੀ ਰਾਹੀਂ ਜਾਂ ਚੇਤਨਾ ਪ੍ਰਵਾਹ ਦੀ ਵਿਧੀ ਰਾਹੀਂ। ਲੇਖਕ ਰਾਮ ਲਾਲ ਦੇ ਘਰੋਂ ਲੜਾਈ ਦੀਆਂ ਆਵਾਜ਼ਾਂ ਦੀ ਗੱਲ ਸ਼ੁਰੂ ਕਰਕੇ (ਵਰਤਮਾਨ) ਉਸਨੂੰ ਵਿਚੇ ਛਡ ਦਿੰਦਾ ਹੈ ਫਿਰ ਪਹਿਲਾਂ ਵਾਪਰੀ ਗੋਲੀ ਚੱਲਣ ਦੀ ਘਟਨਾ (ਭੂਤਕਾਲ) ਦੀ ਗੱਲ ਸ਼ੁਰੂ ਕਰ ਲੈਂਦਾ ਹੈ ਤੇ ਫਿਰ ਕੇਵਲ ਦੀ ਤਾਰੇ ਤੇ ਹਰਿੰਦਰਪਾਲ ਨਾਲ ਵਾਰਤਾਲਾਪ (ਦੂਰੇਡਾ ਭੂਤਕਾਲ) ਦੱਸਣ ਲਗ ਜਾਂਦਾ ਹੈ। ਇਸ ਤਰ੍ਹਾਂ ਜਾਣਕਾਰੀ ਦੀ ਇਹ ਵਿਧੀ ਸਿਧੀ ਨਾ ਰਹਿਕੇ ਨਾਟਕੀ ਹੋ ਜਾਂਦੀ ਹੈ। ਸੰਧੂ ਜਾਣਕਾਰੀ ਉਥੇ ਹੀ ਦਿੰਦਾ ਹੈ ਜਿਥੇ ਇਸ ਦੀ ਲੋੜ ਹੁੰਦੀ ਹੈ। ਉਸਨੂੰ ਕਹਾਣੀ ਮੁਖ ਹੁੰਦੀ ਹੈ, ਇਸ ਕਰਕੇ ਸਿਧੀ ਸੂਚਨਾ ਤੋਂ ਪ੍ਰਹੇਜ਼ ਕਰਦਾ ਹੈ। ਇਕ ਉਦਾਹਰਣ ਦੇਖੋ :

ਪਰ ਹੁਣ ਤਾਂ ਉਸ(ਰਾਮ ਲਾਲ)ਨੂੰ ਵੀ ਗੋਲੀ ਲੱਗੀ ਸੀ ਤੇ ਉਹ ਆਪ ਹਸਪਤਾਲ ਸੀ। ਸਰਵਣ ਉਸ ਦੇ ਕੋਲ ਸੀ। ਕੇਵਲ ਉਂਜ ਮਰ ਗਿਆ ਸੀ। ਪਿੱਛੇ ਘਰ ਵਿਚ ਸਭ ਤੋਂ ਵੱਡਾ ਫੌਜੀ ਤੇ ਸਭ ਤੋਂ ਛੋਟਾ ਬਿੱਟੂ ਸਨ।

ਰਾਮ ਲਾਲ ਦੇ ਪੁਤਰਾਂ ਬਾਰੇ ਇਹ ਜਾਣਕਾਰੀ ਸੂਚਨਾਤਮਕ ਨਹੀਂ ਗਾਲਪਨਿਕ ਹੈ ਕਿਉਂਕਿ ਵਕਤਾ ਕੇਵਲ ਕਹਾਣੀ ਦਾ ਪ੍ਰਸੰਗ ਦਸ ਰਿਹਾ ਹੈ, ਇਹ ਨਹੀਂ ਦਸ ਰਿਹਾ ਕਿ ਰਾਮ ਲਾਲ ਦੇ ਕਿੰਨੇ ਪੁਤਰ ਹਨ ਤੇ ਕਿੱਥੇ ਕਿੱਥੇ ਹਨ।

ਪਰ ਉਪਰੋਕਤ ਭਾਂਤ ਦੀ ਬਿਰਤਾਂਤਕ ਸਮਰਥਾ ਨੂੰ ਵਰਿਆਮ ਸੰਧੂ ਇਕ ਦਮ ਹੀ ਪ੍ਰਾਪਤ ਨਹੀਂ ਕਰ ਗਿਆ। ਉਸਦੀ ਕਹਾਣੀ ਨੇ ਲੋਹੇ ਦੇ ਹੱਥ ਤੋਂ ਅੰਗ ਸੰਗ ਤੇ ਭੱਜੀਆਂ ਬਾਹੀਂ ਤੱਕ ਲਗਾਤਾਰ ਵਿਕਾਸ ਕੀਤਾ ਹੈ। ਲੋਹੇ ਦੇ ਹੱਥ ਕਹਾਣੀ ਸੰਗ੍ਰਹਿ ਦੀਆਂ ਵਧੇਰੇ ਕਹਾਣੀਆਂ ਵਿਚ ਆਰ-ਥਿਕ ਤੰਗੀ ਤੇ ਵਿਵਸਥਾ ਦੇ ਭ੍ਰਿਸ਼ਟ ਵਰਤਾਰੇ ਨੂੰ ਕਰੁਣਾਮਈ ਜਾਂ ਭਾਵਕ ਰੋਹ ਦੇ ਪੈਂਤੜੇ ਤੋਂ ਖਿਆਨਿਆ ਗਿਆ ਹੈ। ਕਈ ਕਹਾਣੀਆਂ ਵਿਚ ਪ੍ਰਗਤੀਵਾਦੀ ਨਾਇਕ ਵੀ ਉਭਰਦਾ ਹੈ ਜਿਵੇਂ "ਰਾਖਾ"ਤੇ"ਲੋਹੇ ਦੇ ਹੱਥ"ਵਿਚ। ਕਿਤੇ ਇਸ ਨਾਇਕ-ਤਵ ਦੀ ਖੁਸ਼ੀ ਅੱਖਾਂ ਵਿਚ ਹੀ ਮਰ ਗਈ ਦੱਸੀ ਹੈ ("ਅੱਖਾਂ ਵਿਚ ਮਰ ਗਈ ਖੁਸ਼ੀ")। ਸੰਧੂ ਕੁਰਬਾਨੀ, ਅਜ਼ਾਦੀ, ਵਰਗੇ ਸੰਕਲਪਾਂ ਉਪਰ ਪ੍ਰਸੰਗਾਤਮਕ ਪ੍ਰਸ਼ਨ ਚਿੰਨ੍ਹ ਵੀ ਲਗਾਉਂਦਾ ਹੈ। ਪਰ, ਬਿਰਤਾਂਤ-ਦ੍ਰਿਸ਼ਟੀ ਪਖੋਂ ਜਿਹੜੀ ਗੱਲ ਨਾਲ ਸਾਡਾ ਸਰੋਕਾਰ ਹੈ ਉਹ ਇਹ ਹੈ ਕਿ ਇਨ੍ਹਾਂ ਕਹਾਣੀਆਂ ਵਿਚ ਕਈ ਖੱਪੇ (Gaps) ਰਹਿ ਗਏ ਹਨ ਜੋ ਪਾਠਕ ਨੂੰ ਰੜਕਦੇ ਹਨ। ਇਨ੍ਹਾਂ ਕਹਾਣੀਆਂ ਵਿਚ ਸੰਧੂ ਸਥਿਤੀ ਦਾ ਸੰਕੇਤ ਤਾਂ ਦਿੰਦਾ ਹੈ, ਪਰ ਪਿਛਲੀਆਂ ਕਹਾਣੀਆਂ ਦੀ ਤਰ੍ਹਾਂ ਸਥਿਤੀ ਦੇ ਸਭ ਪਸਾਰਾਂ ਨੂੰ ਜ਼ਬਾਨ ਨਹੀਂ ਦਿੰਦਾ। ਉਹ ਧਿਰਾਂ ਦਾ ਨਿਖੇੜਾ ਤਾਂ ਕਰਦਾ ਹੈ ਪਰ ਇਹ ਧਿਰਾਂ ਮੂੰਹ ਚੜ੍ਹ ਕੇ ਬੋਲਦੀਆਂ ਨਹੀਂ। ਇਸੇ ਕਰਕੇ ਇਹ ਨਿਖੇੜਾ ਵੀ ਭੱਜੀਆਂ ਬਾਹੀਂ ਦੀ ਤਰ੍ਹਾਂ ਪ੍ਰਮਾਣਕ ਨਹੀਂ ਬਣਦਾ। ਪ੍ਰਮਣਕਤਾ ਤੋਂ ਸਾਡਾ ਭਾਵ ਇਹ ਹੈ ਕਿ ਵੱਖ ਵੱਖ ਧਿਰਾਂ ਇਕ ਦੂਜੀ ਦੇ ਸਨਮੁਖ ਹੋ ਕੇ ਕਾਰਜਸ਼ੀਲ ਹੋਣ ਤੇ ਆਪਣੀ ਸਮਰਥਾ/ਅਸਮਰਥਾ ਦਾ ਸਬੂਤ ਦੇਣ। ਇਸਦੇ ਲਈ ਸਥਿਤੀ ਵਿਚ ਫਸੇ ਬੰਦੇ ਦੀ ਪ੍ਰਤੀਕ੍ਰਿਆ ਪੈਰੋ ਪੈਰ ਪ੍ਰਗਟ ਹੋਣੀ ਜ਼ਰੂਰੀ ਹੈ। ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ ਸਾਡੀ

ਪਰੰਪਰਾਗਤ ਕਹਾਣੀ ਦੀ ਬਿਰਤਾਂਤ-ਦ੍ਰਿਸ਼ਟੀ ਦਾ ਇਹ ਖਾਸਾ ਹੈ ਕਿ ਇਸ ਵਿਚ ਪ੍ਰਤਿਕ੍ਰਿਆ ਦਾ ਮੌਕਾ ਲਗਭਗ ਕਹਾਣੀ ਦੇ ਸਿਖਰ ਉਪਰ ਹੀ ਆਉਂਦਾ ਹੈ। ਇਸ ਤੋਂ ਪਹਿਲਾਂ ਸਥਿਤੀ ਨੂੰ ਕੇਵਲ ਅਨਯਪੁਰਖੀ ਵਕਤਾ ਆਪਣੀ ਜ਼ਬਾਨੀ ਬਿਆਨ ਦਿੰਦਾ ਹੈ। ਪਰ ਆਧੁਨਿਕ ਕਹਾਣੀ ਵਿਚ ਬਿਰਤਾਂਤ-ਦ੍ਰਿਸ਼ਟੀ ਬਿਰਤਾਂਤ ਵਿਚਲੀਆਂ ਧਿਰਾਂ ਨੂੰ ਪ੍ਰਮਾਣਕ ਬਣਾਉਣ ਲਈ ਇਨ੍ਹਾਂ ਦੀ ਕਾਰਜਸ਼ੀਲਤਾ ਦੀਆਂ ਵੱਖ ਵੱਖ ਪਰਤਾਂ ਉਧੇੜਦੀ ਹੈ ਤੇ ਕਹਾਣੀ ਦੇ ਅੰਤ ਤੱਕ ਪਹੁੰਚਦੇ ਪਹੁੰਚਦੇ ਵਕਤਾ ਸਥਿਤੀ ਨੂੰ ਵਖ ਵਖ ਕੋਣਾਂ ਤੋਂ ਦਿਖਾ ਚੁੱਕਿਆ ਹੁੰਦਾ ਹੈ। **ਲੋਹੇ ਦੇ ਹੱਥ** ਦੀਆਂ ਵਧੇਰੇ ਕਹਾਣੀਆਂ ਵਿਚ ਵੀ ਪ੍ਰਤਿਕ੍ਰਿਆ ਦਾ ਮੌਕਾ ਇਕ ਅਧ ਵਾਰ ਹੀ ਕਹਾਣੀ ਦੇ ਅੰਤ ਉਪਰ ਆਉਂਦਾ ਹੈ ਤੇ ਇਸ ਤੋਂ ਪਹਿਲਾਂ ਕਹਾਣੀ ਦਾ ਵਕਤਾ ਧਿਰਾਂ ਦੇ ਚਰਿਤਰ ਨੂੰ ਖੁਦ ਆਪਣੇ ਵੱਲੋਂ ਪ੍ਰਗਟ ਕਰਨ ਲੱਗਾ ਰਹਿੰਦਾ ਹੈ ਤੇ ਕਿਤੇ ਕਿਤੇ ਉਹ ਵਾਕਸ਼ਾਸਤਰੀ ਅਤਿਕਥਨੀ ਭਰਪੂਰ ਸ਼ੈਲੀ ਦਾ ਪ੍ਰਯੋਗ ਵੀ ਕਰਦਾ ਹੈ ਜੋ ਸੰਧੂ ਦੇ ਰੁਮਾਂਚਕ ਪ੍ਰਗਤੀਵਾਦੀ ਰੌਂਹ ਦੀ ਭਾਵਨਾ ਦਾ ਸੂਚਕ ਹੈ (**'ਲੋਹੇ ਦੇ ਹੱਥ'**) ਪਰ, ਯਥਾਰਥ ਦੀ ਪੇਸ਼ਕਾਰੀ ਲਈ ਨਾਇਕ ਖਲਨਾਇਕ ਧਿਰਾਂ ਬਾਰੇ ਬਿਆਨਬਾਜ਼ੀ ਕਾਫੀ ਨਹੀਂ, ਨਾਇਕ ਖਲਨਾਇਕ ਦਾ ਇਕ ਦੂਜੇ ਨਾਲ ਉਲਝਣਾ ਅਤੇ ਕ੍ਰਿਆ ਪ੍ਰਤਿਕ੍ਰਿਆ ਦੇ ਰਿਸ਼ਤੇ ਵਿਚ ਲਗਾਤਾਰ ਬੱਝਣਾ ਜ਼ਰੂਰੀ ਹੈ। ਇਨ੍ਹਾਂ ਕਹਾਣੀਆਂ ਵਿਚ ਖਲਨਾਇਕ ਤਾਂ ਹੈ ਪਰ ਸੰਕੇਤਕ ਤੇ ਪ੍ਰਤੀਕਾਤਮਕ ਰੂਪ ਵਿਚ, ਪੂਰੀ ਤਰ੍ਹਾਂ ਸਨਮੁਖ ਨਹੀਂ ਹੁੰਦਾ, ਬਾਰ ਬਾਰ ਵਾਰ ਨਹੀਂ ਕਰਦਾ ਜਿਵੇਂ **ਭੱਜੀਆਂ ਬਾਹੀਂ** ਦੀਆਂ ਕਹਾਣੀਆਂ ਵਿਚ।

ਜਿਵੇਂ ਕਿਸੇ ਭਾਸ਼ਾਈ ਵਾਕ ਵਿਚ ਵਿਸ਼ੇਸ਼ਣ ਮੂਲ ਵਾਕ ਵਿਚ ਨਵਾਂ ਵਾਧਾ ਹੁੰਦੇ ਹਨ, ਇਸੇ ਤਰ੍ਹਾਂ ਵਰਿਆਮ ਸੰਧੂ ਦੀ ਕਹਾਣੀ ਪਾਤਰਾਂ, ਸਥਿਤੀਆਂ ਸਬੰਧੀ ਉਠਦੇ ਨੁਕਤਿਆਂ ਦਾ ਵਿਸਤਾਰ ਦੇ ਕੇ ਇਨ੍ਹਾਂ ਨੂੰ ਵਿਸ਼ੇਸ਼ੀਕ੍ਰਿਤ ਕਰਦੀ ਹੈ ਜਿਸ ਨਾਲ ਕਹਾਣੀ ਦੇ ਲੰਮੇ ਹੋਣ ਦੀ ਸੰਭਾਵਨਾ ਵੀ ਬਣਦੀ ਹੈ ਤੇ ਇਸ ਦੇ ਗਹਿਨ ਤੇ ਜਟਿਲ ਹੋਣ ਦੀ ਵੀ। ਇਹ ਸੰਭਾਵਨਾ **ਅੰਗ ਸੰਗ** ਨਾਲ ਉਦੋਂ ਹੁੰਦੀ ਹੈ। ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ, ਵਰਿਆਮ ਸੰਧੂ ਵਰਤਮਾਨ ਨਾਲ ਭੂਤ, ਦੁਰੇਡੇ ਭੂਤ ਤੇ ਭਵਿਖ ਦੀ ਸੰਭਾਵਨਾ ਨੂੰ, ਵਾਸਤਵਿਕਤਾ ਨਾਲ ਸੁਪਨੇ ਨੂੰ, ਹਾਂ-ਵਾਚੀ ਵੇਰਵਿਆਂ ਨਾਲ ਨਾਂਹ-ਵਾਚੀ ਵੇਰਵਿਆਂ ਨੂੰ, ਮੁਖ ਪਾਤਰ ਦੀ ਧਿਰ ਨਾਲ ਖਲਨਾਇਕੀ ਧਿਰ ਨੂੰ ਜੋੜ ਕੇ ਵਸਤੂ ਸਥਿਤੀ ਨੂੰ ਗਹਿਨ ਕਰਦਾ ਹੈ। ਉਹ ਕਹਾਣੀ ਦੇ ਇਤਿਹਾਸਕ ਕ੍ਰਮ ਨੂੰ ਤੋੜਦਾ ਹੈ, ਕਹਾਣੀ ਦੇ ਕੇਂਦਰੀ ਨੁਕਤੇ ਉਪਰ ਬਾਰ ਬਾਰ ਬਲ ਦਿੰਦਾ ਹੈ, ਵੇਰਵਿਆਂ ਨੂੰ ਭਰਪੂਰ ਰੂਪ ਵਿਚ ਪੇਸ਼ ਕਰਦਾ ਹੈ ਅਤੇ ਕਿਤੇ ਕਿਤੇ ਸਾਰੀ ਗੱਲ ਨੂੰ ਸਾਰੰਸ਼ ਰੂਪ ਵਿਚ ਦੁਬਾਰਾ ਪੇਸ਼ ਕਰਦਾ ਹੈ। ਇਹ ਗੱਲ ਨਿਸ਼ਚੇ ਹੀ **ਲੋਹੇ ਦੇ ਹੱਥ** ਸੰਗ੍ਰਹਿ ਵਿਚਲੀਆਂ ਕਹਾਣੀਆਂ ਨਾਲੋਂ ਇਕ ਹਾਂਪੱਖੀ ਵਿਕਾਸ ਦੀ ਸੂਚਕ ਹੈ ਜੋ **ਭੱਜੀਆਂ ਬਾਹੀਂ** ਸੰਗ੍ਰਹਿ ਵਿਚ ਸਿਖਰ ਨੂੰ ਪ੍ਰਾਪਤ ਕਰਦਾ ਹੈ।

ਇਸੇ ਕਰਕੇ ਵਰਿਆਮ ਸੰਧੂ ਦੀ ਬਿਰਤਾਂਤ-ਦ੍ਰਿਸ਼ਟੀ ਉਨ੍ਹਾਂ ਕਹਾਣੀਆਂ ਵਿਚ ਬਹੁਤ ਸਫਲ ਹੈ, ਜਿਨ੍ਹਾਂ ਵਿਚ ਉਹ ਹਾਂਪੱਖੀ ਧਿਰ ਦੇ ਨਾਲ ਨਾਲ ਨਾਂਹਪੱਖੀ ਧਿਰ ਦੇ ਚਰਿਤਰ ਦੀਆਂ ਵਿਭਿੰਨ ਪਰਤਾਂ ਨੂੰ ਵੀ ਉਧੇੜਦਾ ਹੈ ਜਿਵੇਂ **ਅੰਗ ਸੰਗ** ਸੰਗ੍ਰਹਿ ਵਿਚ "ਡੁੱਬਦਾ ਚੜ੍ਹਦਾ", "ਡੁੰਮ੍ਹ", "ਅੰਗ ਸੰਗ", "ਸੁਨਿਹਰੀ ਕਿਣਕਾ", "ਹਨ੍ਹੇਰੀ" ਅਤੇ **ਭੱਜੀਆਂ ਬਾਹੀਂ** ਸੰਗ੍ਰਹਿ ਦੀਆਂ ਕਹਾਣੀਆਂ ਤੇ "ਮੈਂ ਹੁਣ ਠੀਕ ਠਾਕ ਹਾਂ" ਤੇ "ਚੌਥੀ ਕੂਟ" ਕਹਾਣੀਆਂ ਵਿਚ। ਵਰਿਆਮ ਸੰਧੂ ਕਹਾਣੀ ਦੇ ਬਿਰਤਾਂਤ ਵਿਚ ਜਿਵੇਂ ਵਿਭਿੰਨ ਧਿਰਾਂ ਦਾ ਨਿਖੇੜਾ ਕਰਦਾ ਹੈ, ਇਹ ਉਸ ਦੀ ਵਿਲੱਖਣ ਪ੍ਰਾਪਤੀ ਹੈ। ਉਂਜ **ਅੰਗ ਸੰਗ** ਵਿਚਲੀਆਂ ਵਧੇਰੇ ਕਹਾਣੀਆਂ ਵਿਚ ਵਕਤੇ ਦਾ ਪੈਂਤੜਾ ਸਥਾਪਤੀ ਦੇ ਉਲਟ ਪ੍ਰਗਤੀਸ਼ੀਲ ਰਹਿੰਦਾ ਹੈ, ਭਾਵੇਂ ਇਹ ਪ੍ਰਗਤੀਸ਼ੀਲ ਕ੍ਰਾਂਤੀਕਾਰੀ ਪੈਂਤੜਾ ਕਿਤੇ ਕਿਤੇ ਮਘਦੇ ਕਾਰਜ ਦੀ ਥਾਂ ਮਘਦੀਆਂ ਦਲੀਲਾਂ ਜਾਂ ਮਘਦੀਆਂ ਗੱਲਾਂ ਰਾਹੀਂ ਹੀ ਪ੍ਰਗਟ ਹੁੰਦਾ ਹੈ। "ਹਨ੍ਹੇਰੀ" ਵਿਚ ਵਿਦਰੋਹ ਦੇ ਪੈਂਤੜੇ ਤੇ ਬੇਬਸੀ ਦਾ ਤਨਾਉ ਅਨੇਕਾਂ ਵੇਰਵਿਆਂ ਰਾਹੀਂ ਪੇਸ਼ ਹੋਇਆ ਹੈ। ਲੇਖਕ ਵਾਰਤਾਲਾਪ, ਸੋਚਾਂ, ਰਿਪੋਰਟਿੰਗ ਰਾਹੀਂ ਕਿਰਸਾਣੀ ਦਾ ਪੇਂਡੂ ਮਾਹੌਲ ਵੀ ਪੇਸ਼ ਕਰਦਾ ਹੈ ਤੇ ਕਈ ਪਾਸਿਆਂ ਤੋਂ ਪੈਦਾ ਹੋ ਰਹੀ ਖਿਝ ਦਾ ਵੀ ਵਰਣਨ ਵਿਚ ਵਿਚ ਕਰਦਾ ਹੈ : ਪ੍ਰਕ੍ਰਿਤਕ ਕਰੋਪੀ, ਬਿਜਲੀ ਦੀ ਕਮੀ, ਪੁਲਿਸ ਦੀ ਜ਼ਿਆਦਤੀ, ਰਾਜਨੀਤੀ-ਵਾਨਾਂ ਤੇ ਧਨਾਢਾਂ ਦੀ ਪੁਲਿਸ ਨਾਲ ਮਿਲੀਭੁਗਤ, ਮਹਿੰਗਾਈ, ਲੋਕਾਂ ਦੀ ਤੰਗੀ, ਨੌਜਵਾਨਾਂ ਦੀ ਜਥੇਬੰਦੀ, ਮੁਜ਼ਾਹਰੇ, ਲੋਕਾਂ ਦੀ ਹੀਣਤਾ ਆਦਿ। ਲੋਕ ਇਕ ਸਮੂਹ ਦੇ ਰੂਪ ਵਿਚ ਕਈ ਕਹਾਣੀਆਂ ਵਿਚ ਪੇਸ਼ ਹਨ, ਜਿਵੇਂ "ਸੁਨਹਿਰੀ ਕਿਣਕਾ" ਤੇ "ਡੁੰਮ੍ਹ" ਵਿਚ। ਉਂਜ ਵੀ ਸੰਧੂ ਦੀ ਕਹਾਣੀ ਵਿਚ ਕੋਈ ਇਕ ਆਵਾਜ਼ ਜਾਂ ਇਕ ਪੈਂਤੜਾ ਹਾਵੀ ਨਹੀਂ ਹੁੰਦਾ ਕਈ ਆਵਾਜ਼ਾਂ ਦੇ ਟਕਰਾਉ ਵਿਚੋਂ ਉਹ ਯਥਾਰਥ ਨੂੰ ਪੇਸ਼ ਕਰਦਾ ਹੈ।

**ਅੰਗ ਸੰਗ** ਸੰਗ੍ਰਹਿ ਵਿਚ **ਲੋਹੇ ਦੇ ਹੱਥ** ਵਾਲੀ ਇਕਹਿਰੀ ਸਰਲ ਕਹਾਣੀ ਵਾਲੀ ਸੁਰ ਤੇ ਨ ਇਕਤਵ-ਦ੍ਰਿਸ਼ਟੀ ਮੱਧਮ ਪੈਂਦੀ ਹੈ। ਵਕਤੇ ਦੀ ਦਖਲ ਅੰਦਾਜ਼ੀ

ਘਟਦੀ ਹੈ ਪਰ ਫਿਰ ਵੀ ਸੰਧੂ ਦਾ ਵਕਤਾ ਆਪਣੀ ਆਵਾਜ਼ ਨੂੰ ਸੁੰਨ ਕਰਨ ਲਈ ਤਿਆਰ ਨਹੀਂ। ਸਰਬਗ ਵਕਤਾ ਘਟਨਾਵਾਂ ਦੇ ਪਾਤਰਾਂ ਉਪਰ ਪਏ ਪ੍ਰਭਾਵ ਨੂੰ ਆਪਣੇ ਵੱਲੋਂ ਦੱਸਣ ਤੋਂ ਸੰਕੋਚ ਨਹੀਂ ਕਰਦਾ ਸੰਚਾਰ ਸਿੱਧਾ ਹੈ, ਪੇਂਡੂ ਸਭਿਆਚਾਰ ਵਾਲਾ, ਸ਼ਹਿਰੀ ਸ਼ਿਸ਼ਟਾਚਾਰ ਇਸ ਉਪਰ ਹਾਵੀ ਨਹੀਂ। ਵਕਤਾ ਬੜਾ ਸਿਰੜੀ, ਆਪਣੀ ਗੱਲ ਨੂੰ ਠੋਕ ਵਜਾ ਕੇ ਜ਼ੋਰ ਦੇ ਕੇ ਕਹਿਣ ਵਲਾ ਹੈ। ਇਹ ਵਕਤਾ ਸਦਾ ਪਾਠਕ ਦੇ ਸਿਰ ਚੜ੍ਹਿਆ ਰਹਿੰਦਾ ਹੈ। ਪਰ, ਇਕੋ ਗੱਲ ਨੂੰ ਕਈ ਪੈਂਤੜਿਆਂ ਤੋਂ ਬਿਆਨ ਕੇ ਅਤੇ ਵੱਖਰੇ ਵੱਖਰੇ ਪਾਸਾਰਾਂ ਉਪਰ ਧਿਆਨ ਕੇਂਦਰਿਤ ਕਰਕੇ ਉਹ ਯਥਾਰਥ ਦਾ ਕਟਾਖਸ਼-ਮਈ ਚਿਤ੍ਰਨ ਪੇਸ਼ ਕਰਨ ਵਿਚ ਕਾਮਯਾਬ ਹੋ ਜਾਂਦਾ ਹੈ। ("ਡੁੰਮ", "ਸੁਨਹਿਰੀ ਕਿਣਕਾ") ਉਹ ਵਾਸਤਵਿਕਤਾ ਨੂੰ ਨਿਰਸੰਕੋਚ ਜ਼ਬਾਨ ਦਿਦਾ ਹੈ ਪਰ ਪਾਤਰ ਦੀ ਮਾਨਵਤਾ ਨੂੰ ਵੀ ਮਰਨ ਨਹੀਂ ਦਿੰਦਾ। ਜਦੋਂ ਵਕਤਾ ਮੈਂ-ਪਾਤਰ ਦੇ ਰੂਪ ਵਿਚ ਕਹਾਣੀ ਵਿਚ ਹਾਜ਼ਰ ਹੁੰਦਾ ਹੈ ਤਾਂ ਉਹ ਆਪਣੇ ਤੋਂ ਵੀ ਵਿੱਥ ਉੱਪਰ ਜਾ ਖੜਾ ਹੁੰਦਾ ਹੈ। ਜਿਹੜੀਆਂ ਕਹਾਣੀਆਂ ਪਾਤਰ ਪ੍ਰਧਾਨ ਹਨ ਉਨ੍ਹਾਂ ਵਿਚ ਅਨਯਪੁਰਖੀ ਵਕਤਾ ਦਖਲ ਅੰਦਾਜ਼ੀ ਦੀ ਵਧੇਰੇ ਖੁਲ੍ਹ ਲੈਂਦਾ ਹੈ ਜਿਵੇਂ, "ਤਾਰ ਉਤੇ ਤੁਰਦਾ ਆਦਮੀ" ਵਿਚ ਮਨਜੀਤ ਦੇ ਚਰਿਤਰ ਤੇ ਜੀਵਨ ਵਿਹਾਰ ਸਬੰਧੀ ਵੇਰਵੇ ਦੇਣ ਵਿਚ। ਇਥੇ ਬਿਰਤਾਂਤ ਰੇਖਾ ਚਿਤਰ ਦੀ ਵਿਧੀ ਦੇ ਨੇੜੇ ਪਹੁੰਚ ਜਾਂਦਾ ਹੈ, ਵਕਤਾ ਵਰਣਨੀ ਵੇਰਵੇ ਤੇ ਵਿਆਖਿਆਭਾਵੀ ਮੁਲਾਂਕਣੀ ਸੰਕੇਤ ਬਹੁਤ ਦਿੰਦਾ ਹੈ; ਪਹਿਲਾਂ ਗੱਲ ਦੱਸ ਦਿੰਦਾ ਹੈ ਤੇ ਫਿਰ ਘਟਨਾ ਦਾ ਬਿਆਨ ਦਿੰਦਾ ਹੈ, ਆਪਣੇ ਵੱਲੋਂ ਵਿਸ਼ੇਸ਼ਣਾਂ, ਕ੍ਰਿਆ ਵਿਸ਼ੇਸ਼ਣਾਂ ਦੀ ਵਰਤੋਂ ਕਰਦਾ ਹੈ। ਅਜਿਹੀ ਬਿਰਤੀ "ਸੁਨਹਿਰੀ ਕਿਣਕਾ" ਵਿਚ ਵੀ ਹੈ। ਫੌਜੂ ਦੇ ਸਾਰੇ ਕਾਰਜਕ੍ਰਮ ਤੇ ਭਾਵਨਾਵਾਂ ਨੂੰ ਅਨਯਪੁਰਖੀ ਵਕਤਾ ਖੁਦ ਬਿਆਨਦਾ ਹੈ। ਪਾਤਰ ਦੀ ਮਾਨਸਿਕਤਾ ਦਾ ਸਿੱਧਾ ਪ੍ਰਗਟਾਵਾ ਕਰਦੀ ਕਹਾਣੀ ਖੜੋਂਦੀ ਜਾਪਦੀ ਹੈ। "ਡੁੰਮ੍ਹ" ਕਹਾਣੀ ਵਿਚ ਵੀ ਉਹ ਤੇਜੂ ਦੀ ਸਥਿਤੀ ਤੇ ਸੁਭਾਅ ਦੇ ਮੁਖ ਲੱਛਣ ਪਹਿਲਾਂ ਹੀ ਦੱਸ ਦਿੰਦਾ ਹੈ ਤੇ ਫਿਰ ਤੇਜੂ ਬਾਰੇ ਪ੍ਰਚਲਤ ਕਹਾਣੀਆਂ ਦਾ ਵੱਖ ਵੱਖ ਚੈਨਲਾਂ ਤੋਂ ਵਿਗੋਪਨ ਕਰਕੇ ਇਨ੍ਹਾਂ ਲੱਛਣਾਂ ਨੂੰ ਸਥਾਪਿਤ ਕਰਦਾ ਹੈ। ਪਰ, ਇਨ੍ਹਾਂ ਵੇਰਵਿਆਂ ਵਿਚ ਨਾਜ਼ਰ ਸਿੰਘ ਕਿਆਂ ਦੀ ਨਾਂਹਵਾਚੀ ਧਿਰ ਬਰਾਬਰ ਉਭਰਦੀ ਹੈ। ਉਹ ਕਹਾਣੀਆਂ ਵਧੇਰੇ ਕਾਮਯਾਬ ਹਨ ਜਿਨ੍ਹਾਂ ਵਿਚ ਹਾਂ ਵਾਚੀ ਤੇ ਨਾਂਹ ਵਾਚੀ ਧਿਰਾਂ ਪੂਰੀ ਤਰ੍ਹਾਂ ਇਕ ਦੂਜੀ ਦੇ ਸਨਮੁਖ ਹੁੰਦੀਆਂ ਹਨ। ਸੰਧੂ ਦੇ ਚਹੇਤੇ ਪਾਤਰ ਗਰੀਬ ਹਨ ਤੇ ਵਸਤੂ ਸਥਿਤੀ ਦੇ ਥੱਲੇ ਲੱਗੇ, ਪਰ ਆਪਣੀ ਚੜ੍ਹਤ ਤੇ ਇਨਸਾਨੀਅਤ ਵਿਚ ਉੱਚੇ, ਆਪਣੇ ਅੰਦਰਲੇ ਨੂੰ ਜ਼ਬਾਨ ਦੇਣੋਂ ਨਹੀਂ ਰੁਕਦੇ ਜਿਵੇਂ ਤੇਜੂ ("ਡੁੰਮ੍ਹ") ਤੇ ਫੌਜੂ ("ਸੁਨਹਿਰੀ ਕਿਣਕਾ")। ਪਰ ਜੇ ਪ੍ਰਤਿਕ੍ਰਿਆ ਦਾ ਫ਼ਰਕ ਦੇਖਣਾ ਹੋਵੇ ਤਾਂ "ਆਪਣਾ ਆਪਣਾ ਹਿੱਸਾ" ਦੇ ਘੁੱਦੂ ਨਾਲ ਮਿਲਾਕੇ ਦੇਖਣ ਦੀ ਲੋੜ ਪਏਗੀ।

ਪਾਤਰ ਪ੍ਰਧਾਨ ਕਹਾਣੀ ਦੀ ਰੁਚੀ ਤਾਂ **ਭੱਜੀਆਂ ਬਾਹੀਂ** ਸੰਗ੍ਰਹਿ ਵਿਚ ਵੀ ਵਿਦਮਾਨ ਹੈ, ਭਾਵੇਂ ਬਹੁਤ ਘੱਟ। ਅਸਲ ਵਿਚ ਪਾਤਰ ਪ੍ਰਧਾਨ ਕਹਾਣੀਆਂ ਵਿਚ ਹੀ ਵਕਤਾ ਲੋੜੋਂ ਵੱਧ ਸਕ੍ਰਿਅ ਹੁੰਦਾ ਹੈ। **ਭੱਜੀਆਂ ਬਾਹੀਂ** ਸੰਗ੍ਰਹਿ ਦੀ ਕਹਾਣੀ "ਕੁਰਾਹੀਆ" ਦੇ ਦੂਸਰੇ ਪੰਨੇ ਤੇ ਹੀ ਹੈਡ-ਮਾਸਟਰ ਦੇ ਚਰਿੱਤਰ ਬਾਰੇ ਇਕੋ ਪੈਰੇ ਵਿਚ ਇਹ ਗੱਲਾਂ ਕਹੀਆਂ ਹਨ : ਉਸ ਲਈ ਦੁਨੀਆਂਦਾਰੀ ਮਹਿਜ਼ ਪਖੰਡ ਸੀ ; ਸਾਰੀ ਜ਼ਿੰਦਗੀ ਥਾਉਂ ਥਾਈਂ ਬਦਲੀ ; ਸਭ ਥਾਈਂ ਨਾਰਾਜ਼ਗੀ ਮੁੱਲ ਲੈਣੀ ; ਜੱਦੀ ਜਾਇਦਾਦ ਦਾ ਬਹੁਤ ਵੱਡਾ ਹਿੱਸਾ ਐਵੇਂ ਗਵਾਉਣਾ। ਇਨ੍ਹਾਂ ਸਾਰੀਆਂ ਗੱਲਾਂ ਸਬੰਧੀ ਵਕਤਾ ਬਾਅਦ ਵਿਚ ਕੋਈ ਨਾ ਕੋਈ ਘਟਨਾ ਸੁਣਾਉਂਦਾ ਹੈ ਜਾਂ ਇਨ੍ਹਾਂ ਦਾ ਵੇਰਵਾ ਵਿਸਤਾਰ ਦਿੰਦਾ ਹੈ। ਹੈਡਮਾਸਟਰ ਦੇ ਸੁਭਾਅ ਦੇ ਹੋਰ ਲੱਛਣਾ ਦਾ ਵੇਰਵਾ ਵੀ ਇਸੇ ਪੈਟਰਨ ਵਿਚ ਦਿੱਤਾ ਹੈ ਜਿਵੇਂ ਡਸਿਪਲਨ ਲਾਗੂ ਕਰਨਾ, ਕਿਸੇ ਨੂੰ ਕੋਈ ਰਿਆਇਤ ਨਾ ਦੇਣੀ, ਸ਼ਕਤੀ ਤੇ ਨੀਤੀ ਦਾ ਵਖਾਲਾ ਕਰਨ ਵਾਲੇ ਨੂੰ ਸਿੱਧਾ ਟੱਕਰਨਾ, ਦਲੇਰੀ ਤੇ ਬੇਬਾਕੀ ਆਦਿ। ਇਸ ਕਹਾਣੀ ਵਿਚ ਵਕਤਾ ਏਨਾ ਸਕ੍ਰਿਅ ਹੈ ਕਿ ਹਰ ਘਟਨਾ ਤੋਂ ਪਿੱਛੋਂ ਜਾਂ ਪਹਿਲਾਂ ਆਪਣੇ ਵਲੋਂ ਮੁਖ ਪਾਤਰ ਦੇ ਸੁਭਾਅ ਬਾਰੇ ਟਿਪਣੀ ਜ਼ਰੂਰ ਦਿੰਦਾ ਹੈ। ਅਸਲ ਵਿਚ ਕਹਾਣੀ ਵਿਚ ਇਹ ਵਕਤਾ ਕੇਵਲ ਵਕਤਾ ਹੀ ਨਹੀਂ, ਸਗੋਂ ਵਕਤਾ-ਪਾਤਰ ਵੀ ਹੈ। ਇਹ ਵਕਤਾ ਦਰਸ਼ਕ, ਵਿਆਖਿਆ-ਕਾਰ ਮੁਲਾਂਕਣਕਾਰ ਹੀ ਨਹੀਂ, ਸਗੋਂ ਕਹਾਣੀ ਦੀਆਂ ਘਟਨਾਵਾਂ ਦਾ ਭੋਗੀ ਵੀ ਹੈ। ਸੰਧੂ ਦੀ ਕਹਾਣੀ ਦਾ ਵਕਤਾ ਕਦੇ ਵੀ ਨਿਰਲੇਪ ਜਾਂ ਮੂਕ ਦਰਸ਼ਕ ਨਹੀਂ ਹੁੰਦਾ। ਇਹ ਵਕਤਾ ਸਦਾ ਹੀ ਸੰਵੇਦਨਸ਼ੀਲ ਵਿਅਕਤੀ ਹੁੰਦਾ ਹੈ ਜੋ ਮੌਕਾ ਪੈਣ ਤੇ ਆਪਣੀ ਰਾਇ ਜ਼ਰੂਰ ਉਚਾਰ ਦਿੰਦਾ ਹੈ, ਭਾਵੇਂ ਕਈ ਵਾਰ ਇਹ ਲੋੜੋਂ ਵਧ ਸਕ੍ਰਿਅ ਹੋਣ ਕਰਕੇ ਭਾਵਕ ਵੀ ਲਗਦਾ ਹੈ। ਬਿਰਤਾਂਤ-ਦ੍ਰਿਸ਼ਟੀ ਆਦਰਸ਼-ਦ੍ਰਿਸ਼ਟੀ ਜਾਂ ਵਸਤੂ-ਦ੍ਰਿਸ਼ਟੀ ਤੋਂ ਵਡੇਰੀ ਗੱਲ ਹੈ। ਕਹਾਣੀ ਨੂੰ ਕਲਾ ਦਾ ਅੰਗ ਬਣਾਉਣ ਵਾਲੀ ਚੀਜ਼ ਬਿਰਤਾਂਤ-ਦ੍ਰਿਸ਼ਟੀ ਹੈ, ਆਦਰਸ਼-ਦ੍ਰਿਸ਼ਟੀ ਜਾਂ ਵਸਤੂ-ਦ੍ਰਿਸ਼ਟੀ ਨਹੀਂ।

ਪਰ ਇਸ ਦੇ ਬਾਵਜੂਦ ਵੀ ਸੰਧੂ ਹਰ ਥੀਮ ਨੂੰ ਪੂਰੀ ਤਰ੍ਹਾਂ ਜ਼ਬਾਨ ਦਿੰਦਾ ਹੈ ਭਰਪੂਰ ਰੂਪ ਵਿਚ, ਜਿਵੇਂ "ਵਾਪਸੀ"

(ਭੱਜੀਆਂ ਬਾਹੀਂ) ਕਹਾਣੀ ਵਿਚ ਕਰਮ ਕੌਰ ਦੇ ਕਾਮ ਸੰਕੇਤਾਂ ਨੂੰ, ਬਚਨੀ ਦੇ ਰੁਮਾਂਟਿਕ ਵਿਹਾਰ ਨੂੰ ਤੇ ਸੰਤਾ ਸਿੰਘ ਦੀ ਦੁਬਿਧਾ ਨੂੰ। ਉਹ ਹਰ ਵੇਰਵੇ ਦੇ ਅਰਥਾਂ ਨੂੰ ਫੈਲਾਉਂਦਾ ਜ਼ਰੂਰ ਹੈ। "ਵਾਪਸੀ" ਕਹਾਣੀ ਵਿਚ ਜੇ ਬਚਨੀ ਦੇ ਪਿਆਰ ਦਾ ਵੇਰਵਾ ਹੀ ਹੁੰਦਾ ਤਾਂ ਇਹ ਗੱਲ ਰੁਮਾਂਟਿਕ ਹੋ ਸਕਦੀ ਸੀ, ਪਰ ਉਸਦੇ ਅਨਜੋੜ ਵਿਆਹ ਤੇ ਉਸਦੀ ਮੌਤ ਦੇ ਵੇਰਵੇ ਨੂੰ ਦੇਕੇ ਲੇਖਕ ਨੇ ਸਮਾਜਕ ਪਸਾਰ ਵੀ ਖੋਹਲ ਦਿੱਤਾ ਹੈ ਤੇ ਨਾਲ ਹੀ ਇਸਦੇ ਦੁਖਾਂਤਕ ਪਸਾਰ ਨੂੰ ਵੀ। ਇਸੇ ਤਰ੍ਹਾਂ ਇਸ ਕਹਾਣੀ ਵਿਚ ਚਿੱਟੀ ਕੁੱਤੀ ਦਾ ਵੇਰਵਾ (ਪੰਨਾ ੨੭) ਆਉਂਦਾ ਹੈ, ਜੋ ਖੀਰ ਨਾਲ ਲਿਬੜੇ ਗੁਲਾਬਾਸੀ ਦੇ ਪੱਤੇ ਨੂੰ ਸੁੰਘ ਰਹੀ ਹੈ। ਇਥੇ ਇਹ ਵੇਰਵਾ ਬੇਅਰਥ ਲਗਦਾ ਹੈ, ਪਰ ਅਗਲੇ ਪੰਨੇ ਤੇ ਜਾ ਕੇ ਪਹਿਲਾਂ ਇਹ ਵੇਰਵਾ ਵਧੇਰੇ ਵਿਸਤਾਰ ਗ੍ਰਹਿਣ ਕਰਦਾ ਹੈ, ਫਿਰ ਪ੍ਰਤੀਕ ਬਣ ਜਾਂਦਾ ਹੈ ਤੇ ਫਿਰ ਇਹ ਮੁਖ ਪਾਤਰ ਦੇ ਨਿੱਜੀ ਜੀਵਨ ਨਾਲ ਜੁੜ ਜਾਂਦਾ ਹੈ।

ਇਸ ਤਰ੍ਹਾਂ **ਲੋਹੇ ਦੇ ਹੱਥ** ਤੋਂ ਪਿੱਛੋਂ **ਅੰਗ ਸੰਗ** ਤੇ ਇਸ ਤੋਂ ਪਿੱਛੋਂ **ਭੱਜੀਆਂ ਬਾਹੀਂ** ਵਿਚ ਸੰਧੂ ਦੀ ਕਹਾਣੀ ਵਿਚਲੀ ਬਿਰਤਾਂਤ-ਦ੍ਰਿਸ਼ਟੀ ਨੇ ਲਗਾਤਾਰ ਵਿਕਾਸ ਕੀਤਾ ਹੈ ਤੇ ਜਿਸ ਪੜਾਅ 'ਤੇ ਇਹ ਪਹੁੰਚੀ ਹੈ ਇਹ ਪੰਜਾਬੀ ਕਹਾਣੀ ਵਿਚ ਨਵੀਂ ਦਿਸ਼ਾ ਦੀ ਸੂਚਕ ਵੀ ਹੈ ਤੇ ਯਥਾਰਥ ਦੇ ਨਿਕਟਤਮ ਪ੍ਰਤੱਖਣ ਵਿਚ ਪੂਰੀ ਤਰ੍ਹਾਂ ਕਾਮਯਾਬ ਵੀ।

---

## "ਮਨਾਂ ਮਰ ਤੇ ਜਾਣਾ ਹੀ ਆਂ......"

ਇਸ ਤੋਂ ਮਹੀਨਾ ਕੁ ਬਾਅਦ—ਜਦੋਂ ਕਣਕਾਂ ਪੱਕ ਗਈਆਂ ਸਨ। ਵਿਸਾਖੀ ਦਾ ਮੇਲਾ ਸਿਰ 'ਤੇ ਸੀ। ਫੌਜੂ ਦੇ ਨਾਂ ਇਕ ਚਿੱਠੀ ਵਲੈਤੋਂ ਆਈ। ਚਿੱਠੀ ਭਜਨੇ ਦੀ ਸੀ; ਉਸ ਲਿਖਿਆ ਸੀ, ਫੌਜੂ ਨੇ ਉਹਦੇ ਮਾਮੇ ਦੀ ਵਾਹੀ ਵਿਚ ਜੇ ਕਿਸੇ ਕਿਸਮ ਦੀ ਰੁਕਾਵਟ ਪਾਈ ਤਾਂ ਉਹ ਉਹਦੇ ਨਾਲ ਆਪ ਆਕੇ ਨਜਿੱਠੇਗਾ। ਇਸੇ ਲਈ ਐਤਕੀਂ ਉਹਦੇ ਨਾਲ ਦੋ ਹੱਥ ਕਰਨ ਉਹ ਆਪ ਹੀ ਆ ਰਿਹਾ ਸੀ। ਉਸ ਲਿਖਿਆ ਸੀ, ਹੁਣ ਉਹ ਪੁਲਸ ਕੋਲ ਨਹੀਂ ਜਾਣ ਲੱਗੇ। ਫੌਜੂ ਵਰਗੇ ਨਿਥਾਵਿਆਂ ਨਾਲ ਨਿਪਟਣ ਜੋਗੀ ਉਸ ਕੋਲ ਤਾਕਤ ਹੈ ਸੀ।

ਜਦੋਂ ਫੌਜੇ ਨੇ ਚਿੱਠੀ ਸੁਣੀ ਤਾਂ ਉਹਦੀਆਂ ਅੱਖਾਂ 'ਚ ਪਾਣੀ ਉੱਤਰ ਆਇਆ। "ਹੱਛਾ ਪੁੱਤਰਾ!"

ਜਿਥੇ ਉਸ ਦਾ ਭਜਨਾ ਵੀ ਉਹਦੇ ਨਾਲ ਦੋ ਹੱਥ ਕਰਨਾ ਚਾਹੁੰਦਾ ਸੀ, ਉਥੇ ਉਹਨੂੰ ਮਰ ਹੀ ਜਾਣਾ ਚਾਹੀਦਾ ਸੀ ਤੇ ਇਸ ਲਈ ਕਿਸੇ ਅੱਗੇ ਮਾਰਨ ਦੇ ਤਰਲੇ ਪਾਉਣ ਦੀ ਲੋੜ ਨਹੀਂ ਸੀ। ਅਗਲੇ ਦਿਨ ਢਾਬ ਦੇ ਕੰਢੇ ਉੱਚੀ ਰੋੜੀ 'ਤੇ ਵਿਸਾਖੀ ਦਾ ਮੇਲਾ ਭਰਿਆ ਹੋਇਆ ਸੀ। ਉਹਨੇ ਭੀੜ ਵਿਚੋਂ ਇਕ ਦੋਂਹ ਨੂੰ ਆਪਣੇ ਆਪ ਨੂੰ ਮਾਰ ਦੇਣ ਲਈ ਕਿਹਾ। ਕੋਈ ਹੱਸਕੇ ਕਹਿਣ ਲੱਗਾ, ਸਾਹਮਣੇ ਕਿੱਡੀ ਵੱਡੀ ਤੇ ਡੂੰਘੀ ਢਾਬ ਪਈ ਹੈ ਤੇਰੇ ਡੁੱਬ ਮਰਨ ਲਈ......ਜਾਹ ਡੁੱਬ ਮਰ......।"

ਤੇ ਗੱਲ ਜਿਵੇਂ ਉਸਦੇ ਮਨ ਲੱਗੀ। ਉਸ ਕੰਢੇ 'ਤੇ ਖਲੋ ਕੇ ਭੀੜ ਵਾਲੇ ਪਾਸੇ ਮੂੰਹ ਕਰਕੇ ਆਖਰੀ ਫਤਹਿ ਬੁਲਾਈ ਤੇ ਫਿਰ ਹੌਲੀ ਹੌਲੀ ਢਾਬ ਵਿਚਲੇ ਡੂੰਘੇ ਪਾਣੀ ਵਲ ਤੁਰ ਪਿਆ। ਕੁਝ ਲੋਕਾਂ ਅਣਗੌਲਿਆਂ ਕਰ ਦਿਤਾ... ਕੁਝ ਲੋਕ ਵੇਖਣ ਲਗ ਪਏ। ਉਹ ਡੂੰਘੇ ਪਾਣੀ ਨੂੰ ਤੁਰਿਆ ਜਾ ਰਿਹਾ ਸੀ। ਪਿੰਜਣੀਆਂ ਤੱਕ..ਪੱਟਾਂ ਤੱਕ...ਛਾਤੀ ਤਕ ਪਾਣੀ ਆਉਂਦਿਆਂ ਸਾਰੇ ਸੋਚ ਰਹੇ ਸਨ ਕਿ ਉਹ ਹੁਣੇ ਵਾਪਸ ਮੁੜ ਪਵੇਗਾ। ਭੀੜ ਸ਼ੁਗਲ ਵੇਖਣ ਵਾਸਤੇ ਉੱਲਰ ਪਈ। ਪਰ ਉਹ ਨਾ ਮੁੜਿਆ। ਪਾਣੀ ਉਹਦੇ ਗਲ ਗਲ ਆ ਗਿਆ ਸੀ। ਤੇ ਅੱਗੇ ਤਾਂ ਡੂੰਘੀ ਢਾਬ ਸੀ...ਜਿਥੇ ਦੋ ਦੋ ਬੰਦੇ ਪਾਣੀ ਡੂੰਘਾ ਸੀ। ਤੇ ਲੋਕਾਂ ਵੇਖਿਆ ਪਾਣੀ ਉਹਦੀ ਠੋਡੀ ਨੂੰ ਤੇ ਫਿਰ ਨੱਕ ਨੂੰ ਛੂਹਣ ਲੱਗਾ ਸੀ। ਦੂਜੇ ਪਲ ਸਾਰਿਆਂ ਵੇਖਿਆ ਫੌਜੂ ਦਾ ਸਿਰ ਪਾਣੀ ਦੇ ਹੇਠਾਂ ਲੁਕ ਗਿਆ ਸੀ। ਢਾਬ ਦਾ ਪਾਣੀ ਜਿਵੇਂ ਬੁਰਕੀ ਸੰਘੋਂ ਹੇਠਾਂ ਕਰਕੇ ਸ਼ਾਂਤ ਹੋ ਕੇ ਖਲੋ ਗਿਆ ਸੀ। ਭੀੜ ਜਿਵੇਂ ਪੱਥਰ ਬਣ ਗਈ। ਇਹ ਹਾਸੇ ਵਿਚ ਹੀ ਕੀ ਹੋ ਗਿਆ ਸੀ। ਬੰਦਾ ਉਹਨਾਂ ਦੇ ਸਾਹਮਣੇ ਡੁੱਬ ਕੇ ਮਰ ਚ ਲਿਆ ਸੀ। ਉਹਨਾਂ ਦਾ ਸਾਹ ਉਤਾਂਹ ਰਹਿ ਗਿਆ ਸੀ। ਅਜੇ ਉਹ ਕੀ ਕਰੀਏ ਕੀ ਨਾ ਕਰੀਏ ਦੇ ਸ਼ਸ਼ੋਪੰਜ ਵਿਚ ਹੀ ਪਏ ਹੋਏ ਸਨ ਕਿ ਉਹਨਾਂ ਵੇਖਿਆਂ ਫੌਜੂ ਦਾ ਸਿਰ ਪਾਣੀ ਤੋਂ ਬਾਹਰ ਆਇਆ ਤੇ ਦੂਸਰੇ ਛਿਣ ਉਸਨੇ ਤਰਨਾ ਸ਼ੁਰੂ ਕਰ ਦਿਤਾ। ਸੁੰਨ ਹੋਏ ਲੋਕਾਂ ਦੇ ਬੁੱਲ੍ਹਾਂ ਤੋਂ ਇਕਦਮ ਹਾਸਾ ਫੁੱਟ ਪਿਆ। ਹੌਲੀ ਹੌਲੀ ਤੁਰਦਾ ਫੌਜੂ ਉਹਨਾਂ ਵਲ ਆਉਣ ਲੱਗਾ ਤੇ ਜਦੋਂ ਉਹ ਹੱਸਦੀ ਭੀੜ ਵਿਚ ਨੁੱਚੜਦਿਆਂ ਕੱਪੜਿਆਂ ਸਮੇਤ ਆ ਕੇ ਖੜੋਤਾ ਤਾਂ ਕਿਸੇ ਕਿਹਾ, "ਕੀ ਗੱਲ ਇਰਾਦਾ ਬਦਲ ਗਿਆ ਸੀ?"

ਫੌਜੂ ਪੂਰਾ ਗਹਿਰ ਗੰਭੀਰ ਸੀ। ਉਹਦੇ 'ਤੇ ਜਿਵੇਂ ਪਾਗਲਪਨ ਦਾ ਕੋਈ ਨਿਸ਼ਾਨ ਹੀ ਨਹੀਂ ਸੀ। ਉਸ ਨੇ ਗਿੱਲੀ ਜੇਬ ਵਿਚ ਹੱਥ ਪਾਉਂਦਿਆਂ ਹੌਲੀ ਜਿਹਾ ਕਿਹਾ, "ਮੈਂ ਪਾਣੀ ਹੇਠਾਂ ਜਾਕੇ ਸੋਚਿਆ...ਮਨਾ ਮਰ ਤੇ ਜਾਣਾ ਈ ਆ...ਜ਼ਿੰਦਗੀ 'ਚ ਕੀ ਧਰਿਆ ਪਿਆ" ਤੇ ਉਸ ਜੇਬ ਵਿਚੋਂ ਕਾਗਜ਼ ਦਾ ਪਾਣੀ ਨਾਲ ਗਿੱਲਾ ਹੋਇਆ ਟੁਕੜਾ ਕੱਢ ਕੇ ਮੁੱਠ ਵਿਚ ਘੁੱਟ ਲਿਆ, "ਭਜਨੇ ਦੀ ਚਿੱਠੀ ਆਈ ਸੀ...ਉਸ ਲਿਖਿਆ ਸੀ ਮੈਂ ਆਉਣਾ...ਮੈਂ ਸੋਚਿਆ ਮਰਨ ਤੋਂ ਪਹਿਲਾਂ ਉਹਦਾ ਸਹੁਰੇ ਦਾ ਇਕ ਵਾਰੀ ਮੂੰਹ ਈ ਵੇਖ ਜਾਂ...ਮਨਾ ਮਰ ਤੇ ਜਾਣਾ ਹੀ ਆਂ...।"

ਕਹਾਣੀ "ਸੁਨਹਿਰੀ ਕਿਣਕਾ" 'ਚੋਂ

ਚਰਚਾ ਕਹਾਣੀਆਂ ਦੀ

# ਪੰਜਾਬੀ ਕਹਾਣੀ ਦੇ ਮਾਡਲ

## 'ਮੈਂ ਹੁਣ ਠੀਕ-ਠਾਕ ਹਾਂ'

ਵਰਿਆਮ ਸੰਧੂ ਦੀ ਕਹਾਣੀ ਦਾ ਸਫ਼ਰ ਬਹੁਤ ਸੁਸਤ ਹੈ, ਮਟਕ ਵਾਲਾ ਹੈ, ਦੋ ਪੈਰ ਘੱਟ ਤੁਰਨ ਵਾਲਾ ਹੈ, ਪਰ ਹੈ ਇਹ ਸੇਧ ਵਿਚ। ਸਮਕਾਲੀਨ ਸੱਚ ਦਾ ਸੰਤੁਲਤ ਤੇ ਅਮਰ ਪ੍ਰਗਟਾਵਾ ਉਸਨੇ ਕਹਾਣੀਆਂ ਵਿਚ ਕੀਤਾ ਹੈ। ਇਸ ਤਰ੍ਹਾਂ ਵਰਿਆਮ ਸੰਧੂ 'ਭੱਜੀਆਂ ਬਾਹੀਂ' ਤੇ 'ਮੈਂ ਹੁਣ ਠੀਕ ਠਾਕ ਹਾਂ' ਤੱਕ ਪਹੁੰਚ ਗਿਆ ਹੈ। ਜੇ ਕਿਸੇ ਸਾਹਿਤਕ ਕਿਰਤ ਨੂੰ ਆਪ ਪੜ੍ਹ ਕੇ ਅੱਗੇ ਪੜ੍ਹਾਉਣ ਨੂੰ ਜੀਅ ਕਰੇ ਜਾਂ ਅੱਗੇ ਪੜ੍ਹਾਉਣ ਦੀ ਉਤਸੁਕਤਾ ਮਰਦੀ ਨਾ ਦਿਸੇ ਜਾਂ ਅੱਗੇ ਪੜ੍ਹਾਏ ਬਗੈਰ ਰਿਹਾ ਨ ਜਾਵੇ ਤਾਂ ਸਮਝੋ ਉਤਮ ਕਿਰਤ ਦੇ ਦੀਦਾਰੇ ਹੋ ਗਏ ਹਨ। ਇਹ ਪ੍ਰਭਾਵ ਜੇ ਵਿਸ਼ੇ ਦੀ ਥਾਂ ਵਿਸ਼ੇ ਦੇ ਨਿਭਾ ਦਾ ਹੋਵੇ ਤਾਂ ਸਮਝੋ ਇਹ ਉਤਮਤਾ ਸੀਮਾਵਾਂ ਦੀ ਕੈਦਣ ਨਹੀਂ ਹੈ। 'ਮੈਂ ਹੁਣ ਠੀਕ ਠਾਕ ਹਾਂ' ਕਹਾਣੀ ਮੈਨੂੰ ਅਜਿਹੀ ਹੀ ਉਤਮ ਕਿਰਤ ਲੱਗੀ ਹੈ।

ਅਜਿਹਾ ਨਹੀਂ ਕਿ ਇਸ ਕਹਾਣੀ ਰਾਹੀਂ ਪੰਜਾਬ ਦੀ ਸਮੱਸਿਆ ਤੁਰਤ ਸਮਝ ਆ ਗਈ ਹੈ ਜਾਂ ਇਸ ਦੇ ਪਾਤਰ ਕਿਸੇ ਸਿਧਾਂਤਕ ਪ੍ਰਸੰਗ ਦੀ ਸਿਰਜਣਾ ਕਰ ਗਏ ਹਨ। ਗੱਲ ਅਸਲ ਵਿਚ ਇਹ ਹੈ ਕਿ ਇਸਨੂੰ ਜਿੰਨੇ ਚੇਤਨ ਲੋਕ ਪੜ੍ਹਨਗੇ, ਇਸਦੀਆਂ ਉਨੀਆਂ ਹੀ ਪਰਤਾਂ ਉਘੜਦੀਆਂ ਚਲੀਆਂ ਜਾਣਗੀਆਂ। ਨਿਰਸੰਦੇਹ ਅਜਿਹਾ ਮਬ ਕੇ ਨਹੀਂ ਕੀਤਾ ਜਾ ਸਕਦਾ। ਇਕ ਪਾਠਕ ਕਹਿ ਰਿਹਾ ਸੀ ਮੈਂ ਇਸਦੀਆਂ ਕਿੰਨੀਆਂ ਹੀ ਫੋਟੋਸਟੇਟ ਕਾਪੀਆਂ ਲੋਕਾਂ ਵਿਚ ਵੰਡ ਚੁੱਕਾ ਹਾਂ ਅਤੇ ਇਹ ਯੂਨੀਵਰਸਿਟੀ ਦਾ ਪ੍ਰੋਫੈਸਰ ਹੈ। ਇਕ ਘਰੇਲੂ ਔਰਤ ਪਰ ਪੰਜਾਬੀ ਲੈਕਚਰਾਰ ਦੀ ਟਿੱਪਣੀ ਸੀ ਕਿ ਕੁੱਤਾ ਮਾਰਨਾ ਬੜਾ ਮੁਸ਼ਕਲ ਹੈ। ਮੈਂ ਕਹਾਣੀ ਪੜ੍ਹਕੇ ਅਵਾਕ ਹੋ ਗਿਆ ਸੀ। ਇਕ ਭੈਅ, ਇਕ ਸ਼ਰਮ, ਇਕ ਕੁੜੱਤਣ, ਇਕ ਨਮੋਸ਼ੀ ਅਤੇ ਕਿੰਨੇ ਹੀ ਇਕ— ਮੇਰੀ ਰੂਹ ਵਿਚ ਜਿਵੇਂ ਕੰਡਿਆਂ ਵਾਂਗ ਰੜਕ ਰਹੇ ਸਨ। ਮੈਨੂੰ ਲੱਗਿਆ ਮੇਰੇ ਗਲਮੇ ਵਿਚ ਇਹ ਸਾਰੇ ਕੰਡਿਆਂ ਵਾਂਗ ਪੁੜ ਗਏ ਸਨ। ਮੈਨੂੰ ਲੱਗਿਆ ਇਸ ਹਾਲਤ ਵਿਚ ਕਮੀਜ਼ ਕਿਵੇਂ ਪੈ ਸਕਦੀ ਹੈ। ਮੈਨੂੰ ਇਸ ਕਹਾਣੀ ਨੇ ਬਿਲਕੁਲ ਨੰਗਾ ਕਰ ਦਿੱਤਾ ਸੀ। ਇਹ ਨੰਗੇਜ ਗੁਸਲਖਾਨੇ ਦਾ ਨਹੀਂ ਹੈ, ਚੁਰਾਹੇ ਦਾ ਹੈ। ਕੁੱਤਾ ਸ਼ਬਦ ਮੈਨੂੰ ਇੰਨਾਂ ਵੱਡਾ ਚੈਲੰਜ ਲੱਗਿਆ ਕਿ ਮੈਂ ਇਸਨੂੰ ਜ਼ੋਰਾਵਰ ਦੀ ਗਾਲ੍ਹ ਵਾਂਗ ਜਰ ਲਿਆ। ਮੇਰੇ ਅੰਦਰੋਂ ਕੁੱਤਾ ਇਕ ਬਿੰਬ ਬਣਕੇ ਉਭਰਨ ਲੱਗਾ। ਕੁੱਤੇ ਰਾਹੀਂ ਮੈਨੂੰ ਬੰਦੇ ਦੀ ਸਮਝ ਆਉਣ ਲੱਗੀ। ਕੁੱਤਾ ਜੋ ਕਿਤੋਂ ਵੀ ਲਿਆ ਕੇ ਕਿਤੇ ਵੀ ਪਾਲਿਆ ਜਾ ਸਕਦਾ ਹੈ। ਕੁੱਤਾ ਜੋ ਪਾਲੇ ਜਾਣ ਦਾ ਕਰਜ਼ ਵਫ਼ਾ ਨਾਲ ਚੁਕਾਉਣ ਦੀ ਉਮਰ ਭੋਗਦਾ ਹੈ। ਕੁੱਤਾ ਜੋ ਕੇਵਲ ਆਪਣਿਆਂ ਤੋਂ ਹੀ ਮਰਦਾ ਹੈ ਅਤੇ ਮਰਨ ਤੱਕ ਉਹ ਪਿਆਰ ਦੀ ਇਕ ਸੈਨਤ ਨਾਲ ਸਰਚ ਸਕਣ ਦਾ ਦਮ ਭਰਦਾ ਹੈ। ਕੁੱਤਾ ਇਸ ਤਰ੍ਹਾਂ ਇਨਸਾਨ ਨਾਲੋਂ ਕਿਤੇ ਵੱਡਾ ਹੈ ਅਤੇ ਮੇਰੇ ਸਾਹਮਣੇ ਇਸ ਬਿੰਬ ਰਾਹੀਂ ਸਤਿ ਦੀ ਇਕ ਪਰਤ ਪ੍ਰਗਟ ਹੋਣ ਲਗ ਪਈ ਕਿ ਪਿਆਰ ਲੈਣ ਅਤੇ ਪਿਆਰ ਦੇਣ ਦੇ ਦੋ ਕੰਢਿਆਂ ਵਿਚਕਾਰ ਇਨਸਾਨੀ ਜੰਗ-ਪਲੰਗ ਦਾ ਦਰਿਆ ਵਹਿ ਰਿਹਾ ਹੈ।

ਕਮਾਲ ਇਹ ਹੈ ਕਿ ਕੁੱਤੇ ਤੋਂ ਅੱਗੇ ਤੁਰਨ ਦੀ ਲੋੜ ਹੀ ਨਹੀਂ ਜਾਪਦੀ ਸੀ। ਦੋ ਧਿਰਾਂ ਲੜ ਰਹੀਆਂ ਹਨ ਅਤੇ ਉਨ੍ਹਾਂ ਦੋਹਾਂ ਵਿਰੋਧੀਆਂ ਵਾਸਤੇ ਕੁੱਤਾ ਸਾਂਝਾ ਦੁਸ਼ਮਣ ਹੈ। ਕੁੱਤੇ ਦਾ ਬਚਾਓ ਦੋਹਾਂ ਦੇ ਵਿਰੋਧ ਵਿਚ ਹੈ। ਤੀਜੀ ਧਿਰ ਜਿਸਦਾ ਪ੍ਰਤੀਨਿਧ "ਜਾਫੀ" ਹੈ, ਵੇਖਣ ਨੂੰ ਕੁੱਤੇ ਦਾ ਪਾਲਕ ਹੋਣ ਕਰਕੇ, ਕੁੱਤੇ ਦੇ ਨਾਲ ਹੈ। ਕੁੱਤੇ ਦੇ ਸੰਤੋਖ ਦਾ ਭਾਂਡਾ ਇਨ੍ਹਾਂ ਲੋਕਾਂ ਦੇ ਹੱਥੋਂ ਹੀ ਭੱਜਦਾ ਹੈ। ਕੁੱਤਾ ਇਨ੍ਹਾਂ ਤਿੰਨਾਂ ਧਿਰਾਂ ਦੇ ਪਰਸਪਰ ਰਿਸ਼ਤਿਆਂ ਨੂੰ ਸਾਹਮਣੇ ਲਿਆਉਣ ਦਾ ਮਾਧਿਅਮ ਹੈ। ਤਿੰਨੇ ਧਿਰਾਂ ਸੰਤਾਪ ਹੰਢਾ ਰਹੀਆਂ ਹਨ। ਜੋ ਧਿਰ ਅਚੇਤ ਸੰਤਾਪ ਹੰਢਾ ਰਹੀ ਹੈ, ਕੇਵਲ ਉਹੀ ਆਪਣੇ ਵਰਤਮਾਨ ਨਾਲ ਸੰਤੁਸ਼ਟ ਹੈ। ਤਿੰਨਾਂ ਧਿਰਾਂ ਵਿਚੋਂ 'ਜਾਫ਼ੀ' ਵਾਲੀ ਧਿਰ ਦਾ ਭਰਮ ਪਹਿਲਾਂ ਟੁੱਟਦਾ ਹੈ। ਭੈਅ, ਜ਼ਿੱਲਤ ਅਤੇ ਬੇਚਾਰਗੀ ਨਾਲ ਗਲੇਫੀ ਹੋਈ ਮਾਨਸਿਕਤਾ ਵਿਚ ਝਮੇਲਿਆਂ ਦੇ ਡਰਨੇ ਖੜੇ ਹੋ ਜਾਂਦੇ ਹਨ। ਆਪਣੇ ਅਤੇ ਬੇਗਾਨੇ ਵਿਚ ਫਰਕ ਕਰ ਸਕਣ ਦੀ ਸਮਰੱਥਾ ਗੁਆਚ ਜਾਂਦੀ ਹੈ। ਭੈਅ ਤੇ ਸੰਸਿਆਂ ਨਾਲ ਤਿੜਕੀ ਹੋਈ ਮਾਨਸਿਕਤਾ ਬੇ-ਮੰਜ਼ਲੇ ਸਫਰ 'ਤੇ ਤੁਰੀ ਹੋਈ ਹੈ। ਇਹ ਸਫਰ 'ਜਾਫ਼ੀ' ਨੇ ਕੁੱਤੇ ਨੂੰ ਮਾਰਕੇ ਪੂਰਾ ਕੀਤਾ ਹੈ। ਸਾਰੇ ਪਾਤਰ ਇਸ ਸਫਰ ਨੂੰ ਗੋਲਾਕਾਰ ਵਿਚ ਢਾਲਣ ਵਾਸਤੇ ਮਦਦ ਕਰਦੇ ਨਜ਼ਰ ਆਉਂਦੇ ਹਨ। ਇਸ ਗੋਲਾਕਾਰ ਦਾ ਬਿੰਦੂ ਲੱਭਣ ਦੀ ਕੋਸ਼ਿਸ਼ ਵਿਚੋਂ ਇਸ ਕਹਾਣੀ ਦਾ ਜਨਮ ਹੋਇਆ ਲੱਗਦਾ ਹੈ। ਇਸ ਕਹਾਣੀ ਨੂੰ ਪੰਜਾਬ ਦੀ ਸਮੱਸਿਆ ਨਾਲ ਜੋੜਨ ਦੀ ਮਜਬੂਰੀ ਤੋਂ ਮੁਕਤ ਹੋ ਕੇ ਹੀ, ਇਸ ਕਹਾਣੀ ਦਾ ਮੁੱਲ ਪਾਇਆ ਜਾ ਸਕਦਾ ਹੈ। ਪੰਜਾਬ ਦੀ ਸਮੱਸਿਆ ਨੇ ਤਾਂ ਜ਼ਿੰਦਗੀ ਦੇ ਉਹ ਪਹਿਲੂ ਸਾਹਮਣੇ ਲੈ ਆਂਦੇ ਹਨ, ਜਿਨ੍ਹਾਂ ਵਿਚੋਂ ਇਸ ਕਹਾਣੀ ਨੇ ਸਫਲਤਾ ਗ੍ਰਹਿਣ ਕੀਤੀ ਹੈ। ਇਹ ਸਾਰੇ

ਪਹਿਲ੍ਹ ਇਨਸਾਨੀ ਮਾਨਸਿਕਤਾ ਵਿਚ ਕਾਇਮ ਹਨ ਅਤੇ ਮੌਕਾ ਆਉਂਦਿਆਂ ਹੀ ਪ੍ਰਗਟ ਹੋ ਜਾਂਦੇ ਹਨ। ਪੁਲਿਸ ਤੋਂ ਕੁੱਟ ਖਾਂਦਾ ਮੁੰਡਾ ਜਦੋਂ ਫੁੰਕਾਰਦਾ ਹੈ, ਤਾਂ ਇਹ ਕੋਈ ਸੇਧ ਵਿਚ ਕੀਤੀ ਗਈ ਵਾਰਤਾਲਾਪ ਨਹੀਂ ਹੈ ਸਗੋਂ ਇਕ ਹੀ ਇਨਸਾਨ ਦੀਆਂ ਵੱਖ ਵੱਖ ਮਾਨਸਿਕ ਅਵਸਥਾਵਾਂ ਵਿਚੋਂ ਇਕ ਦਾ ਵਰਨਣ ਹੈ। ਕਹਿਣਾ ਮੈਂ ਇਹੀ ਚਾਹੁੰਦਾ ਹਾਂ ਕਿ ਇਹ ਕਹਾਣੀ ਪੰਜਾਬ, ਪੰਜਾਬੀਅਤ ਅਤੇ ਸਿੱਖੀ ਦੇ ਨਾਮ 'ਤੇ ਲੜੀ ਜਾ ਰਹੀ ਲੜਾਈ ਦਾ ਵਰਨਣ ਕਰਨ ਦੀ ਥਾਂ, ਇਸ ਸਭ ਕਾਸੇ ਨੂੰ ਵੇਖਣ ਵਾਸਤੇ ਧਰਾਤਲ ਅਤੇ ਦ੍ਰਿਸ਼ਟੀ ਮੁਹੱਈਆ ਕਰ ਸਕਦੀ ਹੈ। ਦੂਜੇ ਪਾਸੇ ਇਨਸਾਨੀ ਰਿਸ਼ਤਿਆਂ ਦਾ ਜਨਮ ਤੇ ਵਿਕਾਸ ਇਸ ਕਹਾਣੀ ਵਿਚੋਂ ਲੱਭਿਆ ਜਾ ਸਕਦਾ ਹੈ। ਭੈ ਦੀ ਪਲੇਗ ਨਾਲ ਹੋਣ ਵਾਲੀ ਵੱਡੀ ਤਬਾਹੀ ਦੇ ਸੰਕੇਤ ਇਸ ਕਹਾਣੀ ਵਿਚੋਂ ਮਿਲ ਜਾਂਦੇ ਹਨ। ਮੁੱਕਦੀ ਗੱਲ ਇਹ ਹੈ ਕਿ ਇਸ ਕਹਾਣੀ ਦੇ ਹਵਾਲੇ ਨਾਲ ਅਕਲਮੰਦੀ ਦੀ ਕੋਈ ਪਰਤ ਬਿਆਨ ਹੋ ਜਾਂਦੀ ਹੈ। ਇਹ ਕਹਾਣੀ ਮੌਤ ਨੂੰ ਜਿਉਣ ਦਾ ਪ੍ਰਣ-ਪੱਤਰ ਹੈ। ਸਾਰਾ ਪੰਜਾਬ ਅਤੇ ਖਾਸ ਕਰਕੇ ਪੇਂਡੂ ਪੰਜਾਬ ਅਤੇ ਹੋਰ ਵੀ ਖਾਸ ਕਰਕੇ ਬਹਿਕਾਂ ਵਾਲਾ ਪੰਜਾਬ ਇਸ ਨੂੰ ਪਤਾ ਨਹੀਂ ਕਿਉਂ ਜੀਵੀ ਜਾ ਰਿਹਾ ਹੈ। ਪਿੰਡ ਪੰਜਾਬ ਦੀ ਰੂਹ ਹਨ। ਅਤੇ ਪੰਜਾਬ ਦੀ ਰੂਹ ਵਿਚ ਉਤਰੇ ਭਿਆਨਕ ਬੀਮਾਰੀ ਦੇ ਕੀਟਾਣੂ, ਇਸ ਕਹਾਣੀ ਦਾ ਕੇਂਦਰੀ ਸਰੋਕਾਰ ਹਨ। ਲੇਖਕ ਨੇ ਇਹ ਕਹਾਣੀ ਲਿਖਕੇ ਸ਼ਾਇਦ ਸੁਖ ਦਾ ਸਾਹ ਲਿਆ ਹੋਵੇ, ਪਰ ਚੇਤਨ ਰੂਹਾਂ ਵਾਸਤੇ ਇਹ ਕਹਾਣੀ ਪ੍ਰਸ਼ਨਾਂ ਦਾ ਭਿਆਨਕ ਜੰਗਲ ਖੜ੍ਹਾ ਕਰ ਗਈ ਹੈ। ਪੰਜਾਬ ਦੀ ਸਮੱਸਿਆ ਦੀ ਆੜ ਵਿਚ ਮੌਸਮੀ ਖੁੰਬਾਂ ਵਾਂਗ ਉੱਗ ਰਹੀਆਂ ਸਾਹਿਤਕ ਕਿਰਤਾਂ ਨਾਲੋਂ ਇਹ ਕਹਾਣੀ ਬਿਲਕੁਲ ਵੱਖਰੀ ਹੈ। ਲੇਖਕ ਨੇ ਅਚੇਤ ਹੀ ਜੋ ਕੁਝ ਇਸ ਕਹਾਣੀ ਵਿਚ ਸੰਭਾਲ ਲਿਆ ਹੈ, ਉਹ ਦਾਨਸ਼ਵਰਾਂ ਦੇ ਕਿਸੇ ਵੇਲੇ ਕੰਮ ਆਵੇਗਾ।

**ਡਾ. ਬਲਕਾਰ ਸਿੰਘ ਪਟਿਆਲਾ**

## 'ਸੁਨਹਿਰੀ ਕਿਣਕਾ'

ਵਰਿਆਮ ਸੰਧੂ ਦੀ ਕਹਾਣੀ "ਸੁਨਹਿਰੀ ਕਿਣਕਾ" ਪੜ੍ਹੀ ਹੈ। ਡੁੰਮ੍ਹ ਵਾਂਗ ਹੀ ਇਹ ਸੋਹਣੀ ਕਹਾਣੀ ਹੈ। ਉਨ੍ਹੀਵੀਂ ਸਦੀ ਦੇ ਰੂਸ ਵਿਚ ਗਲਪਕਾਰਾਂ ਨੇ ਸਮਾਜ ਦੀਆਂ Lower Depths ਵਿਚੋਂ ਘਟਨਾਵਾਂ ਤੇ ਪਾਤਰ ਲੱਭ ਕੇ ਜਿਵੇਂ ਯਥਾਰਥ ਦੀ ਸ਼ਕਤੀਸ਼ਾਲੀ ਪੇਸ਼ਕਾਰੀ ਕੀਤੀ ਸੀ ਇਉਂ ਹੀ ਵਰਿਆਮ ਇਨ੍ਹਾਂ ਕਹਾਣੀਆਂ ਵਿਚ ਕਰ ਰਿਹਾ ਹੈ। ਗੁਰਦਿਆਲ ਸਿੰਘ ਦੇ ਨਾਵਲਾਂ ਵਿਚ ਵੀ ਇਹੋ ਸਿਫ਼ਤ ਹੈ, ਪਰ ਗੁਰਦਿਆਲ ਸਿੰਘ ਦੁਖਾਂਤ ਸਥਿਤੀ ਨੂੰ ਦੁਖਾਂਤ ਹੀ ਰੱਖਦਾ ਹੈ, ਜਦਕਿ ਵਰਿਆਮ ਦੁਖਾਂਤ ਵਿਚ ਸੁਖਾਂਤ ਦਾ ਅੰਸ਼ ਰਲਾ ਕੇ ਵਿਅੰਗ ਦੀ ਧਾਰ ਤਿੱਖੀ ਕਰ ਦਿੰਦਾ ਹੈ। "ਸੁਨਹਿਰੀ ਕਿਣਕਾ" ਵਿਚ ਆਖਰੀ ਘਟਨਾ (ਫੌਜੇ ਦਾ ਮਰਨ ਦਾ ਯਤਨ ਕਰਨਾ) ਤੇ ਹਜੂਮ ਦਾ (ਜੋ ਸਮਾਜ ਦਾ ਪ੍ਰਤੀਕ ਹੈ) ਇਸਨੂੰ ਸ਼ੁਗਲ ਜਾਂ ਤਮਾਸ਼ਾ ਸਮਝਣਾ ਬਹੁਤ ਵਧੀਆ ਤਨਜ਼ ਹੈ। ਅਖੀਰ ਵਿਚ ਫੌਜੇ ਦਾ ਬਾਹਰ ਨਿਕਲਕੇ ਕਹਿਣਾ "ਮਰਨਾ ਤਾਂ ਹੈ ਹੀ, ਮਰਨ ਤੋਂ ਪਹਿਲਾਂ ਭਜਨੇ ਦਾ ਮੂੰਹ ਹੀ ਦੇਖ ਜਾਵਾਂ" ਕਹਾਣੀ ਨੂੰ ਹਿਰਦੇ ਛੂਹੀ ਡੂੰਘਾਈ ਦੇ ਦਿੰਦਾ ਹੈ।

ਵਰਿਆਮ ਆਪਣੀਆਂ ਕੁਝ ਲੰਮੀਆਂ ਕਹਾਣੀਆਂ ਨਾਲ ਆਪਣੇ ਸਮਕਾਲੀਆਂ ਵਿਚੋਂ ਸਿਰ ਕੱਢ ਗਿਆ।

**ਪਿਆਰਾ ਸਿੰਘ ਭੋਗਲ**

## ਕੁਰਾਹੀਆ

'ਸਿਰਜਣਾ' ਜੁਲਾਈ-ਸਤੰਬਰ ੧੯੮੧ ਵਿਚ ਛਪੀ ਕਹਾਣੀ "ਕੁਰਾਹੀਆ" ਪੜ੍ਹੀ। ਇਕ ਨਰੋਏ ਤੇ ਸਿਰੜੀ, ਆਤਮ ਵਿਸ਼ਵਾਸੀ ਤੇ ਈਮਾਨਦਾਰ, ਹਾਲਾਤਾਂ ਨੂੰ ਆਪਣੀ ਮਰਜ਼ੀ ਅਨੁਸਾਰ ਵਰਤਣ ਵਾਲੇ ਪਾਤਰ ਦੀ ਉਸਾਰੀ ਕਰਕੇ ਵਰਿਆਮ ਸੰਧੂ ਨੇ ਆਪਣੀ ਸੂਝ ਤੇ ਪ੍ਰਪੱਕਤਾ ਦਾ ਇਕ ਹੋਰ ਪ੍ਰਮਾਣ ਦਿੱਤਾ ਹੈ। ਵੈਸੇ ਵੀ ਅਜੋਕੇ ਭ੍ਰਿਸ਼ਟ ਸਮਾਜ ਵਿਚੋਂ ਅਜਿਹੇ ਪਾਤਰਾਂ ਦੀ ਸਾਹਿਤ ਵਿਚ ਉਸਾਰੀ ਕਰਨੀ ਬੜੀ ਲੋੜੀਂਦੀ ਹੈ।

ਸਹਾਇਕ ਪਾਤਰ ਦਾ ਚਰਿੱਤਰ ਪ੍ਰਮੁੱਖ ਚਰਿੱਤਰ ਨੂੰ ਉਘਾੜਦਾ ਉਘਾੜਦਾ ਆਪ ਹੀ ਆਪਣੇ ਆਪ ਨੂੰ ਉਘਾੜਕੇ ਸਮੁਚੇ ਸਮਾਜ ਦੇ ਪ੍ਰਤੀਨਿਧ ਵਜੋਂ ਪੇਸ਼ ਹੋ ਕੇ ਕਹਾਣੀ ਨੂੰ ਪੂਰੇ ਸਮਾਜ ਦਾ ਹੀ Perspective ਦੇ ਗਿਆ ਹੈ। ਇਹ ਹੋਰ ਵਧੀਆ ਗੱਲ ਹੈ।

ਇਸ ਕਹਾਣੀ ਦੀ ਸਿਰਜਣਾ ਪਿਛੋਂ ਸੰਧੂ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਉਸਦੀ ਪਕੜ ਕੇਵਲ ਕਿਸਾਨੀ 'ਤੇ ਹੀ ਨਹੀਂ, ਉਹ ਮੱਧ-ਵਰਗੀ ਸਮਾਜ ਦੀਆਂ ਹਾਲਤਾਂ 'ਤੇ ਵੀ ਪੂਰੀ ਅੱਖ ਰੱਖਦਾ ਹੈ। ਸੰਧੂ ਨੂੰ ਮੇਰੀ ਵਧਾਈ!

**ਆਰ. ਜੀ. ਵਰਮਾ**

## ਪਰਛਾਵੇਂ

'ਸਿਰਨਾਵਾਂ'ਮਈ ਅੰਕ ਵਿਚ ਛਪੀ ਵਰਿਆਮ ਸੰਧੂ ਦੀ ਕਹਾਣੀ'ਪ੍ਰਛਾਵੇਂ'' ਨੂੰ ਪੜ੍ਹਕੇ ਇਹ ਚਿੱਠੀ ਲਿਖਣ ਲਈ ਪ੍ਰੇਰਿਤ ਹੋਇਆ ਹਾਂ। ਹਮੇਸ਼ਾ ਵਾਂਗ ਵਰਿਆਮ ਸੰਧੂ ਨੇ ਆਪਣੀ ਕਲਮ ਦੀ ਤਾਕਤ ਦਾ ਐਨਾ ਖੂਬਸੂਰਤ ਪ੍ਰਯੋਗ ਕੀਤਾ ਹੈ ਕਿ ਸਰੀਰ ਦਾ ਪੋਰ ਪੋਰ ਉਸ ਕਹਾਣੀ ਦੀ ਅੰਦਰਲੀ ਤਾਲ ਨਾਲ ਝੁਨਝੁਨਾ ਉਠਦਾ ਹੈ। ਮਨੁੱਖੀ ਸੁਭਾਅ ਦੇ ਕਈ ਪ੍ਰਤੱਖ ਤੇ ਅਪ੍ਰਤੱਖ ਰੂਪਾਂ ਤੇ ਤੈਹਾਂ ਨੂੰ ਉਘੇੜਣ ਵਾਲੀ ਇਹ ਕਹਾਣੀ ਇਕ ਵਾਰ ਫੇਰ ਵਰਿਆਮ ਸੰਧੂ ਨੂੰ ਦੁਨੀਆਂ ਦੇ ਮਹਾਨ ਲੇਖਕਾਂ ਦੇ ਬਰੋਬਰ ਲੈ ਆਉਂਦੀ ਹੈ। ਪੰਜਾਬੀ ਭਾਸ਼ਾ ਦੀਆਂ ਸਾਹਿਤਕ ਸੰਭਾਵਨਾਵਾਂ ਬਾਰੇ ਜਿਨ੍ਹਾਂ ਲੋਕਾਂ ਨੂੰ ਕੋਈ ਸ਼ੰਕੇ ਰਹਿੰਦੇ ਹੋਣ, ਉਨ੍ਹਾਂ ਨੇ ਸ਼ਾਇਦ ਇਸ ਪੱਧਰ ਦੀਆਂ ਲੇਖਣੀਆਂ ਨੂੰ ਕਦੇ ਪੜ੍ਹਿਆ ਹੀ ਨਹੀਂ ਹੋਣਾ। ਮੈਂ ਇਸ ਕਹਾਣੀ ਨੂੰ ਪੜ੍ਹਕੇ ਐਨਾ ਨਸ਼ੇ ਵਿਚ ਹਾਂ ਕਿ ਅੰਕ ਦੀਆਂ ਬਾਕੀ ਰਚਨਾਵਾਂ ਬਾਰੇ ਕੁਝ ਵੀ ਕਹਿਣ ਤੋਂ ਸੰਕੋਚ ਕਰ ਰਿਹਾ ਹਾਂ ਕਿ ਆਪਣੇ ਇਸ ਭਾਵੁਕ-ਉਲੇਰ ਵਿਚ ਐਵੇਂ ਕੋਈ ਗਲਤ ਬਿਆਨੀ ਨਾ ਹੋ ਜਾਵੇ।

**ਡਾ: ਸੁਰੇਸ਼ ਰਤਨ, ਔਹੂਸ (ਡੈਨਮਾਰਕ)**

'ਪਰਛਾਵੇਂ'' ਵਰਿਆਮ ਸੰਧੂ ਦੀ ਇਤਿਹਾਸਕ ਕਹਾਣੀ ਹੈ। ਇਸ ਦੀਆਂ ਕਈ ਦਿਸ਼ਾਵਾਂ ਹਨ ਪਾਠਕਾਂ ਨੂੰ ਸੁਚੇਤ ਕਰਨ ਵਾਲੀਆਂ। ਕਹਾਣੀ ਦਾ ਇਤਿਹਾਸਕ ਪੱਖ ਸਾਧਾਰਨ ਲੋਕਾਂ ਦੀ ਬੇਬਸੀ ਵੱਲ ਇਸ਼ਾਰਾ ਵੀ ਕਰਦਾ ਹੈ ਜਿਸ ਨਾਲ ਸਾਡੀ ਰਾਜਨੀਤੀ ਜੁੜੀ ਹੋਈ ਹੋਣ ਕਰਕੇ ਕਿਸੇ ਚਾਨਣ ਵਾਲੇ ਰਸਤੇ ਤੇ ਤੁਰਨ ਦੀ ਪਹੁੰਚ ਔਖੀ ਲਗਦੀ ਹੈ। 'ਪਰਛਾਵੇਂ'' ਅਜੋਕੇ ਪੰਜਾਬ ਦੇ ਸੰਕਟ ਨੂੰ 1947 ਦੇ ਖੂਨ-ਖਰਾਬੇ ਨਾਲ ਜਾ ਜੋੜਦੀ ਹੈ। ਵਾਰਦਾਤਾਂ ਦੋਹਾਂ ਸਮਿਆਂ ਵਿਚ ਇਕੋ ਤਰ੍ਹਾਂ ਦੀਆਂ ਹੀ ਹੁੰਦੀਆਂ ਹਨ। ਹਾਂ, ਉਸ ਵੇਲੇ ਹਾਕਮ ਬਿਦੇਸ਼ੀ ਸਨ, ਪਰ ਇਸ ਵੇਲੇ ਤਾਂ ਅਸੀਂ ਆਪ ਹੀ ਹਾਂ। ਕਹਾਣੀ ਵਿਚ ਮੁੰਡਿਆਂ ਦੇ ਦੋ ਟੋਲੇ ਦਰਸਾਏ ਗਏ ਹਨ। ਇਕ ਟੋਲਾ ਜਿਥੇ ਆਮ ਲੋਕਾਂ ਨਾਲ ਚੰਗੇ ਵਤੀਰੇ ਰਾਹੀਂ ਪੇਸ਼ ਹੋ ਕੇ ਉਹਨਾਂ ਦਾ ਯਕੀਨ ਜਿੱਤਦਾ ਹੈ, ਉਥੇ ਦੂਜਾ ਟੋਲਾ ਆਪਣੇ ਕਾਰਨਾਮਿਆਂ ਨਾਲ ਦਰਜਨਾਂ ਵਿਅਕਤੀਆਂ ਨੂੰ ਬਿਨਾਂ ਕਿਸੇ ਕਸੂਰ ਦੇ ਮੌਤ ਦੇ ਘਾਟ ਉਤਾਰ ਦੇਂਦਾ ਹੈ। ਇਲਾਕੇ ਵਿਚ ਦਹਿਸ਼ਤ ਫੈਲਾ ਕੇ ਤੁਰ ਜਾਂਦਾ ਹੈ। ਦੋਹਾਂ ਟੋਲਿਆਂ ਵਿਚ ਕੌਣ ਅਸਲੀ ਹੈ ਪਾਠਕਾਂ ਲਈ ਸਮਝਣਾ ਮੁਸ਼ਕਲ ਹੈ। ਗੰਭੀਰ ਪਾਠਕਾਂ ਲਈ ਨਿਤਾਰਾ ਕਰਨਾ ਸੌਖਾ ਹੈ ਕਿ ਕਿਹੜੇ ਲੋਕ ਕਿਸ ਮਕਸਦ ਲਈ ਜੂਝ ਰਹੇ ਹਨ। ਇਹ ਕਹਾਣੀ ਪਾਠਕਾਂ ਨੂੰ ਅਗਵਾਈ ਵੀ ਦੇਂਦੀ ਹੈ।

**ਪਵਿੱਤਰਪਾਲ ਕੌਰ ਮੋਹਾਲੀ**

## 'ਵਾਪਸੀ'

'ਵਾਪਸੀ' ਕਹਾਣੀ ਪੜ੍ਹਨ ਤੋਂ ਬਾਅਦ ਇੰਜ ਲੱਗਿਆ ਜਿਵੇਂ ਪਹਿਲੀ ਵਾਰ ਪੰਜਾਬ ਦੀ ਕਹਾਣੀ ਲਿਖੀ ਗਈ ਹੋਵੇ। ਪੰਜਾਬੀ ਕਹਾਣੀ ਦਾ ਜੇਕਰ ਕੋਈ ਮਾਡਲ ਤਿਆਰ ਕਰਨਾ ਹੋਵੇ ਤਾਂ ਇਸ ਕਹਾਣੀ ਨੂੰ ਆਧਾਰ ਬਣਾਇਆ ਜਾ ਸਕਦਾ ਹੈ। ਪਜਾਬੀ ਸਭਿਆਚਾਰ ਦੀਆਂ ਬਹੁਤ ਸਾਰੀਆਂ ਰੂੜ੍ਹੀਆਂ ਅਤੇ ਰੂੜ੍ਹ ਕਥਾਵਾਂ ਇਸ ਕਹਾਣੀ ਵਿਚ ਹਨ। ਇਸ ਦੇ ਨਾਲ ਹੀ ਪੰਜਾਬੀ ਸਭਿਆਚਾਰ ਦੇ ਮੂਲ ਵਿਰੋਧ ਸਾਹਮਣੇ ਆਉਂਦੇ ਹਨ। ਇਸ ਕਹਾਣੀ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਅਤੇ ਖ਼ੂਬਸੂਰਤੀ ਇਸ ਗੱਲ ਵਿਚ ਹੈ ਕਿ ਇਸ ਕਹਾਣੀ ਦੇ ਸਾਰੇ ਪਾਤਰ ਆਪਣੇ ਆਪਣੇ Sequence ਦੇ ਆਪ ਨਾਇਕ ਹਨ। ਸੰਤਾ ਸਿੰਘ ਨੂੰ ਭਾਵੇਂ ਅਸੀਂ ਮੁਖ ਨਾਇਕ ਕਹਿ ਲਈਏ, ਜੋ ਸਾਰੀ ਕਹਾਣੀ ਦੇ ਆਰ-ਪਾਰ ਫੈਲਿਆ ਹੋਇਆ ਹੈ ਅਤੇ ਜਿਸਨੇ ਸਾਰੀਆਂ ਘਟਨਾਵਾਂ ਨੂੰ ਇਕ ਸੂਤਰ ਵਿਚ ਪਰੋਇਆ ਹੋਇਆ ਹੈ, ਪਰੰਤੂ ਦੂਜੇ ਵੀ ਨਾਇਕ ਹਨ, ਮੈਂ ਉਨ੍ਹਾਂ ਨੂੰ ਪਾਤਰ ਨਹੀਂ ਕਹਾਂਗਾ ਕਿਉਂਕਿ ਉਹ ਆਪੋ ਆਪਣੀਆਂ ਸਮੱਸਿਆਵਾਂ ਨਾਲ ਜੂਝ ਰਹੇ ਹਨ ਅਤੇ ਉਨ੍ਹਾਂ ਦੇ ਹੱਲ ਲਈ ਯਤਨਸ਼ੀਲ ਹਨ। ਉਹ ਆਪਣੀ ਆਪਣੀ ਲੜਾਈ ਲੜ ਰਹੇ ਹਨ। ਸਮੱਸਿਆਵਾਂ ਦਾ ਹੱਲ ਢੂੰਡਦੇ, ਸੰਘਰਸ਼ ਕਰਦੇ ਮਨੁੱਖ ਪਾਤਰ ਨਹੀਂ ਸਗੋਂ ਨਾਇਕ ਹੁੰਦੇ ਹਨ। ਭਾਵੇਂ ਸਾਹਿਤਕ ਅਰਥਾਂ ਵਿਚ ਨਾਇਕ ਭੀ ਕਿਸੇ ਘਟਨਾ ਦੇ ਪਾਤਰ ਹੁੰਦੇ ਹਨ, ਪਰ ਮੈਂ ਇਨ੍ਹਾਂ ਨੂੰ ਤਕਨੀਕੀ ਸ਼ਬਦਾਵਲੀ ਦੇ ਤੌਰ 'ਤੇ ਵਰਤ ਰਿਹਾ ਹਾਂ। ਜਿਥੇ ਕੋਈ ਪਾਤਰ ਕੋਈ ਪ੍ਰਕਾਰਜ ਨਿਭਾਉਂਦਾ ਹੋਇਆ ਕਾਰਜ ਦੀ ਹਾਲਤ ਵਿਚ ਹੈ। ਜਿਵੇਂ ਕਰਮ ਕੌਰ ਦੀ ਆਪਣੀ ਸਮੱਸਿਆ ਹੈ ਜੋ ਕਿ ਪੰਜਾਬੀ ਸਮਾਜ ਸਭਿਆਚਾਰ ਵਿਚ ਔਰਤ ਦਾ ਭਾਰੀ ਦੁਖਾਂਤ ਹੈ। ਉਹ ਔਲਾਦ ਦੀ ਅਣਹੋਂਦ ਦੇ ਪ੍ਰਤੀਕਰਮ ਵਜੋਂ ਮਨਇੱਛਤ ਵਸਤੂ ਲਈ ਤੜਫ਼ ਰਹੀ ਹੈ ਅਤੇ ਆਪਣੇ ਉਦੇਸ਼ ਦੀ ਪੂਰਤੀ ਲਈ ਹਰ ਹੀਲਾ ਵਰਤਣਾ ਚਾਹੁੰਦੀ ਹੈ। ਉਹ ਨਾਇਕ ਇਸ ਲਈ ਹੈ ਕਿ ਸੰਤਾ ਸਿੰਘ ਨੂੰ ਆਪਣੀ ਇੱਛਾ ਲਈ ਵਰਤਣਾ ਚਾਹੁੰਦੀ ਹੈ। ਸੰਤਾ ਸਿੰਘ ਸਮਾਜਕ ਭਾਈਚਾਰੇ ਅਤੇ

ਰਿਸ਼ਤੇਦਾਰੀ ਪ੍ਰਬੰਧ ਤੋਂ ਉਦਾਸੀਨ ਹੈ। ਉਹ ਸ਼ਾਂਤੀ ਦੀ ਭਾਲ ਵਿਚ ਧਰਮ ਦਾ ਆਸਰਾ ਲੈਂਦਾ ਹੈ। ਉਹ ਗ੍ਰਿਹਸਤ ਅਤੇ ਦੁਨੀਆਵੀ ਕਾਰਜਾਂ ਤੋਂ ਉਪਰਾਮ ਹੋ ਜਾਂਦਾ ਹੈ। ਗ੍ਰਿਹਸਤ ਤੋਂ ਉਪਰਾਮ ਹੋਣਾ ਪੰਜਾਬੀ ਸੁਭਾਅ ਵਿਚ ਰਚਿਆ ਆਦਿਕਾਲੀਨ ਲੱਛਣ ਹੈ। ਹਰ ਪੰਜਾਬੀ ਦੇ ਧੁਰ ਅੰਦਰ ਕਿਧਰੇ ਕੋਈ ਜੋਗੀ ਛੁਪਿਆ ਬੈਠਾ ਹੈ ਜੋ ਮੌਕਾ ਲੱਗਣ 'ਤੇ ਮਨੁੱਖ ਨੂੰ ਸੰਸਾਰਕ ਧੰਦਿਆਂ ਨਾਲੋਂ ਤੋੜ ਕੇ ਉਦਾਸੀਨ ਹੋ ਜਾਂਦਾ ਹੈ। ਸੰਤਾ ਸਿੰਘ ਇਥੇ ਆਪਣੀ ਕਿਸਮ ਦਾ ਨਾਇਕ ਹੈ ਜਿਸ ਦੀ ਸ਼ਾਂਤੀ ਲਈ ਜੁਸਤਜੂ ਹੈ। ਜੋ ਪਰੰਪਰਕ ਵਿਚਾਰਾਂ ਦਾ ਹੋਣ ਕਾਰਨ, ਸਿਰਫ ਨਿਜੀ ਕਲਿਆਣ ਲਈ ਆਪਣੇ ਪ੍ਰਬੰਧ ਅਤੇ ਆਲੇ-ਦੁਆਲੇ ਦੇ ਸੀਮਤ ਵਾਤਾਵਰਣ ਨਾਲ ਜੂਝ ਰਿਹਾ ਹੈ। ਉਹ ਆਪਣੀ ਸੀਮਤ ਸੋਚ ਕਾਰਣ ਹਰ ਦੁਖ ਕਲੇਸ਼ ਦੀ ਜ਼ਿੰਮੇਵਾਰੀ ਆਪਣੇ ਆਪ ਉਪਰ ਅਤੇ ਪ੍ਰਭੂ ਦੀ ਰਜ਼ਾ ਉਪਰ ਧਰਦਾ ਹੈ। ਸੰਤਾ ਸਿੰਘ ਨੂੰ ਕਿਧਰੇ ਅਚੇਤ ਮਨ ਵਿਚ ਇਸ ਗੱਲ ਦਾ ਅਹਿਸਾਸ ਹੈ ਕਿ ਉਹ ਕਿਸੇ ਡੂੰਘੇ ਟੋਏ ਵਿਚ ਡਿਗ ਪਿਆ ਹੈ, ਉਸ ਦੀਆਂ ਅੱਖਾਂ ਮਿੱਟੀ-ਘੱਟੇ ਨਾਲ ਭਰ ਗਈਆਂ ਹਨ। ਉਸ ਨੂੰ ਕੋਈ ਰਾਹ ਨਹੀਂ ਸੁੱਝ ਰਿਹਾ। ਉਹ ਹਰ ਸਮੱਸਿਆ ਦਾ ਹੱਲ ਮਾਨਸਿਕ ਸ਼ਾਂਤੀ ਵਿਚੋਂ ਲੱਭਦਾ ਹੈ। ਇੰਜ ਉਹ ਹਰ ਉਸ ਗੱਲ ਤੋਂ ਦੂਰ ਭੱਜਦਾ ਹੈ ਜੋ ਉਸ ਦੇ ਮਨ ਦੀ ਸ਼ਾਂਤੀ ਨੂੰ ਭੰਗ ਕਰਦੀ ਹੈ।

ਇਕ ਹੋਰ ਨਾਇਕ ਕੁਲਦੀਪ ਹੈ ਜੋ ਕਿ ਹਰ ਦੁੱਖ ਕਲੇਸ਼ ਦਾ ਕਾਰਨ ਆਰਥਿਕ ਰਾਜਨੀਤਕ ਪ੍ਰਬੰਧ ਵਿਚ ਅਸੰਤੁਲਨ ਨੂੰ ਸਮਝਦਾ ਹੈ। ਸੰਤਾ ਸਿੰਘ ਤੇ ਕੁਲਦੀਪ ਦੋਵੇਂ ਸਮਾਜ ਪ੍ਰਬੰਧ 'ਚੋਂ ਭੱਜੀਆਂ ਹੋਈਆਂ ਇਕਾਈਆਂ ਹਨ, ਦੋਵੇਂ ਆਪਣੇ ਆਪਣੇ ਢੰਗ ਨਾਲ ਜੂਝ ਰਹੇ ਹਨ, ਪਰੰਤੂ ਦੋਹਾਂ ਦਾ ਸਫਰ ਵੱਖ ਵੱਖ ਦਿਸ਼ਾਵਾਂ ਵੱਲ ਹੈ। ਕੁਲਦੀਪ ਜਿਥੇ ਆਰਥਿਕ ਪ੍ਰਬੰਧ ਦੀ ਬਰਾਬਰੀ ਲਈ ਸੰਘਰਸ਼ਸ਼ੀਲ ਹੈ ਉਥੇ ਸੰਤਾ ਸਿੰਘ ਵਰਗੀਆਂ ਸਮਾਜ ਤੋਂ ਭੱਜੀਆਂ ਇਕਾਈਆਂ ਨੂੰ ਮੁੜ ਇਕਸੁਰਤਾ ਦੀ ਹਾਲਤ ਵਿਚ ਲਿਆਉਣ ਲਈ ਯਤਨਸ਼ੀਲ ਵੀ ਹੈ। ਕੁਲਦੀਪ ਦੇ ਕਾਰਨ ਹੋਈ ਸੰਤਾ ਸਿੰਘ ਦੀ ਵਾਪਸੀ ਉਸ ਉਦਾਸੀਨ ਮਨੁਖ ਉਪਰ ਵਿਜੇ ਹੈ ਜੋ ਸੰਘਰਸ਼ ਤੋਂ ਬੇਮੁਖ ਹੋ ਇਕਾਂਤਵਾਸ ਹੋ ਜਾਂਦੇ ਹਨ। ਸੰਤਾ ਸਿੰਘ ਕੁਲਦੀਪ ਦੇ ਯਤਨਾਂ ਨਾਲ ਹੀ ਉਸ ਅਸਲੀ ਮਨੁਖ ਨੂੰ ਪਹਿਚਾਣਦਾ ਹੈ ਜੋ ਯਥਾਰਥ ਨਾਲ ਟੱਕਰ ਲੈਣ ਲਈ ਮੁੜ ਮੈਦਾਨ ਵਿਚ ਆਉਂਦਾ ਹੈ। ਸੰਤਾ ਸਿੰਘ ਦੀ ਮਾਨਸਿਕਤਾ ਨੂੰ ਬਦਲਣ ਵਿਚ ਕੁਲਦੀਪ ਉਹ ਭੂਮਿਕਾ ਨਿਭਾਉਂਦਾ ਹੈ ਜੋ ਕਦੀ ਪੰਜਾਬੀ ਮਨ ਨੂੰ ਬਦਲਣ ਲਈ ਗੁਰੂ ਨਾਨਕ ਦੇਵ ਨੇ ਨਿਭਾਈ ਸੀ। ਭਾਵ ਅਤੀਤ ਤੋਂ ਗ੍ਰਿਹਸਤ ਮਾਰਗ ਵੱਲ।

ਇਸ ਕਹਾਣੀ ਦੀ ਨਿੰਦਰੋ ਆਪ ਭਾਰਤੀ ਨਾਰੀ ਦੇ ਸੱਚ ਅਤੇ ਸਵੈਮਾਣ ਲਈ ਜੂਝ ਰਹੀ ਹੈ। ਉਸ ਨੂੰ ਆਪਣੇ ਸੱਚ ਉਪਰ ਮਾਣ ਅਤੇ ਦਾਅਵਾ ਵੀ ਹੈ। ਪਤੀ ਦੀ ਮਰਜ਼ੀ ਦੇ ਵਿਰੁਧ ਉਹ ਖੜ੍ਹੀ ਹੀ ਨਹੀਂ ਹੁੰਦੀ ਸਗੋਂ ਆਪਣੇ ਆਪ ਨੂੰ ਹੋਰ ਸਾਧਦੀ ਹੈ।

ਸਾਰੇ ਨਾਇਕਾਂ ਵਲੋਂ ਆਪਣਾ ਆਪਣਾ ਪ੍ਰਕਾਰਜ ਬੜੀ ਖੂਬੀ ਨਾਲ ਨਿਭਾਇਆ ਮਿਲਦਾ ਹੈ। ਪਹਿਲੀ ਵਾਰ ਪੰਜਾਬੀ ਕਹਾਣੀ ਕਿਸੇ ਫਾਰਮੂਲੇ ਦੀ ਦ੍ਰਿਸ਼ਟੀ ਤੋਂ ਹਟ ਕੇ ਲਿਖੀ ਗਈ ਕਹਾਣੀ ਹੈ। ਖਲਨਾਇਕ ਜਾਂ ਉਦੇਸ਼ ਪੂਰਤੀ ਤਾਂ ਇਸ ਕਹਾਣੀ ਵਿਚ ਵੀ ਹੈ, ਪਰੰਤੂ ਇਥੇ ਖਲਨਾਇਕ ਦੀ ਉਹ ਭੂਮਿਕਾ ਨਹੀਂ ਜੋ ਆਮ ਤੌਰ 'ਤੇ ਪਰੀ ਕਹਾਣੀਆਂ ਜਾਂ ਪ੍ਰੇਮ ਕਹਾਣੀਆਂ ਵਿੱਚ ਹੁੰਦੀ ਹੈ। ਕੁਝ ਲੋਕ ਜੋ ਸਾਨੂੰ ਕਹਾਣੀ ਵਿਚ ਖਲਨਾਇਕ ਹੋਣ ਦਾ ਭੁਲੇਖਾ ਪਾਉਂਦੇ ਹਨ, ਜਿਵੇਂ ਤਾਰਾ ਬਿੱਲਾ ਜਾਂ ਬੰਤਾ ਸਿੰਘ, ਅਸਲ ਵਿਚ ਖਲਨਾਇਕ ਨਹੀਂ ਕਿਉਂਕਿ ਸਾਡੇ ਨਾਇਕਾਂ ਦੇ ਉਦੇਸ਼ ਉਹ ਹਨ ਜੋ ਉਨ੍ਹਾਂ ਨੇ ਇਨ੍ਹਾਂ ਪਾਤਰਾਂ ਤੋਂ ਪ੍ਰਾਪਤ ਨਹੀਂ ਕਰਨੇ ਅਤੇ ਨਾ ਹੀ ਉਹ ਸਾਡੇ ਨਾਇਕਾਂ ਦੇ ਸੰਘਰਸ਼ ਵਿਚ ਰੁਕਾਵਟ ਹਨ। ਜੇਕਰ ਰੁਕਾਵਟ ਹਨ ਵੀ ਤਾਂ ਉਹ ਇਕੱਲੇ ਨਹੀਂ ਸਮੁੱਚਾ ਸਮਾਜਕ ਪ੍ਰਬੰਧ ਜਾਂ ਮਾਨਸਿਕ ਪ੍ਰਬੰਧ ਹੈ।

ਬਿਰਤਾਂਤ ਵਿਚ ਦੋ ਪ੍ਰਮੁਖ ਤੱਤ ਪ੍ਰਕਾਰਜ (Functions) ਅਤੇ ਸੂਚਕ (Indices) ਹੁੰਦੇ ਹਨ, ਜਿਨ੍ਹਾਂ ਤੋਂ ਕਿਸੇ ਬਿਰਤਾਂਤ ਦਾ ਮੁਲਅੰਕਣ ਕੀਤਾ ਜਾਂਦਾ ਹੈ ਅਤੇ ਉਸ ਦੀ ਸੰਰਚਨਾ ਨੂੰ ਪਕੜਿਆ ਜਾ ਸਕਦਾ ਹੈ। ਪ੍ਰਕਾਰਜਾਂ ਦੀ ਗੱਲ ਸੰਖੇਪ ਵਿਚ ਉਪਰ ਕੀਤੀ ਜਾ ਚੁਕੀ ਹੈ, ਪਰੰਤੂ ਸੂਚਕ ਉਹ ਸਿਰਜਨਾਤਮਕ ਪਦਾਰਥ ਹੁੰਦਾ ਹੈ ਜੋ ਬਿਰਤਾਂਤ ਦੇ ਪ੍ਰਕਾਰਜਾਂ ਵਿਚਲੇ ਵਕਫ਼ੇ ਨੂੰ ਭਰਨ ਵਿਚ ਸਹਾਈ ਹੁੰਦਾ ਹੈ। ਇਥੋਂ ਹੀ ਕਿਸੇ ਲੇਖਕ ਦੇ ਸਿਰਜਣਾਤਮਕ ਗੁਣ ਨੂੰ ਦੇਖਿਆ ਜਾ ਸਕਦਾ ਹੈ। ਇਸ ਦ੍ਰਿਸ਼ਟੀ ਤੋਂ ਵਰਿਆਮ ਸੰਧੂ ਬਹੁਤ ਹੀ ਵਧੀਆ ਅਤੇ ਸਫਲ ਕਹਾਣੀਕਾਰ ਹੈ। ਜੇਕਰ ਅਸੀਂ 'ਵਾਪਸੀ' ਕਹਾਣੀ ਵਿਚ ਪਾਏ ਜਾਣ ਵਾਲੇ ਸੂਚਕਾਂ ਦੀ ਸੂਚੀ ਤਿਆਰ ਕਰਨ ਲੱਗੀਏ ਤਾਂ ਹਰ ਵਾਕ ਵਿਚ ਕੋਈ ਨਾ ਕੋਈ ਸੂਚਕ ਪ੍ਰਗਟ ਹੋ ਜਾਵੇਗਾ। ਪਰੰਤੂ ਫਿਰ ਵੀ ਕੁਝ ਮੋਟੇ ਮੋਟੇ ਸੂਚਕ ਦੇਖੇ ਜਾ ਸਕਦੇ ਹਨ। ਜਿਵੇਂ :

(ੳ) ਕਰਮ ਕੌਰ ਕੋਲੋਂ ਦੁੱਧ ਵਾਲਾ ਡੋਲ ਲੈਣਾ, ਜਿਸ ਵਿਚੋਂ ਸੰਤਾ ਸਿੰਘ ਦਾ ਕੁਝ ਦੁਧ ਲੋਹੇ ਦੇ ਬਾਟੇ ਵਿਚ ਪਾ ਕੇ, ਬਾਕੀ ਪ੍ਰਸ਼ਾਦ ਵਜੋਂ ਡੋਲ ਵਿਚ ਛੱਡ ਦੇਣਾ।

(ਅ) ਮੀਂਹ ਨਾ ਪੈਣ ਕਰਕੇ ਪੈਲੀ ਵਿਚ ਤਰੇੜਾਂ ਪੈ ਜਾਣਾ।
(ੲ) ਸੰਤਾ ਸਿੰਘ ਦੇ ਮਨ ਅੰਦਰ ਨਦੀਣ ਦਾ ਉੱਗਣਾ।
(ਸ) ਖਾਲ ਦੇ ਟੁੱਟੇ ਮੂੰਹੇ ਵਿਚੋਂ ਇਕੱਲੀ ਇਕੱਲੀ ਰੁੜ੍ਹਦੀ ਗਾਚੀ।
(ਹ) ਮਾਂ ਦਾ ਬਾਰ ਬਾਰ ਕਹਿਣਾ : ਜੀਊਣ ਜੋਗਿਆ, ਜੀਊਂਦਾ ਰਹੁ।
(ਕ) ਬਾਬਾ ਜੀ ਪਾਣੀਆਂ ਬਿਨਾਂ ਸੁੱਕੇ ਬਾਗ ਕਿਥੇ ਹਰੇ ਹੋਏ।

ਹੋਰ ਵੀ ਬਹੁਤ ਸਾਰੇ ਇਸ਼ਾਰੇ ਅਤੇ ਸੂਚਕ ਇਸ ਕਹਾਣੀ ਵਿਚ ਹਨ ਜਿਨ੍ਹਾਂ ਉਪਰ ਇਸ ਕਹਾਣੀ ਦੀ ਬਣਤਰ ਖੜ੍ਹੀ ਹੈ। ਪਰੰਤੂ ਕਮਾਲ ਦੀ ਗੱਲ ਤਾਂ ਇਹ ਹੈ ਕਿ ਇਹ ਸੂਚਕ ਬੜੀ ਸਾਧਾਰਨ ਭਾਸ਼ਾ ਵਿਚ ਹੁੰਦੇ ਹੋਏ ਵੀ ਪ੍ਰਤੀਕਾਂ ਦਾ ਦਰਜਾ ਗ੍ਰਹਿਣ ਕਰ ਗਏ ਹਨ। ਫੈਸਲਾ ਕਹਾਣੀ ਦੇ ਪਾਠ ਵਿਚ ਇੰਜ ਲਗਦਾ ਹੈ ਜਿਵੇਂ ਇਹ ਸੂਚਕ ਸਿਰਫ ਸੰਬੰਧਿਤ ਵਾਰਤਾਲਾਪ ਜਾਂ ਸਥਿਤੀ ਨਾਲ ਹੀ ਸੰਬੰਧਿਤ ਹੋਣ, ਪਰੰਤੂ ਖੂਬਸੂਰਤ ਗੱਲ ਇਹ ਹੈ ਕਿ ਫੁਲਕਾਰੀ ਦੇ ਤਾਣੇ ਵਾਂਗ ਉਦੋਂ ਹੈਰਾਨੀ ਹੁੰਦੀ ਹੈ ਜਦੋਂ ਲੇਖਕ ਨੇ ਅਖੀਰ ਵਿਚ ਜਾ ਕੇ ਉਸੇ ਰੰਗਦਾਰ ਸੂਚਕ ਨਾਲ ਵਧੀਆ ਫੁੱਲ ਖਿੜਾਇਆ ਹੁੰਦਾ ਹੈ। ਜਿਵੇਂ 'ਤੱਤਾ ਤੱਤਾ ਘੋੜਿਆ ਗੁਲਾਬੀ ਫੁੱਲ ਤੋੜਿਆ।' ਗੁਲਾਬੀ ਫੁੱਲ ਦੇ ਵਿਚ ਨਵੀਂ ਸੋਚ ਦਾ ਪ੍ਰਤੀਕ ਹੈ ਜੋ ਕੁਲਦੀਪ ਦੇ ਰੂਪ ਵਿਚ ਟੁਟ ਜਾਂਦਾ ਹੈ। ਪਰੰਤੂ ਅਜੇ ਵੀ ਜਿਵੇਂ ਉਹ ਸੰਤਾ ਸਿੰਘ ਦੇ ਮੋਢਿਆਂ 'ਤੇ ਸਵਾਰ ਹੈ। ਇਸੇ ਤਰ੍ਹਾਂ ਰੋਸ਼ਨੀ ਵਾਲੀ ਬੈਟਰੀ ਜੋ ਸੰਤਾ ਸਿੰਘ ਵਾਪਸੀ ਉਪਰ ਆਪਣੇ ਨਾਲ ਲੈ ਜਾ ਰਿਹਾ ਹੈ। ਇਹ ਵੱਖਰੀ ਗੱਲ ਹੈ ਕਿ ਉਨ੍ਹਾਂ ਨੇ ਹਨੇਰਾ ਹੋਣ ਤਕ ਉਡੀਕ ਕੀਤੀ ਅਤੇ ਉਸ ਲਈ ਹਨੇਰਾ ਉਦੋਂ ਹੋਇਆ ਜਦ ਕੁਲਦੀਪ ਪੁਲੀਸ ਮੁਕਾਬਲੇ ਵਿਚ ਮਾਰਿਆ ਗਿਆ। ਇਸੇ ਤਰ੍ਹਾਂ ਚਿੱਟੀ ਕੁੱਤੀ ਦਾ ਘਰ ਅਤੇ ਕਤੂਰਿਆਂ ਪ੍ਰਤੀ ਮੋਹ, ਬਚਨੀ ਦਾ ਇਹ ਬੋਲ 'ਉਈ...ਉਈ ਨਾ ਭਾਊ ਵੀਰਿਆ, ਮੈਨੂੰ ਹੱਥ ਨਾ ਲਾਈਂ ਮੈਲੀ ਕਰ ਦੇਂਗਾ।' ਬਹੁਤ ਸਾਰੇ ਅਜੇਹੇ ਸੂਚਕ ਅਤੇ ਸੁਝਾਓ ਪ੍ਰਤੀਕ ਹਨ ਜੋ ਕਿ ਬਹੁ-ਦਿਸ਼ਾਵੀ ਅਰਥਾਂ ਨੂੰ ਸਮੇਟੀ ਬੈਠੇ ਹਨ।

ਇਸ ਕਹਾਣੀ ਬਾਰੇ ਹੋਰ ਵੀ ਬਹੁਤ ਕੁਝ ਕਹਿਣ ਨੂੰ ਅਤੇ ਲਿਖਣ ਨੂੰ ਦਿਲ ਕਰਦਾ ਹੈ। ਪਰੰਤੂ ਵਕਤ ਦੀ ਤੰਗੀ ਕਰਕੇ ਨਹੀਂ ਲਿਖ ਰਿਹਾ। ਇਸ ਸੰਬੰਧੀ ਤੁਸੀਂ ਵਧੇਰੇ ਜਾਣਦੇ ਹੋ। ਪਰੰਤੂ ਇਕ ਗੱਲ ਮੈਂ ਜ਼ਰੂਰ ਕਹਿਣੀ ਚਾਹਾਂਗਾ ਕਿ ਸਾਨੂੰ ਸਾਰਿਆਂ ਨੂੰ ਇਹ ਧਾਰਨਾ ਅਤੇ ਭਰਮ ਮਨ ਵਿਚੋਂ ਜ਼ਰੂਰ ਕੱਢਣਾ ਪਵੇਗਾ ਕਿ ਨਿੱਕੀ ਕਹਾਣੀ ਦਾ ਸੰਬੰਧ ਕਿਸੇ ਲੰਬਾਈ ਚੌੜਾਈ ਨਾਲ ਹੁੰਦਾ ਹੈ।

**ਡਾ: ਜੋਗਿੰਦਰ ਕੈਰੋਂ**

ਵਰਿਆਮ ਸੰਧੂ ਦੀ ਕਹਾਣੀ 'ਵਾਪਸੀ' ਪੰਜਾਬੀ ਦੀ ਹੀ ਨਹੀਂ ਸਗੋਂ ਵਿਸ਼ਵ ਕਹਾਣੀ ਸਾਹਿਤ ਦੀ ਇਕ ਉੱਤਮ ਪ੍ਰਾਪਤੀ ਹੈ। ਏਸ ਕਹਾਣੀ ਵਿਚ ਉਸਨੇ ਜੁਝਾਰ/ਨਕਸਲਾਈਟ ਲਹਿਰ ਤੇ ਦੋਬਾਰਾ ਝਾਤੀ ਮਾਰਕੇ ਇਸਦੀ ਪੁਨਰ-ਪਹਿਚਾਣ ਨੂੰ ਨਵੇਂ ਅਰਥਾਂ ਤੇ ਨਵੀਆਂ ਦਿਸ਼ਾਵਾਂ ਦਾ ਜੋ ਪ੍ਰਸੰਗ ਦਿੱਤਾ ਹੈ, ਉਹ ਨਿਸਚੇ ਹੀ ਸ਼ਲਾਘਾਯੋਗ ਹੈ। ਇਸੇ ਤਰ੍ਹਾਂ ਧਰਮ ਤੇ ਤਿਆਗ ਦੇ ਪ੍ਰਸੰਗ ਵਿਚ ਉਸਨੇ ਜ਼ਿੰਦਗੀ, ਲਗਾਓ, ਅਰਥਾਂ ਰਿਸ਼ਤਿਆਂ ਤੇ ਆਦਰਸ਼ਾਂ ਦੀ ਪਹਿਚਾਣ ਨੂੰ ਵੀ ਇਕ ਕਰਮਸ਼ੀਲ ਦਿਸ਼ਾ ਦਿਤੀ ਹੈ। ਜ਼ਿੰਦਗੀ ਵਿਚ ਭਿੱਜਕੇ, ਜ਼ਿੰਦਗੀ ਨੂੰ ਨਾਲ ਲੈਕੇ ਹੀ ਕਿਸੇ ਨਿਰਵਾਣ, ਸ਼ਾਂਤੀ ਜਾਂ ਬਰਾਬਰਤਾ ਦੀ ਸੰਭਾਵਨਾ ਹੈ।

"ਦਲਦਲ" ਵਰਗੀ ਉਤਕ੍ਰਿਸ਼ਟ ਰਚਨਾ ਤੋਂ ਬਾਅਦ ਮੈਂ ਵਰਿਆਮ ਦੀ ਇਹ ਦੂਜੀ ਵਧੀਆ ਕਹਾਣੀ ਪੜ੍ਹੀ ਹੈ। ਜੀ ਕਰਦਾ ਹੈ, ਉਸਦਾ ਹੁਣ ਤਕ ਲਿਖਿਆ ਸਭ ਕੁਝ ਪੜ੍ਹਾਂ। "ਵਾਪਸੀ" ਦੀ ਭਾਸ਼ਾ, ਸ਼ੈਲੀ, ਕਲਪਨਾ, ਯਥਾਰਥ ਤੇ ਕਾਵਿਕ-ਵਹਾ ਆਪਣੀ ਵੱਖਰੀ ਪਛਾਣ ਕਾਇਮ ਕਰਦੇ ਹਨ।

**ਰਵਿੰਦਰ ਰਵੀ**

---

# ਵਰਿਆਮ ਸਿੰਘ ਸੰਧੂ

ਯਾਰਾਂ ਦਾ ਯਾਰ ਪਿਆਰਾ ਵਰਿਆਮ ਸਿੰਘ ਸੰਧੂ
ਚਾਨਣ ਦਾ ਇਕ ਮੁਨਾਰਾ ਵਰਿਆਮ ਸਿੰਘ ਸੰਧੂ

ਸਾਹਿਤ ਦੇ ਬਾਗ ਅੰਦਰ, ਇਸਨੇ ਜੋ ਫੁਲ ਉਗਾਏ।
ਮਹਿਕਾਂ ਦਾ ਇਹ ਪਟਾਰਾ ਵਰਿਆਮ ਸਿੰਘ ਸੰਧੂ

ਚਿਹਰੇ ਦੇ ਨੂਰ ਇਹਦੇ, ਬੁਲ੍ਹਾਂ ਤੇ ਮੁਸਕਰਾਹਟ
ਇਕ ਗਿਆਨ ਦਾ ਭੰਡਾਰਾ ਵਰਿਆਮ ਸਿੰਘ ਸੰਧੂ

ਹਰ ਇਕ ਇਹਦੀ ਕਹਾਣੀ, ਸੁਣਕੇ ਸਰੋਤਾ ਸੋਚੇ
ਸੁਣੀਏ ਇਹ ਫਿਰ ਦੋਬਾਰਾ, ਵਰਿਆਮ ਸਿੰਘ ਸੰਧੂ

ਹਰ ਸੋਚ ਏਸ ਦੀ ਤੋਂ ਜਾਪੇ ਸਮੋਇਆ ਇਹਨੇ
ਦੁਨੀਆਂ ਦਾ ਦਰਦ ਸਾਰਾ, ਵਰਿਆਮ ਸਿੰਘ ਸੰਧੂ

ਦੋ ਚਾਰ ਮਿਲਣੀਆਂ ਤੋਂ "ਨੂਰੀ" ਮਹਿਸੂਸਿਆ ਹੈ
ਸਾਹਿਤ ਦਾ ਹੈ ਸਿਤਾਰਾ, ਵਰਿਆਮ ਸਿੰਘ ਸੰਧੂ।

--ਅਨੂਪ ਸਿੰਘ 'ਨੂਰੀ'

# ਭੱਜੀਆਂ ਬਾਹੀਂ—ਇੱਕ ਬਹਿਸ ਦੀ ਸ਼ੁਰੂਆਤ

—ਭੂਸ਼ਨ

ਵਰਿਆਮ ਸਿੰਘ ਸੰਧੂ ਦੀ ਕਹਾਣੀ 'ਭੱਜੀਆਂ ਬਾਹੀਂ' ਬਾਰੇ ਆਲੋਚਕਾਂ, ਪਾਠਕਾਂ ਵਿਚ ਇਕ ਲੰਮਾਂ ਸਮਾਂ ਬਹਿਸ ਅਤੇ ਚਰਚਾ ਚਲਦੀ ਰਹੀ। ਪਾਠਕਾਂ ਦੀ ਜਾਣਕਾਰੀ ਤੇ ਦਿਲਚਸਪੀ ਲਈ ਉਸ ਬਹਿਸ ਵਿਚੋਂ ਕੁਝ ਅੰਸ਼ ਇਥੇ ਦਿੱਤੇ ਜਾ ਰਹੇ ਹਨ। [ਸੰਪਾਦਕ]

ਵਰਿਆਮ ਸੰਧੂ ਪੰਜਾਬੀ ਦਾ ਬਹੁਤ (ਹੀ) ਵਧੀਆ ਕਹਾਣੀ-ਕਾਰ ਹੈ। ਉਹ ਸਹਿਜ ਹੈ, ਸਰਲ ਹੈ, ਸਪੱਸ਼ਟ ਹੈ, ਸਾਦਾ ਹੈ...ਪਰ ਸੰਖੇਪ ਨਹੀਂ ਹੈ। ਲੰਬੀਆਂ ਕਹਾਣੀਆਂ ਲਿਖਣ ਕਰਕੇ ਉਹਦੀ ਪਛਾਣ ਹੋਰ ਵੀ 'ਕੱਦਾਵਰ' ਹੋ ਗਈ। ਅਸਲ ਵਿਚ ਸੰਧੂ ਦੀ ਪਕੜ ਵਿਚ ਉਹ ਜੁਗਤ ਆ ਗਈ ਹੈ ਜੀਹਨੂੰ ਹੁਣ ਤੀਕ ਸਾਡੇ ਕਹਾਣੀਕਾਰ ਲੱਭਦੇ ਫਿਰਦੇ ਸਨ। ਉਹ ਇਕ ਸੁਘੜ ਕੱਥਕੜ ਵਾਂਙ ਨਿੱਠ ਕੇ ਬਹਿ ਜਾਂਦਾ ਹੈ, ਕਹਾਣੀ ਕਹਿਣੀ ਸ਼ੁਰੂ ਕਰ ਦੇਂਦਾ ਹੈ, ਨਾ ਉੱਠਦਾ ਹੈ ਤੇ ਨਾ ਉੱਠਣ ਦੇਂਦਾ ਹੈ। ਦੂਜੇ ਦੇ ਕੰਨਾਂ ਨੂੰ ਕੀਲਣ ਦੀ ਸ਼ਕਤੀ ਹੈ ਉਹਦੇ ਬਿਆਨ ਵਿਚ। ਪਾਠਕ ਨੂੰ ਆਪਣੇ ਨਾਲ ਤੋਰਨ ਦੀ ਤਾਕਤ ਹੈ ਉਹਦੀ ਸ਼ੈਲੀ ਵਿਚ। ਪਿਛਲੇ ਕੁਝ ਅਰਸੇ ਤੋਂ ਅਸੀਂ ਉਹਦੀ ਕਿਰਤ ਦੀ ਉਡੀਕ ਕਰਦੇ ਹਾਂ। ਉਹ ਜੋ ਵੀ ਕਹਿੰਦਾ ਹੈ, ਧਿਆਨ ਨਾਲ ਸੁਣਦੇ ਹਾਂ। ਇਹ ਉਸਦੀ ਪ੍ਰਾਪਤੀ ਹੈ ਅਤੇ ਉਹ ਸਾਡੀ ਪ੍ਰਾਪਤੀ ਹੈ।

'ਭੱਜੀਆਂ ਬਾਹੀਂ' ਦੇ ਮਾਡਲ ਦੀ ਤੁਲਨਾ ਸ੍ਰੀਲਾਲ ਸ਼ੁਕਲ ਦੇ ਨਾਵਲ 'ਰਾਗ ਦਰਬਾਰੀ' ਦੇ ਚੌਖਟੇ ਨਾਲ ਕੀਤੀ ਜਾ ਸਕਦੀ ਹੈ। ਸ਼ੁਕਲ ਨੇ ਇਕ ਪਿੰਡ ਨੂੰ ਸੰਪੂਰਨ ਦੇਸ਼ ਦੀ ਇਕਾਈ ਦੇ ਰੂਪ ਵਿਚ ਪੇਸ਼ ਕੀਤਾ ਹੈ ਅਤੇ ਵਰਿਆਮ ਨੇ ਪੂਰੇ ਦੇਸ਼ ਦੀ ਸਿਆਸਤ ਨੂੰ ਇਕ ਘਰ ਦੀ ਇਕਾਈ ਵਿਚ ਸਮੋਣ ਦੀ ਕੋਸ਼ਿਸ਼ ਕੀਤੀ ਹੈ। ਸ਼ਾਇਦ ਸੰਧੂ ਦਾ ਇਹ ਅਮਲ ਸ਼ੁਕਲ ਨਾਲੋਂ ਮੁਸ਼ਕਿਲ ਹੈ ਕਿਉਂਕਿ ਸ਼ੁਕਲ ਕੋਲ ਪਾਸਾਰ ਨਾਵਲ ਦਾ ਸੀ ਤੇ ਸੰਧੂ ਨੂੰ ਸਾਰੀ ਗੱਲ ਕਹਾਣੀ ਵਿਚ ਹੀ ਕਰਨੀ ਪਈ ਹੈ। (ਤੇ ਉਹ ਵੀ 'ਨਿੱਕੀ' ਕਹਾਣੀ ਵਿਚ !)

... ... ... ...

ਇਹ ਕਹਾਣੀ ਪੰਜਾਬ ਦੇ ਕਿਸੇ ਪਿੰਡ ਵਿਚ ਵਾਪਰਦੀ ਹੈ। ਪਿੰਡ ਵਿਚ ਸਿੱਖ ਹਨ, ਹਿੰਦੂ ਹਨ, ਕਮਿਊਨਿਸਟ ਹਨ ਅਤੇ ਆਜ਼ਾਦ ਹਿੰਦ ਫੌਜ ਦੇ ਰਿਟਾਇਰਡ ਫੌਜੀ ਵੀ ਹਨ। ਸਾਰੇ ਬਿਰਾਦਰੀ ਦਾ ਹਿੱਸਾ ਹਨ। ਪ੍ਰਮੁੱਖ ਰੂਪ ਵਿਚ ਇਕ ਹਿੰਦੂ ਪਰਿਵਾਰ ਵਿਖਾਇਆ ਗਿਆ ਹੈ, ਜਿਸ ਵਿਚ ਰਾਮ ਲਾਲ ਬਾਣੀਏ ਦੇ ਚਾਰ ਪੁੱਤਰ ਤੇ ਇਕ ਧੀ ਸ਼ਾਮਿਲ ਹਨ। ਮੁੱਖ ਪਾਤਰ ਕੇਵਲ ਹੈ। ਫੌਜੀ ਤੇ ਸਰਵਣ ਉਸ ਤੋਂ ਵੱਡੇ ਹਨ; ਸੁਸ਼ਮਾ ਅਤੇ ਬਿੱਟੂ ਛੋਟੇ ਹਨ। ਸਾਂਝਾ ਟੱਬਰ ਹੈ। ਸਾਂਝੀ ਜਾਇਦਾਦ ਹੈ। ਜਦੋਂ ਤੱਕ 'ਕੇਵਲ' ਕੁਆਰਾ ਹੈ, 'ਸਾਂਝ' ਬਰਕਰਾਰ ਹੈ। ਵਿਆਹ ਮਗਰੋਂ ਬਦ-ਮਜ਼ਗੀ ਪੈਦਾ ਹੁੰਦੀ ਹੈ। ਪਰਸਪਰ ਹਿਤਾਂ ਦੀ ਲੜਾਈ ਸ਼ੁਰੂ ਹੁੰਦੀ ਹੈ। ਫ਼ਰਜ਼ਾਂ ਤੇ ਹੱਕਾਂ ਦਾ ਨਿਰਣਾ ਹੁੰਦਾ ਹੈ। 'ਕੇਵਲ' 'ਅੱਤਵਾਦੀ' ਗਰਦਾਨਿਆ ਜਾਂਦਾ ਹੈ ਅਤੇ ਸਰਵਣ 'ਪਰਧਾਨ ਮੰਤਰੀ'। ਕਹਾਣੀਕਾਰ ਦਾ ਸਾਰਾ ਜ਼ੋਰ ਕੇਵਲ ਨੂੰ ਜਾਇਜ਼ ਠਹਿਰਾਉਣ ਤੇ ਲੱਗ ਗਿਆ (ਜਾਪਦਾ) ਹੈ।

ਅਚਾਨਕ ਪਿੰਡ ਵਿਚ 'ਅੱਤਵਾਦੀ' ਗੋਲੀ ਚਲਾਉਂਦੇ ਹਨ। ਕੇਵਲ ਮਾਰਿਆ ਜਾਂਦਾ ਹੈ। ਸਥਿਤੀ ਦਾ ਰੁਖ ਪਲਟ ਜਾਂਦਾ ਹੈ। ਹਿਤ ਮੁੜ ਟਕਰਾਉਂਦੇ ਹਨ। ਚੰਗਿਆੜੀਆਂ ਨਿਕਲ ਦੀਆਂ ਹਨ, ਜੋ ਰਿਸ਼ਤਿਆਂ ਨੂੰ ਝੁਲਸ ਕੇ ਰੱਖ ਦੇਂਦੀਆਂ ਹਨ। 'ਕੌਮੀ' ਮਸਲਾ ਮਹਿਜ਼ 'ਆਰਥਿਕ' ਮਸਲਾ ਬਣ ਕੇ ਰਹਿ ਜਾਂਦਾ ਹੈ। ਇਹਨਾਂ 'ਲੋਕਾਂ' ਦਾ ਧਿਆਨ ਅਸਲੀ ਮਸਲੇ ਦੀ ਥਾਂ 'ਸਰਕਾਰੀ ਪੈਸੇ' ਵੱਲ ਚਲਾ ਜਾਂਦਾ ਹੈ।

'ਸੰਧੂ' ਦੀ ਇਸ ਕਹਾਣੀ ਦਾ ਪਲਾਟ ਜਟਿਲ ਹੈ। ਇਹ ਕਹਾਣੀ ਦੋ ਤੋਂ ਵਧੀਕ ਤਹਿਆਂ 'ਤੇ ਵਿਚਰਦੀ ਹੈ। ਰਲ-ਗੱਡ ਹੁੰਦੀ ਹੈ। 'ਏਕਤਾ' ਸਿਰਜਦੀ ਹੈ।

'ਕੇਵਲ' ਹਿੰਦੂ ਹੈ ਪਰ ਆਪਣੇ ਪਰਿਵਾਰ ਦੀਆਂ ਵਧੀਕੀਆਂ ਕਾਰਨ 'ਅੱਤਵਾਦੀ' ਤੇ 'ਵੱਖਵਾਦੀ' ਗਰਦਾਨਿਆਂ ਜਾਂਦਾ ਹੈ। ਪੀੜਿਤ ਹੈ। ਦੁਖ਼ਿਤ ਹੈ। ਫੈਸਲਾ ਲੈਂਦਾ ਹੈ। ਫੈਸਲੇ 'ਤੇ ਕਾਇਮ ਰਹਿੰਦਾ ਹੈ ਪਰ 'ਅੱਤਵਾਦੀਆਂ' ਦੀ ਗੋਲੀ ਦਾ ਸ਼ਿਕਾਰ ਬਣਦਾ ਹੈ ਕਿਉਂਕਿ ਉਹਦੀ ਸ਼ਕਲ-ਸੂਰਤ 'ਅੱਤਵਾਦੀਆਂ' ਵਾਲੀ ਨਹੀਂ। ਪਹਿਲੀ 'ਏਕਤਾ ਸੰਧੂ ਏਥੇ ਵਿਖਾਉਂਦਾ ਹੈ ਅਤੇ ਦੂਜੀ ਏਕਤਾ ਸਰਵਣ ਤੇ ਹਰਿੰਦਰ-ਪਾਲ ਸਿੰਘ ਵਿਚ ਹੈ। ਦੋਵੇਂ ਮੌਕਾਪ੍ਰਸਤ ਹਨ। ਚੌਧਰ ਦੇ ਭੁੱਖੇ ਹਨ। ਸਰਵਣ ਆਪਣੇ ਵੱਡੇ ਭਰਾ ਫੌਜੀ 'ਤੇ ਵੀ ਉਹੋ ਜਿਹਾ ਹੀ ਦਬ-ਦਬਾਅ ਰੱਖਦਾ ਹੈ ਜਿਹੋ ਜਿਹਾ ਕੇਵਲ 'ਤੇ। ਉਹਦੀ ਸਰਦਾਰੀ ਹੈ। ਉਹ ਮਾਲਕ ਹੈ। ਏਸੇ ਤਰ੍ਹਾਂ ਹਰਿੰਦਰਪਾਲ ਸਿੰਘ ਦਾ ਪਿਛੋਕੜ ਕਦੇ ਵੀ ਖਾਲਿਸ ਅਕਾਲੀ ਨਹੀਂ ਰਿਹਾ (ਸਗੋਂ ਉਹ 'ਕੁੜੀਆਂ ਵਰਗਾ ਮੁੰਡਾ' ਰਿਹਾ ਹੈ) ਤੇ ਮੌਕੇ ਦੀ 'ਨਜ਼ਾਕਤ' ਨੂੰ ਵੇਖ ਕੇ ਉਹ ਕੇਸਰੀ

ਦਸਤਾਰ ਸਜਾਈ ਫਿਰਦਾ ਹੈ। ਇਕ ਪਾਸੇ ਖਾਨਦਾਨੀ 'ਬਾਣੀਆਂ' ਧਰਮ ਹੈ ਤੇ ਦੂਜੇ ਪਾਸੇ ਵਿਖਾਵੇ ਦਾ 'ਸਿੱਖ' ਧਰਮ। ਦੋਏਂ ਪਾਸੇ ਮੌਕਾ-ਪ੍ਰਸਤੀ, ਚਲਾਕੀ, ਖੁਦਗਰਜ਼ੀ! ਇਹ ਵੀ ਇਕ ਕਿਸਮ ਦੀ 'ਏਕਤਾ' ਵਿਖਾਈ ਗਈ ਹੈ। ਮੂਲ-ਵਾਦੀ ਏਕਤਾ !!

ਸਰਵਣ ਅਤੇ ਹਰਿੰਦਰਪਾਲ ਸਿੰਘ ਦੇ ਵਿਚ-ਵਿਚਾਲੇ ਖਲੋਤਾ ਹੈ ਤਾਰਾ ਸਿੰਘ! ਖਾਨਦਾਨੀ ਸਿੱਖ। ਨੀਲੀ ਦਸਤਾਰ ਅਤੇ ਗਾਤਰੇ ਵਾਲਾ ਸੁਹਿਰਦ ਪੰਜਾਬੀ! ਤਾਰਾ ਸਿੰਘ ਦੀ ਹਮਦਰਦੀ ਦੋਏਂ ਪਾਸੇ ਹੈ। ਉਹਨੂੰ 'ਪੰਜਾਬ' ਨਾਲ ਧੱਕਾ ਹੁੰਦਾ ਵੀ ਦੀਹਦਾ ਹੈ ਤੇ 'ਕੇਵਲ' ਨਾਲ ਵੀ। ਉਹ ਮੱਧ-ਮਾਰਗੀ ਹੈ। ਫੈਸਲਾ ਲੈ ਸਕਣ ਦੀ ਹਾਲਤ ਵਿਚ ਨਹੀਂ। ਤਾਰਾ ਸਿੰਘ, 'ਕੇਵਲ' ਦਾ ਜਮਾਤੀ ਹੈ, ਉਸਦੀਆਂ ਸ਼ਰਾਰਤਾਂ ਕਾਰਨ ਆਪ ਕੁੱਟ ਖਾਂਦਾ ਹੈ, 'ਬਲੂ ਸਟਾਰ' ਐਕਸ਼ਨ ਵੇਲੇ ਉਹਨੂੰ ਸੁਰੱਖਿਆ ਦਾ ਵਚਨ ਦੇਂਦਾ ਹੈ।...ਪਰ ਪੰਜਾਬ ਨਾਲ ਹੋ ਰਹੇ ਧੱਕੇ ਤੋਂ ਪਰੇਸ਼ਾਨ ਹੈ। ਇਸ ਧੱਕੇ ਦੇ ਖਿਲਾਫ ਬੋਲਦਾ ਬੋਲਦਾ ਕਈ ਵਾਰ 'ਕੇਵਲ' ਦੇ ਖਿਲਾਫ ਵੀ ਬੋਲ ਜਾਂਦਾ ਹੈ ਉਹ ਸੰਕਟ ਗ੍ਰਸਤ ਹੈ। ਦੁਬਿਧਾ-ਗ੍ਰਸਤ ਹੈ। 'ਪੰਜਾਬੀਅਤ' ਵਾਂਗ ਸੰਕਟ ਦਾ ਸ਼ਿਕਾਰ।

ਕਹਾਣੀ ਵਿਚ ਦੋ ਅਹਿਮ ਪਾਤਰ ਹੋਰ ਹਨ: ਬੁੱਢਾ ਕਾਮਰੇਡ ਅਤੇ ਆਈ. ਐਨ. ਏ. ਦਾ ਬੁੱਢਾ ਫੌਜੀ ਲਖਮੀਰ ਸਿੰਘ। ਦੋਹਾਂ ਦੀ ਸੋਚ ਵਿਸ਼ਾਲ ਹੈ ਪਰ ਦੋਵੇਂ ਲਾਚਾਰ ਹਨ, ਵਕਤ ਵਿਹਾ ਚੁੱਕੇ ਹਨ। ਦੋਹਾਂ ਦੀ ਕੋਈ ਸੁਣਵਾਈ ਨਹੀਂ। ਦੋਹਾਂ ਦੀ ਗੱਲ ਵਿਚ ਕੋਈ ਦਮ-ਖਮ ਨਹੀਂ। ਉਹ ਸਹੀ ਜਾਪਦੇ ਹੋਏ ਵੀ ਸਹੀ ਨਹੀਂ ਜਾਪਦੇ। ਇਕ ਦੇਸ਼-ਭਗਤੀ ਦਾ ਪ੍ਰਤੀਕ ਹੈ ਤੇ ਦੂਜਾ ਸਮਾਜਵਾਦ ਦਾ। ਮੌਕਾ-ਪ੍ਰਸਤੀ ਦੋਹਾਂ ਦਾ ਮੂੰਹ ਚਿੜਾ ਰਹੀ ਜਾਪਦੀ ਹੈ। ਖੂਬਸੂਰਤ ਸੁਪਨੇ ਭਿਆ-ਨਕ ਯਥਾਰਥ ਦੀ ਲਪੇਟ ਵਿਚ ਸਾਹ ਵਰੋਲਦੇ ਲੱਗਦੇ ਹਨ। ਪੈਸੇ ਅਤੇ ਕੁਰਸੀ ਦੇ ਪੁਆੜੇ ਤੋਂ ਪੁੱਜ ਕੇ, ਦੁਖੀ ਹਨ। ਪਰ ਹੱਥਲ ਹਨ।

ਸਾਫ ਜ਼ਾਹਰ ਹੈ ਕਿ ਲੇਖਕ ਦੀ ਹਮਦਰਦੀ ਕਿੱਥੇ ਹੈ। ਉਸਨੂੰ ਪਤਾ ਹੈ ਕਿ ਮੌਜੂਦਾ ਦੁਖਾਂਤ ਦੀ ਜੜ੍ਹ ਕੀ ਹੈ। ਇਸ ਨੂੰ ਕੌਣ ਤੂਲ ਦੇ ਰਿਹਾ ਹੈ। ਇਸ 'ਚੋਂ ਕੌਣ ਫਾਇਦਾ ਖੱਟ ਰਿਹਾ ਹੈ। ਸੀਰਤਾਂ ਦੇ ਫਰਕ ਨੂੰ ਸੂਰਤਾਂ ਦੇ ਫਰਕ ਵਿਚ ਵਟਾ ਕੇ ਪੇਸ਼ ਕੀਤਾ ਜਾ ਰਿਹਾ ਹੈ। ਸਥਿਤੀ ਗੰਧਲਾਈ ਜਾ ਰਹੀ ਹੈ।

... ... ... ... ...

ਸੰਧੂ ਨੇ ਇਸ ਕਹਾਣੀ ਵਿਚ ਆਪਣੀ ਨਰੋਈ ਚੇਤਨਤਾ ਦਾ ਪੂਰਾ ਸਬੂਤ ਦਿੱਤਾ ਹੈ। ਸਾਫ ਪਤਾ ਲੱਗਦਾ ਹੈ ਕਿ ਉਹ ਕੀਹਦਾ ਪੱਖ ਪੂਰ ਰਿਹਾ ਹੈ। ਕੀਹਦੇ ਜ਼ਖਮਾਂ 'ਤੇ ਮਲ੍ਹਮ ਲਾ ਰਿਹਾ ਹੈ। ਸੰਧੂ ਦੇ ਪਾਤਰ ਦੱਸਦੇ ਹਨ ਕਿ ਪੰਜਾਬ ਵਿਚ 'ਇਕਾ-ਦੁੱਕਾ' ਹਿੰਦੂ ਟੱਬਰ ਆਪਣੀ ਜਾਨ ਬਚਾਉਣ ਲਈ 'ਸੁਰੱਖਿਅਤ' ਥਾਵਾਂ 'ਤੇ ਚਲੇ ਗਏ ਹਨ। 'ਇਕਾ-ਦੁੱਕਾ' ਪੰਜਾਬੀ 'ਮੋਨੇ' ਹੋਣ ਕਾਰਨ 'ਅੱਤਵਾਦ' ਦੀ ਬਲੀ ਵੀ ਚੜ੍ਹ ਰਹੇ ਹਨ। ਪਰ ਬਹੁਤਾ ਧੱਕਾ ਕੇਂਦਰ ਪੰਜਾਬ ਨਾਲ ਕਰ ਰਿਹਾ ਹੈ। 'ਪਰਧਾਨ ਮੰਤਰੀ' 'ਅੱਤਵਾਦੀ' ਨਾਲ ਕਰ ਰਿਹਾ ਹੈ। 'ਕੇਵਲ' ਦਾ 'ਅੱਤਵਾਦੀ ਤੇ ਵੱਖਵਾਦੀ' ਹੋਣਾ ਜਾਇਜ਼ ਹੈ। 'ਕੇਵਲ' ਦਾ 'ਅੱਤਵਾਦੀਆਂ' ਹੱਥੋਂ ਮਾਰਿਆ ਜਾਣਾ ਨਾਜਾਇਜ਼ ਹੈ। ਪਰ 'ਅੱਤਵਾਦ' ਕੋਈ 'ਗੈਬੀ' ਸ਼ੈਅ ਲੱਗਦਾ ਹੈ, ਜਿਸਨੂੰ ਬੰਦਾ 'ਹੋਣੀ' ਵਾਂਗ ਮੰਨਣ ਲਈ ਮਜਬੂਰ ਹੈ।

ਸਥਿਤੀ ਦਾ ਵਿਅੰਗ ਵੇਖੋ:

ਕੇਵਲ ਮਰਦਾ ਹੈ ਤਾਂ ਉਹਦੀ ਲਾਸ਼ ਕੋਲ 'ਕਾਲੇ ਰੰਗ ਦੇ ਜੱਤਲ ਕੁੱਤੇ' ਤੋਂ ਸਿਵਾਇ ਕੋਈ ਨਹੀਂ ਠਹਿਰਦਾ। 'ਹਮਦਰਦੀ' ਕਈਆਂ ਨੂੰ ਹੈ ਪਰ ਲਾਸ਼ ਭਰੇ-ਪੂਰੇ ਪਿੰਡ ਵਿਚ 'ਲਾਵਾਰਿਸ' ਪਈ ਹੈ। ਜਿਹੜੀ ਸੀ. ਆਰ. ਪੀ. ਐਫ. ਕੇਵਲ ਨੂੰ ਸੁਰਖਿਆ ਪ੍ਰਦਾਨ ਨਹੀਂ ਕਰ ਸਕੀ, ਉਸਦੀ ਲਾਸ਼ ਦੀ 'ਸੁਰਖਿਆ' ਲਈ ਪੂਰੀ ਤਰ੍ਹਾਂ ਚੌਕਸ ਹੈ!

...ਤੇ ਇਸ ਤੋਂ ਬਾਅਦ ਦ੍ਰਿਸ਼ ਬਦਲ ਜਾਂਦਾ ਹੈ।

ਕੇਵਲ ਦੀ ਵਿਧਵਾ ਨੂੰ ਸਰਕਾਰ ਇਵਜ਼ਾਨੇ ਵਜੋਂ ਦਸ ਹਜ਼ਾਰ ਰੁਪਏ ਦਾ ਚੈੱਕ ਦੇਂਦੀ ਹੈ। ਲੜਾਈ ਦਾ ਰੁਖ ਪਲਟ ਜਾਂਦਾ ਹੈ। 'ਕੇਵਲ' ਦੀ ਥਾਂ 'ਚੈੱਕ' ਨੇ ਲੈ ਲਈ ਹੈ; ਘਰ ਵਿਚ ਨਵੀਂ ਕਿਸਮ ਦੇ ਕਲੇਸ਼ ਨੇ ਜਨਮ ਲੈ ਲਿਆ ਹੈ। 'ਨਿਜੀ' ਸਮੱਸਿਆ ਨੇ 'ਕੌਮੀ' ਸਮੱਸਿਆ ਨੂੰ ਲਪੇਟ ਵਿਚ ਲੈ ਲਿਆ ਹੈ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਕੋਈ ਵੀ ਪਾਤਰ 'ਕਾਤਲਾਂ' ਦੇ ਬਾਰੇ ਕੋਈ ਗੱਲ ਕਿਉਂ ਨਹੀਂ ਕਰਦਾ। 'ਉਹ' ਕੌਣ ਹਨ। ਕਿਸ ਧਿਰ ਦੇ ਹਨ। ਸਹੀ ਹਨ ਜਾਂ ਗਲਤ ਹਨ। ਕੋਈ ਇਕ ਵੀ ਟਿੱਪਣੀ ਨਹੀਂ। ਏਥੋਂ ਤਕ ਕਿ ਕਹਾਣੀਕਾਰ ਵੀ ਇਸ ਪੱਖ 'ਤੇ ਕੁਝ ਕਹਿਣ ਦੀ ਥਾਂ 'ਟੌਪਿਕ ਬਦਲਣ' ਵਿਚ ਹੀ ਸੌਖ ਤੇ ਸਹੂਲੀਅਤ ਮਹਿਸੂਸ ਕਰਦਾ ਹੈ। ਲੇਖਕ ਝੂਠ ਤਾਂ ਨਹੀਂ ਬੋਲਦਾ ਪਰ ਸੱਚ ਬੋਲਣੋਂ ਕਤਰਾਉਂਦਾ ਜ਼ਰੂਰ ਜਾਪਦਾ ਹੈ।

ਜਾਪਦਾ ਤਾਂ ਜ਼ਰੂਰ ਹੈ ਪਰ ਹਾਲਤ ਦੀ ਨਜ਼ਾਕਤ ਨੂੰ ਧਿਆਨ ਵਿਚ ਰੱਖਦਿਆਂ ਲੇਖਕ ਲਈ ਸ਼ਾਇਦ ਇਹੋ ਜਿਹਾ ਅਮਲ ਹੀ ਜਾਇਜ਼ ਸੀ। ਅਜਿਹੇ ਮੌਕੇ 'ਤੇ ਸਾਡਾ ਪੂਰਾਂ

ਪ੍ਰਬੰਧ ਚੁੱਪ ਹੋ ਜਾਂਦਾ ਹੈ। 'ਸੁਰੱਖਿਆ' 'ਮੂੰਹ ਦੂਜੇ ਪਾਸੇ ਕਰ ਲੈਂਦੀ ਹੈ। ਫਿਰ ਭਲਾ 'ਸੰਧੂ ਹੀ ਕਿਉਂ ਬੋਲੇ! ਪਰ ਨਾ ਬੋਲ ਕੇ ਵੀ ਲੇਖਕ ਨੇ ਏਨਾ ਕੁ ਆਪਣਾ ਬਚਾਅ ਜ਼ਰੂਰ ਕਰ ਲਿਆ ਹੈ ਕਿ ਉਹ ਸਰਵਣ ਜਾਂ ਹਰਿੰਦਰਪਾਲ ਸਿੰਘ ਦੇ ਵਿਰੋਧ ਵਿਚ ਖੜ੍ਹਾ ਹੈ, ਭਾਵੇਂ ਕਿ ਉਸਦੀ ਆਪਣੀ ਹਾਲਤ ਤਾਰਾ ਸਿੰਘ ਤੋਂ ਕੋਈ ਬਹੁਤੀ ਬੇਹਤਰ ਨਹੀਂ ਕਹੀ ਜਾ ਸਕਦੀ। ਅੱਜ ਪੰਜਾਬ ਦੀ ਸਿੱਖ ਬਹੁ-ਸੰਮਤੀ ਦੀ ਹਾਲਤ 'ਤਾਰਾ ਸਿੰਘ' ਵਾਲੀ ਹੀ ਹੈ। ਉਹਨਾਂ ਦਾ ਕੋਈ ਨਾ ਕੋਈ ਜਮਾਤੀ 'ਕੇਵਲ' ਤਾਂ ਹੈ ਪਰ ਉਹ ਆਪਣੀ ਸ਼ਕਲ-ਸੂਰਤ ਦੀ ਨੁਮਾਇੰਦਗੀ ਵਜੋਂ ਪੰਜਾਬ ਦੇ ਇਕਲੌਤੇ ਦਰਦੀ ਬਣੀ ਬੈਠੇ ਹਨ। 'ਸਿੱਖ' ਅਤੇ 'ਪੰਜਾਬੀ' ਵਿਚ ਫਰਕ ਮਿਟ ਗਿਆ ਜਾਪਦਾ ਹੈ। ਜੇਕਰ ਡੂੰਘਾਈ ਵਿਚ ਜਾ ਕੇ ਵੇਖੀਏ ਤਾਂ ਕੇਵਲ ਦਾ ਨਾਇਕਪੁਣਾ ਉਹਦੇ ਬਾਣੀਏ ਪਿਛੋਕੜ ਕਰਕੇ ਨਹੀਂ ਸਗੋਂ 'ਜੱਟਪੁਣੇ' ਕਰਕੇ ਹੀ ਉਭਰਕੇ ਸਾਹਮਣੇ ਆਉਂਦਾ ਹੈ (ਜਾਂ ਲਿਆਂਦਾ ਗਿਆ ਹੈ!)

... ... ... ... ...

ਇਸ ਕਹਾਣੀ ਦੇ ਸਹਿਜ-ਪਾਠ 'ਚੋਂ ਕਈ ਦਿਲ-ਚਸਪ ਨੁਕਤੇ ਵੀ ਸਾਹਮਣੇ ਆਉਂਦੇ ਹਨ। ਪਹਿਲਾ ਤਾਂ ਇਹ ਕਿ 'ਸ਼ਰੀਫ ਆਦਮੀ' ਅੱਤਵਾਦੀ'-'ਵੱਖਵਾਦੀ' ਕਿਉਂ ਬਣਦਾ ਹੈ? 'ਕੇਵਲ' ਇਕ ਆਮ ਜਿਹਾ ਸ਼ਖਸ ਹੈ। ਉਸਦਾ, ਘਰ ਤੋਂ ਬਾਹਰ, ਕਿਸੇ ਕਿਸਮ ਦੀ ਸਿਆਸਤ ਨਾਲ ਕੋਈ ਸਰੋਕਾਰ ਨਹੀਂ। ਜ਼ਿੰਦਗੀ ਦਾ ਕੋਈ ਨਿਸ਼ਾਨਾ ਨਹੀਂ। ਉਹ ਕੋਮਲ ਰੁਚੀਆਂ ਦਾ ਧਾਰਨੀ ਵੀ ਨਹੀਂ। ਸਿਰਫ ਆਪਣੀ ਪਤਨੀ ਤੇ ਬੱਚੇ ਸਮੇਤ ਇੱਜ਼ਤ ਨਾਲ ਜੀਣਾ ਚਾਹੁੰਦਾ ਹੈ। 'ਚੁਬਾਰੇ' ਵਿਚ ਹਿੱਸਾ ਚਾਹੁੰਦਾ ਹੈ। 'ਪ੍ਰਬੰਧ' ਵਿਚ ਦਖਲ ਚਾਹੁੰਦਾ ਹੈ।... ਤੇ ਇਸ ਸਭ ਕਾਸੇ ਦਾਂ ਅੰਜਾਮ ਕੀ ਹੁੰਦਾ ਹੈ! ਇਕ ਕਿਸਮ ਦਾ ਅੱਤਵਾਦ ਦੂਜੀ ਕਿਸਮ ਦੇ ਅੱਤਵਾਦ ਦਾ ਸ਼ਿਕਾਰ ਹੋ ਰਿਹਾ ਹੈ। ਸਰਕਾਰੀ ਤੇ ਗੈਰ-ਸਰਕਾਰੀ 'ਸ਼ਹੀਦਾਂ ਦੀ ਗਿਣਤੀ ਦਿਨੋਂ ਦਿਨ ਵੱਧ ਰਹੀ ਹੈ।

—ਦੇਸ਼-ਭਗਤ ਅਤੇ ਸਮਾਜਵਾਦੀ ਸ਼ਕਤੀਆਂ ਏਨੀਆਂ ਨਿਰਬਲ, ਮੂਕ ਅਤੇ ਬੇ-ਅਸਰ ਕਿਉਂ ਹਨ?

—ਕਿਸੇ ਮਾਸੂਮ ਅਤੇ ਬੇਕਸੂਰ ਦੇ ਕਤਲ ਸਮੇਂ ਕੋਈ ਉਹਦੀ ਧਿਰ ਬਣਕੇ ਕਿਉਂ ਨਹੀਂ ਖਲੋਂਦਾ? 'ਪਿੰਡ' ਦਾ ਸੰਕਲਪ ਕਿਉਂ ਗੁਆਚ ਗਿਆ ਹੈ? ਬਾਰ-ਬਾਰ ਸੰਤਾਲੀ ਦੇ ਸੁਪਨੇ ਕਿਉਂ ਆਉਂਦੇ ਹਨ ਲੋਕਾਂ ਨੂੰ?

—ਕਹਾਣੀ ਵਿਚ ਜਿੱਥੇ 'ਸਿੱਖ' ਜਾਂ 'ਅੱਤਵਾਦੀ' ਬੋਲਦਾ ਹੈ, ਉਸਦੀ ਸੁਰ ਬਹੁਤ ਉੱਚੀ ਤੇ ਕਰਾਰੀ ਹੈ। ਅਜਿਹੇ ਬੋਲਾਂ ਨੂੰ ਦੋਸ਼ ਦੀ ਹੱਦ ਤੀਕ ਦੁਹਰਾਇਆ ਗਿਆ ਹੈ। ਭਾਵਨਾਵਾਂ ਨੂੰ ਪੂਰੀ ਤਰ੍ਹਾਂ ਹਵਾ ਦਿੱਤੀ ਗਈ ਪਰ ਦੂਜੇ 'ਫਿਰਕੇ' ਦੇ ਸਹਿਮ ਤੋਂ ਸਿਵਾਇ ਕੁਝ ਨਜ਼ਰ ਨਹੀਂ ਆਉਂਦਾ।

... ... ... ... ...

ਇਹ ਦਿਲਚਸਪ ਨੁਕਤੇ ਵੀ ਹਾਲਾਤ ਦੀ ਅਸਲੀਅਤ ਵੱਲ ਹੀ ਇਸ਼ਾਰਾ ਕਰਦੇ ਹਨ। ਕਹਾਣੀਕਾਰ ਏਥੇ ਵੀ ਈਮਾਨਦਾਰ ਰਹਿੰਦਾ ਹੈ। ਉਸਨੇ ਹਕੀਕਤ ਬਿਆਨ ਕੀਤੀ ਹੈ। ਨਿਰਣਾ ਨਹੀਂ ਕੀਤਾ। ਨਤੀਜਾ ਨਹੀਂ ਕੱਢਿਆ। ਇਹ ਉਹਦੀ ਜ਼ੁੰਮੇਵਾਰੀ ਵੀ ਨਹੀਂ ਹੈ। ਲੇਖਕ ਦੇ ਅਮਲ ਦੀ ਇਕ ਹੱਦ ਹੁੰਦੀ ਹੈ ਤੇ ਵਰਿਆਮ ਨੂੰ ਆਪਣੀ ਇਸ 'ਹੱਦ' ਦਾ ਭਲੀ-ਭਾਂਤ ਪਤਾ ਹੈ। ਉਹ ਲੀਕ ਨਹੀਂ ਟੱਪਦਾ। ਏਸੇ ਲਈ ਉਹ ਲੇਖਕ ਹੈ; ਸਿਆਸਤਦਾਨ ਨਹੀਂ!

... ... ... ... ...

ਇਸ ਕਹਾਣੀ ਵਿਚ ਸੰਪੂਰਨ ਪੰਜਾਬ-ਸਮੱਸਿਆ ਦਾ ਵਿਸ਼ਲੇਸ਼ਣ ਨਹੀਂ ਸਗੋਂ ਇਸ ਵਿਰਾਟ ਸਮੱਸਿਆ ਦਾ ਇਕ ਵਿਸ਼ੇਸ਼ ਪਹਿਲੂ ਹੀ ਨਿਭਾਇਆ ਗਿਆ ਹੈ। ਦੋ ਫਿਰਕਿਆਂ ਦੇ ਰਿਸ਼ਤੇ ਨੂੰ ਮੌਜੂਦਾ ਸੰਦਰਭ ਵਿਚ ਵੇਖਣ-ਪਰਖਣ ਦੀ ਕੋਸ਼ਿਸ਼ ਕੀਤੀ ਗਈ ਹੈ। ਭਾਵੇਂ ਕਿ ਇਹ ਆਖਰੀ ਸੱਚਾਈ ਨਹੀਂ। ਇਸ 'ਦੇ ਬਹਿਸ ਹੋ ਸਕਦੀ ਹੈ।...ਤੇ ਬਹਿਸ ਹੋਣੀ ਵੀ ਚਾਹੀਦੀ ਹੈ!

## 'ਭੱਜੀਆਂ ਬਾਹੀਂ'—ਬਹਿਸ ਜਾਰੀ ਹੈ

### (ਰਵਿੰਦਰ ਪਾਲ ਕਾਲੜਾ)

ਭੂਸ਼ਨ ਦਾ "ਭੱਜੀਆਂ ਬਾਹੀਂ—ਇਕ ਬਹਿਸ ਦੀ ਸ਼ੁਰੂਆਤ" ਲੇਖ ਪੜ੍ਹ ਕੇ ਇਹ ਕਹਾਣੀ ਇਕ ਵਾਰ ਫਿਰ ਪੜ੍ਹੀ। ਯਾਰਾਂ ਦੋਸਤਾਂ ਵਿਚ ਅੱਗੇ ਵੀ ਇਸ ਕਹਾਣੀ ਬਾਰੇ ਕਾਫੀ ਚਰਚਾ ਹੋਈ ਹੈ। ਲੰਘ ਗਏ ਸਾਲ ੧੯੮੬ ਦੇ ਅਖੀਰ 'ਤੇ ਗੜ੍ਹਾ (ਜਲੰਧਰ) ਵਿਚ ਹੋਈ ਇਕ ਗੋਸ਼ਟੀ ਵਿਚ ਵੀ ਇਸ ਕਹਾਣੀ ਦੇ ਸੰਬੰਧ ਵਿਚ ਕਾਫੀ ਚਰਚਾ ਹੋਈ ਸੀ।

"ਭੱਜੀਆਂ ਬਾਹੀਂ" ਕਹਾਣੀ ਇਕ ਬਿਖਰ ਰਹੇ ਪਰਿਵਾਰ ਦੇ ਸੰਦਰਭ ਵਿਚ ਪੰਜਾਬ ਸਮੱਸਿਆ ਦੇ ਪੱਖਾਂ ਨੂੰ ਪੇਸ਼ ਕਰਨ ਦੀ ਕੋਸ਼ਿਸ਼ ਕਰਦੀ ਹੈ। ਇਸ ਕਹਾਣੀ ਦਾ ਮੁੱਖ ਪਾਤਰ ਕੇਵਲ ਜਿਸਨੂੰ ਉਸ ਦੇ ਘਰਦਿਆਂ ਨੇ ਲੁੱਟ-ਖਸੁੱਟ ਕੇ ਘਰੋਂ ਕੱਢ ਦਿੱਤਾ ਹੈ ਅੱਤਵਾਦੀਆਂ ਦੀ ਗੋਲੀ ਦਾ ਸ਼ਿਕਾਰ

ਹੋ ਜਾਂਦਾ ਹੈ। ਇਹ ਸਾਰੀ ਕਹਾਣੀ ਉਸ ਹਿੰਦੂ ਪਾਤਰ ਦੇ ਸਿੱਖ ਦੋਸਤਾਂ ਤੇ ਲੂੰਬੜ ਵਰਗੇ ਚਲਾਕ ਭਰਾਵਾਂ ਦੇ ਨਿੱਤ ਬਦਲਦੇ ਰਿਸ਼ਤਿਆਂ ਦੇ ਪ੍ਰਸੰਗ ਵਿਚ ਵਿਚਰਦੀ ਹੈ। ਵਰਿਆਮ ਸੰਧੂ ਨੇ ਕੇਵਲ ਦੇ ਦੋਸਤ ਤਾਰੇ ਤੇ ਗੁਆਂਢੀ ਦੁਕਾਨਦਾਰ ਧੰਨਾ ਸਿੰਘ ਦਰਜ਼ੀ ਦੀ ਆਪਸੀ ਗੱਲਬਾਤ ਰਾਹੀਂ ਪੰਜਾਬ ਸਮੱਸਿਆ ਦੀ ਜੜ੍ਹ ਨੂੰ ਫੜਨ ਦੀ ਕੋਸ਼ਿਸ਼ ਕੀਤੀ ਹੈ।

ਇਸ ਕਹਾਣੀ ਦੇ ਪਾਤਰ ਕਿਤੇ-ਕਿਤੇ ਅਜਿਹੇ ਸ਼ਬਦਾਂ ਜਾਂ ਵਾਕਾਂ ਦੀ ਵਰਤੋਂ ਕਰਦੇ ਹਨ ਜਿਨ੍ਹਾਂ ਨੂੰ ਪੜ੍ਹ ਕੇ ਸਾਨੂੰ ਆਪਣੀ ਏਕਤਾ ਤੇ ਆਪਸੀ ਭਾਈਚਾਰਾ ਖੰਡਿਤ ਹੁੰਦਾ ਨਜ਼ਰ ਆਉਂਦਾ ਹੈ। ਜੇ ਇਨ੍ਹਾਂ ਵਾਕਾਂ ਨੂੰ ਕਹਾਣੀ ਦੀਆਂ ਸਥਿਤੀਆਂ ਤੇ ਸੰਵੇਦਨਾ ਤੋਂ ਅਲੱਗ ਕਰਕੇ ਪੜ੍ਹੀਏ ਤਾਂ ਕਈ ਤਰ੍ਹਾਂ ਦਾ ਭੁਲੇਖਾ ਲੱਗ ਸਕਦਾ ਹੈ। ਪਰ ਕਹਾਣੀ ਦੇ ਪੂਰੇ ਪ੍ਰਸੰਗ ਵਿਚ ਵੇਖਿਆਂ ਲੇਖਕ ਦੀ ਨਿਡਰਤਾ ਤੇ ਬੇਬਾਕੀ ਦੀ ਪ੍ਰਸ਼ੰਸਾ ਕਰਨੀ ਪੈਂਦੀ ਹੈ। ਉਹ ਵਾਕ ਹਰਗਿਜ਼ ਵੀ ਇਸ ਕਹਾਣੀ ਦੇ ਵਰਤਾਰੇ ਦਾ ਅੰਗ ਨਹੀਂ ਬਣਦੇ। ਵਰਿਆਮ ਸੰਧੂ ਤਾਂ ਲੋਕਾਂ ਦੀ ਮਾਨਸਿਕਤਾ ਨੂੰ, ਉਸ ਉਪਰ ਬਗੈਰ ਕੋਈ ਟਿੱਪਣੀ ਕਰੇ, ਬਿਆਨ ਕਰਦਾ ਜਾਂਦਾ ਹੈ।

ਇਸ ਕਹਾਣੀ ਦੇ ਇਕ ਪਾਤਰ ਹਰਿੰਦਰਪਾਲ ਦਾ ਆਪਣੀ ਦਾੜ੍ਹੀ ਵਿਚ ਉਂਗਲਾਂ ਫੇਰਦੇ ਹੋਏ ਇਹ ਕਹਿਣਾ "...ਇਹਦੇ ਬਿਨਾਂ ਗੁਜ਼ਾਰਾ ਨ੍ਹੀਂ..." ਵਧ ਰਹੀ ਫਿਰਕਾ-ਪ੍ਰਸਤੀ ਤੇ ਲੋੜ ਮੁਤਾਬਕ ਆਪਣੇ ਆਪ ਨੂੰ ਬਦਲ ਲੈਣ ਵਾਲੇ ਸਵਾਰਥੀ ਲੋਕਾਂ ਦੀ ਸ਼ਖਸੀਅਤ ਉਪਰ ਇਕ ਵਿਅੰਗ ਮਾਤਰ ਹੈ। ਜੇ ਹਰਿੰਦਰਪਾਲ ਇਸ ਤਰ੍ਹਾਂ ਆਖਦਾ ਹੈ ਤਾਂ ਇਸੇ ਹੀ ਕਹਾਣੀ ਦਾ ਇਕ ਹੋਰ ਪਾਤਰ ਤਾਰਾ ਬੜੇ ਵਿਸ਼ਵਾਸ ਨਾਲ ਆਖਦਾ ਹੈ, "ਓਏ ਆਪਣੇ ਪਿੰਡ ਨੀਂ ਇਹੋ ਜਿਹੀ ਗੱਲ ਹੁੰਦੀ।"

ਇਕ ਲੇਖਕ ਦਾ ਮਕਸਦ ਵੇਲੇ ਦੀਆਂ ਸਥਿਤੀਆਂ ਨੂੰ ਯਥਾਰਥਕ ਢੰਗ ਨਾਲ ਪੇਸ਼ ਕਰਨਾ ਹੁੰਦਾ ਹੈ, ਉਨ੍ਹਾਂ ਬਾਰੇ ਆਪਣੀ ਰਾਏ ਦੇਣਾ ਨਹੀਂ। ਵਰਿਆਮ ਸੰਧੂ ਵੀ 'ਭੱਜੀਆਂ ਬਾਹੀਂ' ਵਿਚ ਇਹੀ ਕੁਝ ਕਰ ਰਿਹਾ ਹੈ। ਇਸ ਕਹਾਣੀ ਦਾ ਕੋਈ ਪਾਤਰ ਲੇਖਕ ਦਾ 'ਮਾਉਥ ਪੀਸ' ਨਹੀਂ ਬਣਿਆ। ਜੇ ਇਸ ਕਹਾਣੀ ਵਿਚ ਹਿੰਦੂ, ਸਿੱਖ, ਅੱਤਵਾਦੀ ਜਾਂ ਖਾਲਿਸਤਾਨ ਵਰਗੇ ਸ਼ਬਦ ਆ ਗਏ ਹਨ ਤਾਂ ਇਹ ਕੋਈ ਉਲਾਰ ਹੋਣ ਵਾਲੀ ਗੱਲ ਨਹੀਂ ਬਲਕਿ ਇਹ ਲੇਖਕ ਦੀ ਨਿਰਪੱਖਤਾ ਤੇ ਨਿਡਰਤਾ ਮੰਨੀ ਜਾਣੀ ਚਾਹੀਦੀ ਹੈ।

ਜੇ ਇਸ ਕਹਾਣੀ ਦਾ ਸਿੱਖ ਪਾਤਰ ਤਾਰਾ ਕਿਤੇ ਇਤਰਾਜ਼ਯੋਗ ਸ਼ਬਦਾਂ ਦੀ ਵਰਤੋਂ ਕਰਦਾ ਵੀ ਹੈ ਤਾਂ ਬਾਅਦ ਵਿਚ ਉਹ ਇਸ ਦਾ ਪਸ਼ਚਾਤਾਪ ਵੀ ਕਰਦਾ ਹੈ। ਕਹਾਣੀ 'ਚ ਜਦੋਂ ਕੇਵਲ ਦੀ ਉਸ ਦੇ ਭਰਾਵਾਂ ਵਲੋਂ ਕੀਤੀ ਗਈ ਲੁੱਟ-ਖਸੁੱਟ ਦੀ ਗੱਲ ਤੁਰਦੀ ਹੈ ਤਾਂ ਕੇਵਲ ਅੰਗਰੇਜ਼ਾਂ ਦੀਆਂ ਲੂੰਬੜ ਚਲਾਕੀਆਂ ਦੀ ਚਰਚਾ ਕਰਦਾ ਹੋਇਆ ਸਾਰੇ ਫਿਰਕਿਆਂ ਵਿਚ ਬੈਠੇ ਅੰਗਰੇਜ਼ ਲੂੰਬੜਾਂ ਦੇ ਪਾਜ ਵੀ ਉਧੇੜਦਾ ਹੈ। ਉਸ ਵਕਤ ਤਾਰਾ ਇਹ ਗੱਲ ਸੋਚਣ ਲਈ ਮਜਬੂਰ ਹੋ ਜਾਂਦਾ ਹੈ ਕਿ ਕੇਵਲ ਨੂੰ ਕਿਸੇ ਸਿੱਖ ਨੇ ਨਹੀਂ ਬਲਕਿ ਉਸਦੇ ਸਕੇ ਭਰਾਵਾਂ ਨੇ ਹੀ ਲੁੱਟਿਆ ਹੈ ਤੇ ਉਸ ਨੂੰ ਵੀ ਕਿਸੇ ਹਿੰਦੂ ਨੇ ਨਹੀਂ ਬਲਕਿ ਉਸਦੇ ਹੀ ਫਿਰਕੇ ਦੇ ਹਰਿੰਦਰਪਾਲ ਸਿੰਘ ਨੇ ਲੂੰਬੜ-ਚਲਾਕੀਆਂ ਵਰਤ ਕੇ ਲੁੱਟਿਆ ਹੈ। ਤਾਰੇ ਨੂੰ ਉਹ ਸਭ ਕੁਝ ਯਾਦ ਆ ਜਾਂਦਾ ਹੈ ਜਦੋਂ ਹਰਿੰਦਰਪਾਲ ਨੇ ਘਟੀਆ ਹੱਥ-ਕੰਡੇ ਵਰਤ ਕੇ ਉਸਦੀ ਜ਼ਮੀਨ ਉਪਰ ਕਬਜ਼ਾ ਕਰ ਲਿਆ ਸੀ। ਇਸ ਤਰ੍ਹਾਂ ਲੇਖਕ ਇਕ ਮਜ਼ਬੂਤ ਕਮਿਊ-ਨਿਸਟ ਸੋਚ ਦਾ ਵਰਤਾਰਾ ਸਾਰੀ ਕਹਾਣੀ ਵਚ ਕਰ ਰਿਹਾ ਹੈ ਕਿ ਲੁੱਟਣ ਵਾਲੇ ਦਾ ਕੋਈ ਧਰਮ ਨਹੀਂ ਹੁੰਦਾ, ਕੋਈ ਜ਼ਾਤ ਨਹੀਂ ਹੁੰਦੀ। ਉਸਦਾ ਮਕਸਦ ਸਿਰਫ਼ ਲੁੱਟਣਾ ਹੀ ਹੁੰਦਾ ਹੈ।

ਇਸ ਕੜੀ ਅਧੀਨ ਧੰਨਾ ਸਿੰਘ ਦਰਜ਼ੀ ਨਾਂ ਦਾ ਇਕ ਕਮਿਊਨਿਸਟ ਪਾਤਰ ਤਾਰੇ ਤੇ ਕੇਵਲ ਦੀ ਗੱਲਬਾਤ ਵਿਚ ਸ਼ਾਮਿਲ ਹੁੰਦਾ ਹੋਇਆ ਕਦੇ ਇਹ ਆਖ ਕੇ ਕਿ "ਕਮਲ ਕੁੱਦਿਆ ਪਿਆ ਸਭ ਨੂੰ" ਤੇ ਕਦੇ ਇਹ ਆਖ ਕੇ ਕਿ "ਬਈ ਲੜਾਈ ਧਰਮਾਂ ਤੇ ਕੌਮਾਂ ਦੀ ਨਹੀਂ...ਜਾਤਾਂ ਦੀ ਨਹੀਂ... ਜਮਾਤਾਂ ਦੀ ਆ..." ਤਾਰੇ ਦੇ ਫਿਰਕੂਪੁਣੇ ਨੂੰ ਤੋੜਦਾ ਵੀ ਹੈ ਤੇ ਪਾਠਕਾਂ ਨੂੰ ਇਕ ਨਵੀਂ ਸੋਚ ਦੇ ਕੇ ਗੁਮਰਾਹ ਹੋਣ ਤੋਂ ਬਚਾਉਂਦਾ ਵੀ ਹੈ।

ਇਸ ਕਹਾਣੀ ਵਿਚਲਾ ਇਕ ਘਟੀਆ ਚਰਿੱਤਰ ਵਾਲਾ ਪਾਤਰ ਬੰਸੀ ਲਾਲ ਕੇਵਲ ਤੇ ਉਸ ਦੇ ਭਰਾਵਾਂ ਵਿਚਕਾਰ ਚੁਬਾਰੇ ਕਾਰਨ ਪੈਦਾ ਹੋਏ ਝਗੜੇ ਵਿਚ ਬੋਲਦਾ ਹੋਇਆ ਜਦੋਂ ਇਹ ਕਹਿੰਦਾ ਹੈ, "ਜਿਹੜਾ ਸ੍ਹਾਬ ਕਤਾਬ ਬਣਿਆ ਪਿਐ...ਉਸ ਹਿਸਾਬ ਨਾਲ ਚੁਬਾਰੇ ਖੌਰੇ ਮਗਰੋਂ ਸਰਪੰਚ

ਹੁਰਾਂ ਸਾਂਭਣੇ ਨੇ . ਕਿਤੇ ਤੁਸੀਂ ਹੰਸੇ ਸ਼ਾਹ ਵਾਂਗ ਹਰਿਆਣੇ ਵੱਲ ਮਕਾਨ ਖਰੀਦਣ ਦੀ ਗੱਲ ਕਰੋ..." ਤਾਂ ਪਾਠਕਾਂ ਦੀ ਸੰਵੇਦਨਾ ਹਰਗਿਜ਼ ਵੀ ਬੰਸੀ ਲਾਲ ਦੇ ਇਸ ਵਾਕ ਨਾਲ ਨਹੀਂ ਜੁੜਦੀ ਸਗੋਂ ਪਾਠਕ ਇਕ ਕੁਸੈਲੀ ਚੀਜ਼ ਵਾਂਗ ਇਸ ਨੂੰ ਆਪਣੇ ਮੂੰਹ ਵਿਚੋਂ ਵਗਾਹ ਮਾਰਦਾ ਹੈ। ਉਸ ਦੀ ਘ੍ਰਿਣਾ ਬੰਸੀ ਲਾਲ ਵਰਗੇ ਪਾਤਰਾਂ ਨਾਲ ਹੋਰ ਵੀ ਵਧ ਜਾਂਦੀ ਹੈ।

ਕੇਵਲ ਦੀ ਮੌਤ ਤੋਂ ਬਾਅਦ ਉਸ ਦੇ ਲੜਕੇ ਪੱਪੂ ਦਾ ਉਸ ਦੀ ਦੁਕਾਨ ਵੱਲ ਜਾ ਕੇ ਧੰਨਾ ਸਿੰਘ ਦਰਜ਼ੀ ਤੋਂ ਇਹ ਪੁੱਛਣ ਨਾਲ "ਭਾਪਾ ਤਿਥੇ ਆ..." ਤੇ ਉਸ ਦੀ ਵਿਧਵਾ ਪਤਨੀ ਕਾਂਤਾ ਦਾ ਪਰ੍ਹੇ ਹੋ ਕੇ ਅੱਖਾਂ ਪੂੰਝਣ ਨਾਲ ਜਿਹੜਾ ਮਾਰਮਿਕ ਚਿੱਤਰ ਸਾਡੇ ਸਾਮ੍ਹਣੇ ਪੇਸ਼ ਹੁੰਦਾ ਹੈ, ਉਸ ਨਾਲ ਪਾਠਕਾਂ ਦੇ ਮਨਾਂ ਵਿਚ ਮਜ਼ਲੂਮ ਤੇ ਨਿਰਦੋਸ਼ ਲੋਕਾਂ ਪ੍ਰਤੀ ਹਮਦਰਦੀ ਅਤੇ ਅੱਤਵਾਦੀ ਕਾਰਵਾਈਆਂ ਪ੍ਰਤਿ ਘਿਰਣਾ ਤੇ ਗੁੱਸਾ ਹੀ ਪੈਦਾ ਹੁੰਦਾ ਹੈ। ਇਸ ਤਰ੍ਹਾਂ 'ਭੱਜੀਆਂ ਬਾਹੀਂ' ਵਰਿਆਮ ਸੰਧੂ ਦੀ ਪੰਜਾਬ ਸਮੱਸਿਆ ਨੂੰ ਪੇਸ਼ ਕਰਦੀ ਇਕ ਅਤਿ ਸਫਲ ਤੇ ਪ੍ਰਤੀਨਿਧ ਤੇ ਸ੍ਰੇਸ਼ਟ ਕਹਾਣੀ ਹੈ।

## ਮੈਂ ਤੇ ਕਹਾਣੀ

...ਤੇ ਫੇਰ ਵੱਡਾ ਹੋਣ 'ਤੇ ਮੈਂ ਵੇਖਿਆ, ਮੇਰੇ ਚੁਫੇਰੇ ਸੱਚੀਂ-ਮੁੱਚੀਂ ਮਾਸੂਮ ਬਟੇਰਿਆਂ ਵਰਗੇ ਕਿੰਨੇ ਹੀ ਲੋਕ ਸਨ, ਜਿਨ੍ਹਾਂ ਲਈ ਬੁਰੇ ਜੱਟਾਂ ਨੇ ਪੈਰ ਪੈਰ 'ਤੇ ਫਾਹੀਆਂ ਲਾਈਆਂ ਹੋਈਆਂ ਸਨ। ਕਿਤਾਬਾਂ 'ਚੋਂ ਆਪਣਾ ਚਿਹਰਾ ਵੇਖਣ 'ਤੇ ਮੈਨੂੰ ਦਿਸਿਆ, ਮੈਂ ਤਾਂ ਕਿੰਨਾ ਸਾਰਾ ਉਹਨਾਂ ਬਟੇਰਿਆਂ ਨਾਲ ਮਿਲਦਾ ਜੁਲਦਾ ਸਾਂ। ਅਸੀਂ ਸਾਰੇ ਕਿੰਨੇ ਡਰੇ ਡਰੇ ਸਾਂ। ਸ਼ਾਇਦ ਲੋਕਾਂ ਨਾਲ ਆਪਣੀ ਪੀੜ ਸਾਂਝੀ ਕਰਨ ਲਈ ਜਾਂ ਉਹਨਾਂ ਆਪਣੇ ਵਰਗੇ ਲੋਕਾਂ ਦੀ ਪੀੜ ਸਮਝਣ ਲਈ ਹੀ ਮੈਂ ਕਹਾਣੀਆਂ ਲਿਖਣੀਆਂ ਸ਼ੁਰੂ ਕੀਤੀਆਂ।

ਜਦੋਂ ਮੈਂ ਲਿਖਣਾ ਸ਼ੁਰੂ ਕੀਤਾ ਤਾਂ ਮੇਰਾ ਖ਼ਿਆਲ ਸੀ ਕਿ ਮੈਂ ਕੋਈ ਬਹੁਤ 'ਮਹਾਨ ਚੀਜ਼' ਬਣਨ ਵੱਲ ਜਾ ਰਿਹਾ ਹਾਂ। ਜ਼ਿੰਦਗੀ ਨੂੰ ਬਦਲਣ ਤੇ ਮਨ-ਚਾਹੀ ਬਣਾਉਣ ਵਿਚ ਮੇਰਾ ਬਹੁਤ ਵੱਡਾ ਭਾਗ ਹੋਵੇਗਾ। ਪਰ ਅੱਜ ਕੱਲ੍ਹ ਮੈਂ ਅਜਿਹਾ ਨਹੀਂ ਸਮਝਦਾ। ਮੈਂ ਨਹੀਂ ਸਮਝਦਾ ਕਿ ਮੈਂ ਜਾਂ ਕੋਈ ਸਾਹਿਤਕਾਰ ਲਿਖ ਕੇ ਜਨਤਾ 'ਤੇ ਕੋਈ ਬੜਾ ਵੱਡਾ ਉਪਕਾਰ ਕਰ ਰਹੇ ਹਾਂ। ਲਿਖਦੇ ਹਾਂ ਕਿ ਲਿਖਣੋਂ ਬਿਨਾਂ ਰਹਿ ਹੀ ਨਹੀਂ ਸਕਦੇ। ਤੇ ਜਾਂ ਫਿਰ ਬਹੁਤੀ ਵਾਰ ਪੈਰ ਪੈਰ 'ਤੇ ਗੱਡੀਆਂ ਫਾਹੀਆਂ ਤੋਂ ਬਚਣ ਲਈ ਹੋਰ ਕੁਝ ਕਰ ਹੀ ਨਹੀਂ ਸਕਦੇ ਹੁੰਦੇ।

ਮੈਂ ਤਾਂ ਬਾਹਰੀ ਸਥਿਤੀਆਂ ਨਾਲ ਟਕਰਾਉਂ ਵਿਚੋਂ ਮਨ ਵਿਚ ਪੈਦਾ ਹੋਏ ਸ਼ੋਰ ਨੂੰ ਸ਼ਾਂਤ ਕਰਨ ਲਈ ਕਹਾਣੀ ਲਿਖਦਾ ਹਾਂ ਜਾਂ ਦੁਆਲੇ ਦੀਆਂ ਆਵਾਜ਼ਾਂ ਦੀ ਭੀੜ ਵਿਚੋਂ ਆਪਣੀ ਆਵਾਜ਼ ਦੇ ਨਕਸ਼ ਪਛਾਨਣ ਲਈ ਤੇ ਇਹਨਾਂ ਆਵਾਜ਼ਾਂ ਨੂੰ ਇਕ ਦੂਜੀ ਨੂੰ ਪਛਾਣਨ ਦੀ ਆਦਤ ਪਾਉਣ ਲਈ।

ਤੇ ਅਜਿਹਾ ਕਰ ਕੇ ਮੈਂ ਕਿਸੇ ਉੱਤੇ ਅਹਿਸਾਨ ਨਹੀਂ ਕਰ ਰਿਹਾ ਹੁੰਦਾ। ਇਹ ਵੱਖਰੀ ਗੱਲ ਹੈ ਕਿ ਕਿਸੇ ਮੇਰੇ ਵਰਗੇ ਨੂੰ ਮੇਰਾ ਲਿਖਿਆ ਹੋਇਆ ਚੰਗਾ ਲੱਗ ਜਾਵੇ ਜਾਂ ਉਹਦਾ ਕੁਝ ਸੌਰ ਜਾਵੇ। ਇਸ ਲਈ ਮੈਂ ਚਾਹੁੰਦਾ ਹਾਂ ਕਿ ਲੇਖਕ ਨੂੰ ਕਿਸੇ ਪਾਰਟੀ ਜਾਂ ਲੋਕਾਂ ਦੇ ਸਮੂਹ ਦੇ ਕਹੇ 'ਤੇ 'ਧੂਤੂ' ਬਣ ਕੇ ਨਹੀਂ ਬੋਲਣਾ ਚਾਹੀਦਾ ; ਸਗੋਂ ਉਹੋ ਕੁਝ ਹੀ ਲਿਖਣਾ ਚਾਹੀਦਾ ਹੈ, ਜੋ ਉਹਦਾ ਅੰਦਰਲਾ ਕਹਿੰਦਾ ਹੈ; ਜੋ ਸਮਾਜਿਕ ਤੌਰ ਕਹਿੰਦੀ ਹੈ।

ਤੇ ਜਿਹੜਾ 'ਸਾਹਿਤ' ਜਾਂ 'ਸਾਹਿਤਕਾਰ' ਦੀ ਮਹਾਨਤਾ ਦਾ ਰੌਲਾ ਬੜੇ ਚਿਰ ਤੋਂ ਪੈਂਦਾ ਆ ਰਿਹਾ ਹੈ; ਘੱਟੋ ਘੱਟ ਮੈਨੂੰ ਤਾਂ ਇਸ ਬਾਰੇ ਸੰਦੇਹ ਹੈ। ਇਹ ਮਹਾਨਤਾ ਵੀ ਸ਼ਾਇਦ ਸਾਧਾਰਨ ਲੋਕਾਂ ਨੇ ਲੇਖਕ ਨੂੰ ਨਹੀਂ ਬਖ਼ਸ਼ੀ, ਸਗੋਂ ਲੇਖਕਾਂ ਨੇ ਆਪਣੇ ਆਪ ਹੀ ਕਾਇਮ ਕੀਤੀ ਲੱਗਦੀ ਹੈ। ਸਾਹਿਤ ਪੜ੍ਹਨ ਵਾਲੇ ਸਾਧਾਰਨ ਲੋਕ ਤਾਂ 'ਆਟੇ ਵਿਚ ਲੂਣ' ਬਰਾਬਰ ਹਨ। ਕਿਉਂਕਿ ਲੇਖਕ ਹੋਰਨਾਂ ਨਾਲੋਂ ਵੱਧ ਪੜ੍ਹੇ ਲਿਖੇ ਜਾਂ ਤਿੱਖੇ ਹੁੰਦੇ ਹਨ ਤੇ ਜਦੋਂ ਉਹ 'ਸਾਹਿਤ ਦੀ ਮਹਾਨਤਾ' ਬਾਰੇ ਰੌਲਾ ਪਾਉਂਦੇ ਹਨ ਤਾਂ ਵਿਚਾਰੇ ਸਾਧਾਰਨ ਲੋਕ ਕੀ ਕਰਨ। ਉਹਨਾਂ ਕੋਲ ਕੋਈ ਚਾਰਾ ਹੀ ਨਹੀਂ ਰਹਿ ਜਾਂਦਾ ਇਹ ਕਹਿਣ ਤੋਂ ਬਿਨਾਂ ਕਿ ਅਕਸਰ ਇਹ ਪੜ੍ਹੇ ਲਿਖੇ ਲੋਕ ਹਨ, ਠੀਕ ਹੀ ਹੋਣਗੇ। ਇਹਨਾਂ ਨੇ ਝੂਠ ਮਾਰਕੇ ਕੀ ਲੈਣਾ ਹੈ।

(ਵਰਿਆਮ ਸਿੰਘ ਸੰਧੂ)

# 'ਭੱਜੀਆਂ ਬਾਹੀਂ' ਦਾ ਕਥਾ-ਪ੍ਰਸੰਗ ਅਤੇ ਜੁਗਤਾਂ

—ਬਲਦੇਵ ਸਿੰਘ ਧਾਲੀਵਾਲ

ਸਮਕਾਲੀ ਪੰਜਾਬੀ ਕਹਾਣੀਕਾਰਾਂ ਵਿਚ ਵਰਿਆਮ ਸਿੰਘ ਸੰਧੂ ਇਕ ਅਜਿਹਾ ਕਥਾਕਾਰ ਹੈ ਜਿਸਨੇ ਆਪਣੀਆਂ ਕਹਾਣੀਆਂ ਰਾਹੀਂ ਪੰਜਾਬ ਦੀ ਕਿਸਾਨੀ ਸੰਸਕ੍ਰਿਤੀ ਦੀ ਹੋਂਦ ਅਤੇ ਹੋਣੀ ਦਾ ਮੁਹਾਂਦਰਾ ਉਲੀਕਣ ਵਾਲੇ ਮੂਲ ਪ੍ਰੇਰਕਾਂ ਦਾ ਬੋਧ ਬੜੀ ਸੁਚੱਜਤਾ ਦੇ ਸੁਜੱਗਤਾ ਨਾਲ ਕਰਾਇਆ ਹੈ। ਆਪਣੇ ਨਵੇਂ ਕਹਾਣੀ-ਸੰਗ੍ਰਹਿ 'ਭੱਜੀਆਂ ਬਾਹੀਂ' ਵਿਚ ਵੀ ਸੰਧੂ ਪੰਜਾਬੀ ਕਿਸਾਨੀ ਦੇ ਆਰਥਿਕ ਸੰਕਟ, ਸਾਂਸਕ੍ਰਿਤਕ ਪਛੜੇਵੇਂ ਅਤੇ ਦੁਬਿਧਾ-ਪੂਰਨ ਰਾਜਸੀ ਚੇਤਨਾ ਨੂੰ ਆਪਣੀਆਂ ਕਹਾਣੀਆਂ ਦਾ ਰਚਨਾ-ਵਸਤੂ ਬਣਾਉਂਦਾ ਹੈ। ਕਾਲਗਤ ਸੰਦਰਭ ਵਜੋਂ ਇਨ੍ਹਾਂ ਕਹਾਣੀਆਂ ਦਾ ਇਕ ਸਿਰਾ ਪੰਜਾਬ ਵਿਚ ਨਕਸਲ-ਬਾੜੀ ਲਹਿਰ ਦੇ ਉਦਗਮ ਅਤੇ ਖੋਰੇ ਦੇ ਸਮੇਂ ਨਾਲ ਜੁੜਿਆ ਹੋਇਆ ਹੈ ਅਤੇ ਦੂਜਾ ਸਿਰਾ ਅਜੋਕੀ ਖਾੜਕੂ ਰਾਜਨੀਤਕ ਸਥਿਤੀ ਦੇ ਉਭਾਰ ਅਤੇ ਇਸਦੀ ਪਿੱਠਭੂਮੀ ਵਿਚ ਗਤੀਸ਼ੀਲ ਬਹੁਮੁਖੀ ਪ੍ਰੇਰਕਾਂ ਨਾਲ ਸੰਬੰਧਿਤ ਹੈ।

ਕਹਾਣੀ 'ਵਾਪਸੀ' ਦੇ ਸੰਤਾ ਸਿੰਘ ਨੂੰ ਮਾੜੀ ਵਾਹੀ ਆਰਥਿਕ ਤੌਰ 'ਤੇ ਨਪੀੜਦੀ ਹੈ ਤਾਂ ਨੈਤਿਕਤਾ-ਵਿਹੂਣੇ ਸਮਾਜਕ ਪਰਿਵਾਰਕ ਰਿਸ਼ਤਿਆਂ ਦਾ ਭੁਰਪਰਾਪਣ ਉਸਦੇ ਜੀਵਨ-ਮੋਹ ਨੂੰ ਪੇਤਲਾ ਕਰਦਾ ਹੈ। ਉਸਦੀਆਂ ਸਮੱਸਿਆਵਾਂ ਦੇ ਪਿਛੋਕੜ ਵਿਚ ਸਿੱਧੇ-ਅਸਿੱਧੇ ਤੌਰ 'ਤੇ ਜ਼ਿੰਮੇਵਾਰ ਪ੍ਰਾਪਤ ਸਥਾਪਤ ਪ੍ਰਬੰਧ ਦੇ ਅਮਾਨਵਕਾਰੀ ਪ੍ਰਭਾਵ ਤੋਂ ਮੁਕਤੀ ਲਈ ਲੋੜੀਂਦੀ ਸ੍ਰੇਣੀ-ਚੇਤਨਾ ਦੇ ਅਭਾਵ ਕਾਰਣ ਉਹ ਭਟਕਣ ਦੀ ਅਵਸਥਾ ਵਿਚ ਵਿਚਰਦਾ ਹੈ। ਸੰਤਾ ਸਿੰਘ ਦਾ ਆਰਥਿਕ ਤੇ ਸਮਾਜਿਕ ਸੰਕਟ ਉਸ ਵਿਚ ਇਸ ਕਦਰ ਉਪਰਾਮਤਾ ਪੈਦਾ ਕਰਦਾ ਹੈ ਕਿ ਉਹ ਕਈ ਵਾਰ ਜ਼ਿੰਦਗੀ ਤੋਂ ਕਿਨਾਰਾਕਸ਼ੀ ਕਰਨ ਬਾਰੇ ਵੀ ਚਾਹੁਣ ਲੱਗ ਪੈਂਦਾ ਹੈ। ਪਰ ਜਿੱਥੇ ਉਸਦੇ ਵੱਡੇ ਭਰਾ ਦੀਆਂ ਵਧੀਕੀਆਂ ਉਸਦਾ ਜ਼ਿੰਦਗੀ ਨਾਲੋਂ ਮੋਹ ਤੋੜਦੀਆਂ ਹਨ ਉਥੇ ਜੀਵਨ ਦੇ ਮੁੱਢਲੇ ਦਿਨਾਂ ਵਿਚ ਬਚਨੀ ਤੋਂ ਮਿਲੀ ਨਿਰ-ਸਵਾਰਥ ਮੁਹੱਬਤ ਅਤੇ ਵਿਆਹ ਉਪਰੰਤ ਨਿੰਦਰੋ ਦਾ ਸਾਥ ਉਸ ਨੂੰ ਜ਼ਿੰਦਗੀ ਦੀ ਰਮਣੀਕਤਾ ਦਾ ਅਹਿਸਾਸ ਕਰਵਾਉਂਦੇ ਹਨ। ਕੁਝ ਸਮਾਂ ਤਾਂ ਸੰਤਾ ਸਿੰਘ ਇਸ ਤਰ੍ਹਾਂ ਜ਼ਿੰਦਗੀ ਨਾਲ ਟੁੱਟਣ-ਜੁੜਨ ਦੀ ਪ੍ਰਕਿਰਿਆ ਵਿਚ ਪਿਆ ਰਹਿੰਦਾ ਹੈ ਪਰ ਉਸ ਦੇ ਧੁਰ ਅੰਦਰ ਲਹਿ ਚੁੱਕਿਆ ਕਠੋਰ-ਪਰਸਥਿਤੀਆਂ ਦਾ ਘੋਰ ਸੰਤਾਪ ਜ਼ਿਆਦਾ ਦੇਰ ਉਸ ਨੂੰ ਸਰਗਰਮ ਜ਼ਿੰਦਗੀ ਨਾਲ ਬੱਝਣ ਨਹੀਂ ਦਿੰਦਾ। ਮਾਨਸਿਕ ਅੱਡੋਪਾਟੀ ਦੇ ਇਨ੍ਹਾਂ ਪਲਾਂ ਵਿਚ ਲੋਕ-ਮਾਨਸਿਕਤਾ ਦੁਆਰਾ ਗ੍ਰਹਿਣ ਕੀਤਾ ਮੁਕਤੀ ਦਾ ਅਧਿਆਤਮਕ ਸਹਾਰਾ ਉਸ ਨੂੰ ਅੰਦਰੋਂ ਕੁਰੇਦਣ ਲਗਦਾ ਹੈ :

> "ਇਸ ਦੁਨੀਆਂ ਵਿਚ ਕੁਝ ਵੀ ਆਪਣਾ ਨਹੀਂ, ਨਾ ਮਾਂ ਨਾ ਪਿਉ, ਨਾ ਭੈਣ ਨਾ ਭਾਈ, ਨਾ ਕੋਈ ਸਾਕ ਸਬੰਧੀ ! ਸਭ ਗਰਜਾਂ ਦੇ ਬੱਧੇ ਨੇ...ਇਨ੍ਹਾਂ ਛਿਣਾਂ ਵਿਚ ਉਸਨੇ ਇਹ ਵੀ ਸੋਚਿਆ ਕਿ ਉਹ ਮਰ ਜਾਵੇ।"

ਪਰ ਆਪਣੀ ਮਿੱਟੀ ਦਾ ਸੱਚ, ਜੋ ਸੰਤਾ ਸਿੰਘ ਦੇ ਧੁਰ ਅੰਦਰ ਤੱਕ ਰਮਿਆ ਪਿਆ ਹੈ, ਉਸ ਨੂੰ ਇਉਂ ਮਰਨ ਵੀ ਨਹੀਂ ਦਿੰਦਾ। ਬੁੱਢੀ ਮਾਂ ਨੂੰ ਬੇਸਹਾਰਾ ਛੱਡ ਕੇ ਕਿਧਰੇ ਤੁਰ ਜਾਣ ਦਾ ਖਿਆਲ ਉਸ ਨੂੰ ਪੀੜਤ ਕਰਦਾ ਹੈ। ਇਸ ਤਰ੍ਹਾਂ 'ਢਹਿੰਦਾ ਉਸਰਦਾ' ਸੰਤਾ ਸਿੰਘ ਮੁੜ ਵਾਹੀ ਵਿਚ ਖੁੱਭਣ ਦਾ ਯਤਨ ਕਰਦਾ ਹੈ। ਭਾਵੇਂ ਨਿੰਦਰੋ ਦਾ ਤਕੜਾ ਸਾਥ ਵੀ ਕੁਝ ਸਮਾਂ ਉਸ ਨੂੰ ਏਧਰ ਜੋੜਨ ਵਿਚ ਸਹਾਈ ਹੁੰਦਾ ਹੈ ਪਰ ਕੋਈ ਵੀ ਸਹਾਰਾ ਬਹੁਤ ਲੰਮਾ ਸਮਾਂ ਉਸ ਅੰਦਰਲੇ 'ਟੋਇਆਂ' ਨੂੰ ਭਰਨ ਵਿਚ ਕਾਰਗਰ ਸਾਬਤ ਨਹੀਂ ਹੁੰਦਾ। ਖੇਤ ਦੀ ਵੱਟ ਦੇ ਝਗੜੇ ਦੌਰਾਨ ਸ਼ਰੀਕ ਵੱਲੋਂ ਨਿੰਦਰੋ ਦੇ ਬਦਚਲਣ ਹੋਣ ਸੰਬੰਧੀ ਮਾਰੀ ਗਈ ਬੋਲੀ ਸੰਤਾ ਸਿੰਘ ਨੂੰ ਮੂਲੋਂ ਹੀ ਨਿਢਾਲ ਕਰ ਦਿੰਦੀ ਹੈ ਤੇ ਉਹ ਘਰ-ਗ੍ਰਹਿਸਤੀ ਨੂੰ ਅਲਵਿਦਾ ਕਹਿ ਕੇ ਗੁਰਦੁਆਰੇ ਜਾ ਬੈਠਣ ਵਿਚ ਆਪਣੀ ਕਸ਼ਟ-ਨਵਿਰਤੀ ਦਾ ਭਰਮ ਪਾਲਣ ਲੱਗ ਪੈਂਦਾ ਹੈ। ਇਸ ਤਰ੍ਹਾਂ ਗ੍ਰਹਿਸਤੀ ਤਿਆਗ ਕੇ ਵੀ ਉਹ ਮੁਕਤ ਨਹੀਂ ਹੁੰਦਾ ਸਗੋਂ ਹੋਰ ਉਲਾਰ ਹੋ ਜਾਂਦਾ ਹੈ। ਜੋਗ ਤੇ ਭੋਗ ਦੀ ਖਿੱਚੋਤਾਣ ਵਿਚ ਵਿਚਰਦਾ ਉਹ ਲਗਾਤਾਰ ਤਣਾਅ ਭੋਗਣ ਦਾ ਦੁੱਖ ਸਹੇੜ ਲੈਂਦਾ ਹੈ। ਉਸ ਅੰਦਰਲਾ ਦੁਨੀਆਂਦਾਰ ਮਨੁੱਖ ਉਲਾਦ-ਵਿਹੂਣੀ ਕਰਮ ਕੌਰ ਵੱਲ ਵੀ ਉਲਾਰ ਹੁੰਦਾ ਹੈ ਅਤੇ ਨਿਹੰਗਾਂ ਦੇ ਜੱਥੇ ਵੱਲੋਂ ਆਮ ਕਿਸਾਨਾਂ ਦੇ ਪੱਠੇ ਵੱਢ ਕੇ ਉਨ੍ਹਾਂ ਨਾਲ ਕੀਤੀ ਜ਼ਿਆਦਤੀ 'ਤੇ ਵੀ ਤੜਪਦਾ ਹੈ। ਉਕਤ ਸਥਿਤੀਆਂ ਵਿਚੋਂ ਪੈਦਾ ਹੋਈ ਘੁਟਣ ਸੰਤਾ ਸਿੰਘ ਨੂੰ ਕੁਝ ਅਜਿਹਾ ਤਲਾਸ਼ ਕਰਨ ਲਈ ਬਿਹਬਲ ਕਰਦੀ ਹੈ ਜਿਸ ਨਾਲ ਉਸਦੀ 'ਪੂਰਣ' ਮੁਕਤੀ ਹੋ ਸਕੇ। ਆਪਣੇ 'ਪਖੰਡੀ ਦੰਭੀ', ਖੜੋਤ ਭਰੇ, ਗਤੀ-ਵਿਹੂਣ, ਮੌਤ ਦੀਆਂ ਘੜੀਆਂ ਗਿਣਨ ਵਾਲੇ ਜੀਵਨ ਤੋਂ ਛੁਟਕਾਰਾ ਪਾਉਣ ਲਈ ਉਹ ਮੁੜ ਕਿਸੇ ਤਰ੍ਹਾਂ ਕਾਰਜਸ਼ੀਲ

ਹੋਣ ਲਈ ਸੋਚਣ ਲੱਗ ਪੈਂਦਾ ਹੈ। ਇਨ੍ਹਾਂ ਪਲਾਂ ਵਿਚ ਹੀ ਸੰਤਾ ਸਿੰਘ ਨੂੰ ਨਕਸਲਬਾੜੀ ਲਹਿਰ ਵਿਚ ਸ਼ਾਮਿਲ ਆਪਣੇ ਭਤੀਜੇ ਕੁਲਦੀਪ ਦਾ ਰਾਹ ਸਹੀ ਲੱਗਣ ਲੱਗ ਪੈਂਦਾ ਹੈ। ਕੁਲਦੀਪ ਰਾਹੀਂ 'ਸਾਕਾਰ ਕੀਤਾ ਇਕ ਨਵੇਂ ਭਵਿੱਖ ਦਾ ਸੁਪਨਾ' ਉਸਨੂੰ ਉਨ੍ਹਾਂ ਵਾਂਗ ਹਥਿਆਰ ਫੜ ਕੇ ਉਸ ਨਵੇਂ ਪ੍ਰਬੰਧ ਲਈ ਲੜਨ ਵਾਸਤੇ ਤਿਆਰ ਕਰਦਾ ਹੈ। ਪਰ ਇਥੇ ਵੀ ਸੰਤਾ ਸਿੰਘ ਇਕ ਨਵੇਂ ਸੰਕਟ ਦਾ ਸ਼ਿਕਾਰ ਹੋ ਜਾਂਦਾ ਹੈ। ਮੂਲੋਂ ਹੀ ਨਵੇਂ ਵਿਚਾਰਾਂ ਨੂੰ ਗ੍ਰਹਿਣ ਕਰ ਸਕਣਾ ਅਤੇ ਆਪਣੇ ਅੰਦਰ ਪਲਮਦੇ ਰੂੜ੍ਹੀਵਾਦੀ ਸੰਸਕਾਰਾਂ ਨੂੰ ਇਕ ਦਮ ਝਟਕ ਕੇ ਪਰ੍ਹੇ ਸੁੱਟ ਸਕਣਾ ਉਸ ਲਈ ਅਤਿ ਮੁਸ਼ਕਲ ਹੋ ਜਾਂਦਾ ਹੈ ਤੇ ਉਹ ਸੁਚਦਾ ਹੈ :

> "ਪਰ ਉਸ ਪ੍ਰਬੰਧ ਤੋਂ ਪਿਛੋਂ ਵੀ ਉਸ ਦੇ ਮਨ ਦੀ ਸ਼ਾਂਤੀ ਦਾ ਕੀ ਬਣੇਗਾ ? ਨਿੰਦਰੋ ਤੇ ਉਸ ਵਿਚ ਪਏ ਪਾੜ ਉਤੇ ਉਹ ਪ੍ਰਬੰਧ ਕਿਵੇਂ ਪੁਲ ਬਣ ਸਕੇਗਾ ? ਕੀ ਰਤਨੇ ਦੀਆਂ ਅੱਖਾਂ ਪਿਛੋਂ ਤਾਰੇ ਦੀਆਂ ਅੱਖਾਂ ਉਸਨੂੰ ਘੂਰਨੋਂ ਹਟ ਜਾਣਗੀਆਂ ? ਕੀ ਉਸਨੂੰ ਯਕੀਨ ਹੋ ਜਾਵੇਗਾ ਕਿ ਤਾਰਾ ਉਸਦਾ ਹੀ ਪੁੱਤਰ ਹੈ ?"

ਸੰਤਾ ਸਿੰਘ ਨੂੰ ਇਨ੍ਹਾਂ ਪ੍ਰਸ਼ਨਾਂ ਦਾ ਅਜਿਹਾ ਉੱਤਰ ਤਾਂ ਭਾਵੇਂ ਨਹੀਂ ਲੱਭਦਾ ਜਿਸ ਨਾਲ ਉਹ ਆਪਣੀ ਪ੍ਰਾਪਤ ਸਥਿਤੀ ਤੋਂ ਟੁੱਟ ਕੇ ਨਵੀਂ ਚੇਤਨਾ ਗ੍ਰਹਿਣ ਕਰ ਸਕੇ ਪਰ ਕੁਲਦੀਪ ਦੀ ਪੁਲਸ ਮੁਕਾਬਲੇ ਵਿਚ ਮੌਤ ਉਸ ਨੂੰ ਆਪ-ਣੀਆਂ ਰੂੜ੍ਹੀਵਾਦੀ ਸੰਸਕਾਰਾਂ ਦੀਆਂ ਸੀਮਾਵਾਂ ਉਲੰਘਣ ਦਾ ਬਲ ਜ਼ਰੂਰ ਪ੍ਰਦਾਨ ਕਰਦੀ ਹੈ ਤੇ ਉਹ ਭਾਂਜਵਾਦੀ ਜੀਵਨ ਤੋਂ ਫਿਰ ਗ੍ਰਹਿਸਤ ਵੱਲ ਤੁਰ ਪੈਂਦਾ ਹੈ। ਇਹ ਕਹਾਣੀ ਇਕ ਅਹਿਮ ਸਮੱਸਿਆ ਵੱਲ ਸੰਕੇਤ ਕਰਦੀ ਹੈ ਕਿ ਸ਼੍ਰੇਣੀ-ਚੇਤਨਾ ਦੀ ਪਰਿਪੱਕ ਸੂਝ ਬਿਨਾਂ ਕਿਸਾਨੀ ਦਾ ਆਪਣੇ ਪ੍ਰਾਪਤ ਆਰਥਿਕ-ਸਾਂਸਕ੍ਰਿਤਕ ਜਟਿਲ ਸੰਕਟਾਂ ਦੀ ਵਲਗਣ ਵਿਚੋਂ ਮੁਕਤ ਹੋਣਾ ਸੰਭਵ ਨਹੀਂ ਪਰ ਦੂਜੇ ਪਾਸੇ ਕਿਸਾਨੀ ਨੂੰ ਅਜਿਹੀ ਚੇਤਨਾ ਦੇਣ ਵਾਲੀਆਂ ਸ਼ਕਤੀਆਂ ਖੁਦ ਵਿਚਾਰ-ਧਾਰਕ ਵਿਰੋਧਾਂ ਦੇ ਭੰਬਲਭੂਸੇ ਵਿਚ ਗ੍ਰੱਸੀਆਂ ਪਈਆਂ ਹਨ। ਇਹ ਸੰਕਟ ਏਨਾ ਗਹਿਰਾ ਹੈ ਕਿ ਇਸ ਵਿਚ ਉਸਾਰੂ ਸ਼ਕਤੀਆਂ ਦਾ ਰਹਿੰਦਾ-ਖੂੰਹਦਾ ਸਾਰਥਕ ਹਿੱਸਾ ਵੀ ਖੁਰ ਰਿਹਾ ਹੈ। ਇਸ ਚਿੰਤਾ ਦੇ ਵਿਸ਼ੇ ਨੂੰ ਕਹਾਣੀ 'ਦਲਦਲ' ਕਈ ਪੱਖਾਂ ਤੋਂ ਨਜਿੱਠਦੀ ਹੈ।

'ਦਲਦਲ' ਦਾ ਮੁੱਖ ਪਾਤਰ ਵੀ ਕਦੇ ਪਿੰਡ ਅਤੇ ਇਲਾਕੇ ਵਿਚ ਹਰ ਬੇਇਨਸਾਫੀ ਵਿਰੁੱਧ ਜੂਝਣ ਲਈ ਲੋਕਾਂ ਨੂੰ ਲਾਮਬੰਦ ਕਰਨ ਵੱਲ ਯਤਨਸ਼ੀਲ ਸੀ ਪਰ ਫੁੱਟ ਦੀ ਸਿਆਸਤ ਤੇ ਕਿਸੇ ਤਣ-ਪੱਤਣ ਨਾ ਲੱਗਣ ਵਾਲੀ ਰਾਜਨੀਤੀ ਤੋਂ ਉਪਰਾਮ ਹੋਇਆ ਮਾਸਟਰ ਹੌਲੀ-ਹੌਲੀ ਅਕਿਰਿਆਸ਼ੀਲ ਹੋ ਜਾਂਦਾ ਹੈ। ਆਪਣੇ ਹੀ ਪਿੰਡ ਦੀ ਬੁੱਢੀ ਔਰਤ ਨੂੰ ਪਿੰਡ ਦੇ ਮੋਹਤਬਰ ਬਦਮਾਸ਼ਾਂ ਦੁਆਰਾ ਸ਼ਰੇਆਮ ਨੰਗੇ ਕਰਨ ਵਾਲੀ ਘਟਨਾ ਉਸ ਨੂੰ ਰੋਹ ਵਿਚ ਲਿਆਉਂਦੀ ਹੈ ਪਰ ਇਸ ਲਈ ਉਹ ਜਥੇਬੰਦ ਘੋਲ ਦੇ ਰਾਹ ਪੈਣ ਦਾ ਹੀਆ ਨਹੀਂ ਕਰਦਾ ਸਗੋਂ ਉਸ ਘਟਨਾ-ਸੱਥਲ ਤੋਂ ਭਾਂਜ ਵਿਚ ਹੀ ਉਹ ਛੁਟਕਾਰਾ ਵੇਖਦਾ ਹੈ। ਅਜਿਹੀ ਬਿਰਤੀ ਨੂੰ ਸਵੀਕਾਰਨਾ ਭਾਵੇਂ ਉਸ ਨੂੰ ਆਪਣੇ ਸੰਘਰਸ਼ਸ਼ੀਲ ਵਿਰਸੇ 'ਤੇ ਲਾਹਣਤ ਵਾਂਗ ਲਗਦਾ ਹੈ। ਆਪਣੀ ਇਸ ਹੀਣ-ਭਾਵਨਾ ਦੀ ਮੁਕਤੀ ਲਈ ਪਿੰਡ ਦੀ ਨਿਆਸਰੀ ਧੀ-ਧਿਆਣੀ ਦੇ ਵਿਆਹ 'ਤੇ ਸੂਟ ਦੇ ਕੇ ਅਤੇ ਪਿੰਡ ਦੇ ਸ਼ਹੀਦਾਂ ਦੀ ਯਾਦਗਾਰ ਦੀ ਸਥਾਪਨਾ ਕਰਾਉਣ ਲਈ ਯਤਨਸ਼ੀਲ ਹੈ। ਉਹ ਸਵੈ-ਮੁਕਤੀ ਦਾ ਭਰਮ ਸਿਰਜਣਾ ਚਾਹੁੰਦਾ ਹੈ। ਉਸਦਾ ਅਜਿਹਾ ਭਾਂਜਵਾਦੀ ਕਾਰਜ ਉਸਨੂੰ ਮਾਨਸਿਕ ਜਮੂਦ ਦੀ ਦਲਦਲ ਵਿਚ ਧੂਹ ਲਿਜਾਂਦਾ ਹੈ। ਉਸਦਾ ਅਜਿਹਾ ਭਾਂਜਵਾਦੀ ਚਰਿਤਰ ਸਾਡੇ ਸਾਹਮਣੇ ਇਕ ਹੋਰ ਪ੍ਰਸ਼ਨ ਲਟਕਾ ਦਿੰਦਾ ਹੈ ਕਿ ਕੀ 'ਭੇਡਾਂ ਬੱਕਰੀਆਂ ਦੇ ਇੱਜੜ' ਵਰਗੀ 'ਚੇਤਨਾਂ-ਵਿਹੂਣੀ' ਭੀੜ ਵਿਚ ਜੇ ਉਹ ਵਿਅਕਤੀਗਤ ਪੱਧਰ ਤੇ ਸਰਗਰਮ ਵੀ ਰਹਿੰਦਾ ਤਾਂ ਕੀ ਉਹ ਲੋਕ-ਵਿਰੋਧੀ ਸ਼ਕਤੀਆਂ ਸਾਹਮਣੇ ਡਟਿਆ ਰਹਿ ਸਕਦਾ ? ਜਾਂ ਉਸ ਦਾ ਵਿਅਕਤੀਗਤ ਵਿਦਰੋਹ ਕਿਸੇ ਹੋਰ ਪੱਖੋਂ ਕੋਈ ਸਾਰਥਕ ਪਹਿਲੂ ਦੀ ਨੀਂਹ ਰੱਖ ਸਕਦਾ ? ਇਸ ਭਖਦੇ ਪ੍ਰਸ਼ਨ ਦੇ ਪ੍ਰਤੀਉੱਤਰ ਵਿਚ ਏਸੇ ਸੰਗ੍ਰਹਿ ਦੀ ਕਹਾਣੀ 'ਕੁਰਾਹੀਆ' ਦਾ ਅਧਿਅਨ ਬਹੁਤ ਦਿਲਚਸਪ ਹੈ।

'ਕੁਰਾਹੀਆ' ਦਾ ਹੈੱਡਮਾਸਟਰ ਹਜ਼ਾਰਾ ਸਿੰਘ, ਜਿਸਨੂੰ ਲੇਖਕ ਇਕ ਸੂਰਜ ਦੇ ਪ੍ਰਤੀਕ ਰਾਹੀਂ ਸਮੂਰਤ ਕਰਦਾ ਹੈ, ਕਾਣ-ਭਰੇ ਸਥਾਪਿਤ ਭ੍ਰਿਸ਼ਟਾਚਾਰੀ ਪ੍ਰਬੰਧ ਵਿਰੁੱਧ ਵਿਅਕਤੀਗਤ ਰੂਪ ਵਿਚ ਕਾਰਜਸ਼ੀਲ ਹੁੰਦਾ ਹੈ। ਭਾਵੇਂ ਉਹ ਕਿਸੇ ਪਾਰਟੀ-ਵਿਚਾਰਧਾਰਾ ਦਾ ਪ੍ਰਤੀਬੱਧ ਨਹੀਂ ਫਿਰ ਵੀ ਉਸ ਕੋਲ ਕੁਝ ਉਸਾਰੂ ਆਦਰਸ਼ ਹਨ, ਸੁਪਨੇ ਹਨ ਜਿਨ੍ਹਾਂ ਦੀ ਪੂਰਤੀ ਲਈ ਉਹ ਵਿਅਕਤੀਗਤ ਯਤਨਾਂ ਦੇ ਰਾਹ ਪੈਂਦਾ ਹੈ। ਉਸਦਾ ਵਿਚਾਰ ਹੈ :

> "ਸਿਸਟਮ ਤਾਂ ਹੋਇਆ ਪਰ ਬੰਦਾ ਵੀ ਤਾਂ ਕੋਈ ਚੀਜ਼ ਹੁੰਦੀ ਐ...ਉਦ੍ਹੇ ਵਿਚ ਵੀ ਤਾਂ ਕੋਈ ਅਸੂਲ ਹੋਵੇ, ਉਦ੍ਹੀ ਵੀ ਤਾਂ ਕੋਈ ਰੀੜ੍ਹ ਦੀ ਹੱਡੀ ਹੋਵੇ।

ਸਿਸਟਮ ਵੀ ਤਾਂ ਬੰਦਿਆਂ ਨਾਲ ਈ ਬਣਦੈ...ਤੇ ਜੇ ਸਾਰੇ ਬੰਦੇ ਈ ਗੁੱਗਲ ਹੋ ਜਾਣ।"

ਬੰਦੇ ਦੇ ਬੁਨਿਆਦੀ ਇਖਲਾਕ 'ਤੇ ਜ਼ੋਰ ਦੇਣ ਵਾਲਾ ਹੈੱਡਮਾਸਟਰ ਜ਼ਿੰਦਗੀ ਵਿਚ ਹਰ ਅਨਿਆਂ ਮੂਹਰੇ ਅੜਦਾ ਹੈ ਅਤੇ ਬਹੁਤੀ ਵਾਰੀ ਜਿੱਤਦਾ ਹੈ। ਪਿਤਾ-ਪੁਰਖੀ ਜ਼ਮੀਨ ਦੀ ਵੰਡ ਵੇਲੇ ਜਦ ਉਸਦੇ ਤਾਏ ਦੇ ਮੁੰਡੇ ਦਾ ਹਿੱਸਾ ਦੱਬਣ ਲਈ ਹਜ਼ਾਰਾ ਸਿੰਘ ਦਾ ਪਿਉ ਤੇ ਭਰਾ ਚਾਲਾਂ ਖੇਡਦੇ ਹਨ ਤਾਂ ਹੈੱਡਮਾਸਟਰ ਆਪਣੇ ਹਿੱਸੇ ਦੀ ਜ਼ਮੀਨ ਦੇ ਕੇ ਉਸਨੂੰ ਨਿਆਂ ਦਿੰਦਾ ਹੈ। ਸਕੂਲ ਵਿਚ ਡਿਊਟੀ ਤੋਂ ਕੁਤਾਹੀ ਕਰਦੇ ਸੇਵਾਦਾਰਾਂ ਤੇ ਅਧਿਆਪਕਾਂ ਦੀ ਕੁੜੱਤਣ ਸਹਿ ਕੇ ਵੀ ਉਹ ਉਨ੍ਹਾਂ ਨੂੰ ਅਨੁਸ਼ਾਸਨ ਵਿਚ ਬੱਝਣ ਲਈ ਮਜਬੂਰ ਕਰ ਦਿੰਦਾ ਹੈ। ਆਪਣੇ ਪੁੱਤ ਦੀ ਸਿਫਾਰਸ਼ ਕਰਾਉਣ ਆਏ ਚੇਅਰਮੈਨ ਦੇ ਭਤੀਜੇ ਦੀ ਧੌਂਸ ਮੂਹਰੇ ਅਡੋਲ ਖੜਦਾ ਹੋਇਆ ਉਹ ਉਸਦੀ ਚਣੌਤੀ ਕਬੂਲ ਕਰਦਾ ਹੈ। ਪਰ ਸਥਿਤੀ ਦਾ ਵਿਅੰਗ ਇਹ ਹੈ ਕਿ ਉਸਦੇ ਅਦਰਸ਼ ਅਤੇ ਉਸਾਰੂ ਅਮਲ ਉਸ ਅਤੇ ਸਮਾਜ ਵਿਚ ਕੋਈ ਰਚਨਾਤਮਕ ਰਿਸ਼ਤਾ ਪੈਦਾ ਕਰਨ ਦੀ ਥਾਂ ਉਸਨੂੰ ਸਮਾਜ ਨਾਲੋਂ ਵਿਛੋੜਦੇ ਹਨ। ਇਸ ਕਾਰਣ ਹੀ ਕਿਸੇ ਪ੍ਰਤੀਕੂਲ ਸਥਿਤੀ ਨਾਲ ਸਮਝੌਤਾ ਨਾ ਕਰ ਸਕਣ ਕਰਕੇ ਉਸਦਾ ਗਤੀਸ਼ੀਲ ਜੀਵਨ ਜਮੂਦ-ਗ੍ਰਸਤ ਸਮਾਜ ਵਿਚ ਸਥਿਰ ਹੋ ਕੇ ਰਹਿ ਜਾਂਦਾ ਹੈ।

ਇਸ ਤਰ੍ਹਾਂ ਇਨ੍ਹਾਂ ਕਹਾਣੀਆਂ ਵਿਚ ਸੰਧੂ ਜਿਥੇ ਲੋੜੀਂਦੇ ਅਮਲ ਤੋਂ ਟੁੱਟੀਆਂ ਖੱਬੇ-ਪੱਖੀ ਸ਼ਕਤੀਆਂ ਦੀ ਜਮੂਦ-ਗ੍ਰਸਤ ਸਥਿਤੀ ਵੱਲ ਸੰਕੇਤ ਕਰਦਿਆਂ ਉਨ੍ਹਾਂ ਦੀ ਦਿੱਖ ਤੇ ਤੱਤ ਦਾ ਬੋਧ ਕਰਾਉਂਦਾ ਹੈ ਉਥੇ ਵਿਅਕਤੀਗਤ ਰੋਹ ਦੇ ਥੋੜ-ਚਿਰੇ ਪ੍ਰਭਾਵ ਤੋਂ ਵਧੇਰੇ ਪ੍ਰਾਪਤੀ ਦੀ ਵੀ ਅਵਹੇਲਨਾ ਕਰਦਾ ਹੈ। ਇਸਦੇ ਨਾਲ ਹੀ ਸੰਧੂ ਸ੍ਰੇਣੀ-ਸੂਝ ਤੋਂ ਕੋਰੀ ਲੋਕ-ਮਾਨਸਿਕਤਾ ਦੇ ਆਪਹੁਦਰੇਪਨ ਅਤੇ ਸਵੈ-ਵਿਰੋਧੀ ਸਿੱਟਿਆਂ 'ਤੇ ਵੀ ਵਿਅੰਗ ਕਰਦਾ ਹੈ।

'ਦਲਦਲ' ਕਹਾਣੀ ਦਾ ਉੱਤਮ-ਪੁਰਖੀ ਪਾਤਰ ਜੋ ਖੱਬੇ-ਪੱਖੀ ਵਿਚਾਰਧਾਰਾ ਦਾ ਸਮਰਥਕ ਹੈ ਅਤੇ ਲੋਕ-ਵਿਰੋਧੀ ਵਿਵਸਥਾ ਵਿਰੁੱਧ ਸਮੂਹਕ ਸੰਘਰਸ਼ ਛੇੜਨ ਲਈ ਪਹਿਲ-ਕਦਮੀਆਂ ਕਰਦਾ ਹੈ, ਦੀ ਗ੍ਰਿਫਤਾਰੀ ਦੌਰਾਨ ਉਸਦੇ ਨਿਕਟਵਰਤੀ ਵੀ ਪਾਸਾ ਵੱਟ ਜਾਂਦੇ ਹਨ। ਉਸਦੇ ਪਿਤਾ ਦੀ ਮੌਤ 'ਤੇ ਅਫਸੋਸ ਕਰਨ ਆਈ ਉਸਦੀ ਭੈਣ ਦੀ ਸਹੇਲੀ ਉਸ ਬਾਰੇ ਆਪਣੀ ਉਕਤ ਭਾਂਤ ਦੀ ਲੋਕ-ਚੇਤਨਾ ਦਾ ਪ੍ਰਗਟਾਵਾ ਕਰਦੀ ਹੈ :

"ਭੈਣੇ ਭਾਊ ਦੇ ਮਰਨ ਨਾਲ ਸਾਰਾ ਭਾਰ ਪੈ ਗਿਆ ਵਿਚਾਰੇ ਛੋਟੇ ਵੀਰ ਦੇ ਸਿਰ। ਵੱਡਾ ਵੀਰ ਤਾਂ ਮੈਂ ਸੁਣਿਐ ਨਲਾਇਕ ਨਿਕਲਿਐ"

'ਦਲਦਲ' ਕਹਾਣੀ ਦਾ ਉਹੀ ਪਾਤਰ ਜਦੋਂ ਰਾਜਨੀਤਿਕ ਸਰਗਰਮੀਆਂ ਛੱਡ ਕੇ ਨਿੱਜੀ ਸੁੱਖ ਲਈ 'ਚੰਗਾ ਘਰ' ਵਸਾਉਣ ਦੇ ਆਦਰਸ਼ਕ ਸੁਪਨਿਆਂ ਵਿਚ ਗ੍ਰਿਫਤ ਹੋ ਕੇ ਸਵੈ-ਹਿਤੀ ਹੋ ਜਾਂਦਾ ਹੈ ਤਾਂ ਲੋਕ-ਮਨ ਉਸ ਨੂੰ ਸਾਰਥਿਕ ਸਮਾਜਕ ਪ੍ਰਾਣੀ ਵਜੋਂ ਮਾਣਤਾ ਦਿੰਦਾ ਹੈ :

"ਪਹਿਲੇ ਕੰਮ ਛੱਡਤੇ ਜੀ...। ਉਹ ਉਸ ਵੱਲ ਇੰਜ ਵੇਖਦੇ ਜਿਵੇਂ ਪਹਿਲਾਂ ਉਹ ਡਾਕੇ ਮਾਰਦਾ ਹੁੰਦਾ ਸੀ ਜਾਂ ਦਸ ਨੰਬਰੀਆ ਬਦਮਾਸ਼ ਸੀ।"

ਲੋਕ-ਚੇਤਨਾ ਦੇ ਅਜਿਹੇ ਮਨਫ਼ੀ ਪੱਖ ਦੀ ਅਨੁਭੂਤੀ ਸੰਧੂ ਆਪਣੀ ਕਹਾਣੀ 'ਵਾਪਸੀ' ਵਿਚ ਵੀ ਬੜੇ ਤਨਜ਼-ਭਰੇ ਲਹਿਜੇ ਵਿਚ ਕਰਾਉਂਦਾ ਹੈ। ਪਿੰਡ ਦੇ ਇਕ ਸਮਗਲਰ ਬੰਤਾ ਸਿੰਘ ਦਾ ਧਨ ਅਤੇ ਉਸ ਦੇ ਜ਼ੋਰ 'ਤੇ ਹਾਸਿਲ ਕੀਤੀ ਸਰਪੰਚੀ ਉਸ ਦੀ ਸਮਾਜਿਕ ਸਥਿਤੀ ਨੂੰ ਏਨਾ ਗੌਲਣ ਯੋਗ ਬਣਾਉਂਦੀ ਹੈ ਕਿ ਪਿੰਡ ਵਿਚ ਉਸ ਦੀ ਚੜ੍ਹਤ ਇਕ ਨਾਇਕ ਵਜੋਂ ਉਭਰਦੀ ਹੈ :

"ਲੋਕਾਂ ਨੇ ਉਸ ਦੇ ਉੱਚੇ ਚੁਬਾਰਿਆਂ ਵੱਲ ਵੇਖ ਕੇ ਉਨ੍ਹਾਂ ਨੂੰ ਬਲੈਕੀਆਂ ਦੇ ਚੁਬਾਰੇ ਇੰਜ ਆਖਣਾ ਸ਼ੁਰੂ ਕਰ ਦਿੱਤਾ ਸੀ ਜਿਵੇਂ ਬਲੈਕੀਆ ਕੋਈ ਰਾਇ ਸਾਹਿਬ ਜਾਂ ਸਰਦਾਰ ਬਹਾਦਰ ਵਰਗਾ ਮਾਣਯੋਗ ਸਰਕਾਰੀ ਖਿਤਾਬ ਹੋਵੇ।"

ਸ੍ਰੇਣੀ ਸੂਝ ਤੋਂ ਕੋਰੇ ਅਤੇ ਅਸੰਗਠਿਤ ਲੋਕਾਂ ਦੇ ਕਿਸੇ ਜਨ-ਵਿਰੋਧੀ ਘਟਨਾ ਪ੍ਰਤੀ ਅਪਣਾਏ ਰਵੱਈਏ 'ਤੇ ਵਿਅੰਗ ਕਰਦਿਆਂ ਸੰਧੂ ਉਨ੍ਹਾਂ ਲਈ 'ਤਮਾਸ਼ੇ ਦੀ ਭੀੜ' ਦਾ ਵਿਸ਼ੇਸ਼ਣ ਸੰਬੋਧਨ ਵਰਤਦਾ ਹੈ। ਇਸ ਭਾਂਤ ਦੀ ਲੋਕ-ਚੇਤਨਾ ਅਜੋਕੇ ਸਰਮਾਏਦਾਰੀ ਪ੍ਰਬੰਧ ਅਤੇ ਬ੍ਰਾਹਮਣੀ-ਸੰਸਕ੍ਰਿਤੀ ਦੀ ਜੱਦ ਵਿਚ ਗ੍ਰੱਸੇ ਜਨ-ਸਮੂਹ ਨੂੰ ਕਿਨ੍ਹਾਂ ਨਵੇਂ ਸੰਕਟਾਂ ਦੇ ਰੂ-ਬ-ਰੂ ਕਰ ਚੁੱਕੀ ਜਾਂ ਕਰ ਕਰ ਰਹੀ ਹੈ, ਉਨ੍ਹਾਂ ਦਾ ਬਹੁ-ਪਰਤੀ ਅਨੁਭਵ ਕਹਾਣੀ 'ਭੱਜੀਆਂ ਬਾਹੀਂ' ਰਾਹੀਂ ਹੋ ਜਾਂਦਾ ਹੈ।

ਇਹ ਕਹਾਣੀ ਓਪਰੀ ਨਜ਼ਰੇ ਭਾਵੇਂ ਇਕ ਪਰਿਵਾਰ ਦੀ ਘਰੇਲੂ ਖਿੱਚੋਤਾਣ ਅਤੇ ਟੁੱਟ-ਭੱਜ ਦੀ ਗਾਥਾ ਜਾਪਦੀ ਹੈ ਪਰ ਅਸਲ ਵਿਚ ਇਸ ਦਾ ਪਾਸਾਰ ਇਸ ਤੋਂ ਕਿਤੇ ਵਡੇਰਾ ਹੈ। ਇਸ ਕਹਾਣੀ ਦੇ ਬਹੁਤੇ ਪਾਤਰਾਂ ਦਾ ਮੁਹਾਂਦਰਾ ਅਤੇ ਘਟਨਾਵਾਂ ਦਾ ਸਿਲਸਿਲਾ ਭਾਰਤੀ ਅਤੇ ਪੰਜਾਬੀ ਸੰਸਕ੍ਰਿਤੀ ਦੇ ਮੂਲ ਵਿਰੋਧਾਤਮਕ ਅੰਤਰ-ਸੰਬੰਧਾਂ ਨੂੰ ਅਰਥ ਪ੍ਰਦਾਨ ਕਰਨ ਵਾਲੇ ਪ੍ਰੇਰਕਾਂ ਦੇ ਸਮਾਨੰਤਰ ਸਿਰਜਿਆ ਗਿਆ ਹੈ।

ਇਸ ਕਹਾਣੀ ਵਿਚ ਭੱਜੀਆਂ ਬਾਹਾਂ ਦਾ ਪ੍ਰਤੀਕ ਬਹੁ-ਪ੍ਰਕਾਰਜੀ ਹੈ ਪਰ ਸਭਨਾਂ ਧਰਾਤਲਾਂ 'ਤੇ ਇਸ ਪ੍ਰਤੀਕ ਦਾ ਮੂਲ ਅਰਥ ਭਰਾਵਾਂ ਦੇ ਬਾਹਾਂ ਬਣਨ ਵਾਲੀ ਮਿੱਥ ਦੇ ਭੰਜਨ 'ਚ ਹੀ ਲੁਪਤ ਹੈ। ਇਸ ਕਹਾਣੀ ਦੀ ਪਹਿਲੀ ਪਰਤ ਅਨੁਸਾਰ ਪਦਾਰਥਕ ਕੀਮਤਾਂ ਦੀ ਪ੍ਰਭੁਤਾ ਅਧੀਨ ਭਰਾਵਾਂ ਦੇ ਆਰਦਸ਼-ਰਿਸ਼ਤੇ ਦਾ ਤਿੜਕ ਜਾਣਾ ਅਨਿਵਾਰੀ ਹੈ। ਇਸ ਕਠੋਰ ਸੱਚ ਦਾ ਪਰਿਵਾਰ ਦੀ ਪੱਧਰ 'ਤੇ ਸਰਵਣ, ਫੌਜੀ ਅਤੇ ਕੇਵਲ ਦੇ ਆਪਸੀ ਵਿਰੋਧ ਰਾਹੀਂ ਆਭਾਸ ਹੁੰਦਾ ਹੈ। ਦੂਜੀ ਪਰਤ ਭਾਈ ਭਾਈ ਕਹੇ ਜਾਂਦੇ ਹਿੰਦੂ ਸਿੱਖ ਫਿਕਰਿਆ ਵਿਚ ਵਧ ਰਹੇ ਤਣਾਅ ਅਤੇ ਹਰੇਕ ਫਿਰਕੇ ਦੇ ਲੋਕਾਂ ਦੇ ਅੰਦਰੂਨੀ ਤਣਾਅ ਨੂੰ ਰੂਪਮਾਨ ਕਰਦੀ ਹੈ। ਭੱਜੀਆਂ ਬਾਹਾਂ ਦਾ ਪ੍ਰਤੀਕ ਇਕ ਹੋਰ ਦਿਸ਼ਾ ਵਿਚ ਵੀ ਖੁੱਲ੍ਹਦਾ ਹੈ—ਉਹ ਦਿਸ਼ਾ ਪੰਜਾਬੀ ਤੇ ਭਾਰਤੀ ਸੰਸਕ੍ਰਿਤੀ ਵਿਚ ਡੂੰਘੀ ਹੋ ਰਹੀ ਖਾਈ ਦੀ ਹੈ। ਸੰਧੂ ਇਸ ਪ੍ਰਤੀਕ ਰਾਹੀਂ ਸਭਨਾਂ ਧਰਾਤਲਾਂ 'ਤੇ ਭਰਾਤਰੀਪੁਣੇ ਦੀ ਭ੍ਰਾਂਤੀ ਅਧੀਨ ਚਲ ਰਹੇ ਦਿੱਖ ਤੇ ਸੱਚ ਦੇ ਵਿਰੋਧਾਂ ਭਾਵ ਸ਼ੋਸ਼ਕ ਤੇ ਸ਼ੋਸ਼ਿਤ ਦਾ ਤਣਾਅ ਪੇਸ਼ ਕਰਦਾ ਹੈ।

ਕਹਾਣੀ ਵਿਚ ਸਵਰਣ ਦੇ ਤਾਨਾਸ਼ਾਹ, ਦੰਭੀ ਅਤੇ ਚਾਲਬਾਜ਼ ਚਰਿੱਤਰ, ਜੋ ਉਪਰੋਂ ਉਦਾਰਦਿਲੀ ਦੇ ਵਰਕ ਨਾਲ ਕੱਜਿਆ ਹੈ, ਦੇ ਵਿਰੁੱਧ ਜੇ ਕੇਵਲ ਕਦੇ ਉਭਾਸਰਦਾ ਹੈ ਤਾਂ ਸਰਵਣ ਬਾਕੀ ਪਰਿਵਾਰ ਨੂੰ ਭਰਮਾ ਕੇ ਆਪਣੀ ਮਦਦ 'ਤੇ ਲੈ ਆਉਂਦਾ ਹੈ ਅਤੇ ਕੇਵਲ ਨੂੰ ਦਬਾਉਣ ਲਈ ਬਹੁਮੱਤ ਦਾ ਸਹਾਰਾ ਲੈਂਦਾ ਹੈ। ਕੇਵਲ ਨੂੰ ਏਸੇ ਆਧਾਰ 'ਤੇ ਉਹ ਘਰ ਦੀ 'ਏਕਤਾ ਤੇ ਅਖੰਡਤਾ' ਭੰਗ ਕਰਨ ਵਾਲਾ ਵੱਖਵਾਦੀ ਗਰਦਾਨਦਾ ਹੈ। ਕੇਵਲ ਦੀ ਗੱਲ ਸੱਚੀ ਹੋਣ ਦੇ ਬਾਵਜੂਦ ਸਰਵਣ ਹੋਰਾਂ ਦੀਆਂ 'ਸਿਧਾਂਤਕ ਦਲੀਲਾਂ' ਮੂਹਰੇ ਦੱਬ ਜਾਂਦੀ ਹੈ। ਤੰਗ ਹੋਇਆ ਕੇਵਲ ਆਖਿਰ ਭਰਾਵਾਂ ਨਾਲੋਂ ਵੱਖ ਹੋਣ ਦੀ ਜ਼ਿਦ ਕਰਨ ਲੱਗ ਪੈਂਦਾ ਹੈ। ਸਰਵਣ ਹੋਰੀਂ ਉਸ ਨੂੰ ਵੱਖ ਕਰਨਾ ਤਾਂ ਮੰਨ ਲੈਂਦੇ ਹਨ ਪਰ ਪੰਚਾਇਤ ਨੂੰ ਗੰਢ ਕੇ ਉਸ ਦਾ ਬਣਦਾ ਹਿੱਸਾ ਵੀ ਦੱਬ ਲੈਂਦੇ ਹਨ। ਇਸ ਤਰ੍ਹਾਂ ਆਪਣੇ ਹੀ ਭਰਾਵਾਂ ਹੱਥੋਂ ਲੁੱਟਿਆ-ਪੁੱਟਿਆ ਕੇਵਲ ਜਦੋਂ ਵੱਖ ਹੋ ਕੇ ਮਸਾਂ ਹੀ ਸੌ ਜੋੜ-ਜੰਮੇ ਨਾਲ ਗੁਜ਼ਾਰੇ ਮਾਤਰ ਕੰਮ ਚਲਾ ਲੈਂਦਾ ਹੈ ਤਾਂ ਉਹ ਅਤਿਵਾਦੀਆਂ ਹੱਥੋਂ ਮਾਰਿਆ ਜਾਂਦਾ ਹੈ। ਪਰ ਕੇਵਲ ਦੀ ਮੌਤ ਕਾਰਣ ਸਰਕਾਰ ਵਲੋਂ ਮਿਲੇ ਰਾਹਤ ਫੰਡ ਦੇ ਪੈਸਿਆਂ ਉੱਤੇ ਕਰਜ਼ੇ ਲਈ ਉਸ ਦੇ ਭਰਾ ਕੇਵਲ ਦੀ ਘਰਵਾਲੀ ਕਾਂਤਾ ਨੂੰ ਝਾਂਸੇ ਨਾਲ ਆਪਣੇ ਨਾਲ ਰਲਾ ਲੈਂਦੇ ਹਨ। ਆਪਣੇ ਇਸ ਭਰਾ-ਮਾਰੂ ਕਾਰਜ ਨੂੰ ਲੋਕਾਂ ਦੀਆਂ ਨਜ਼ਰਾਂ ਤੋਂ ਛੁਪਾਉਣ ਲਈ ਉਹ ਭਰਾ ਦੀਆਂ ਬਾਹਾਂ ਬਣਨ ਦਾ ਪ੍ਰਪੰਚ ਰਚਦੇ ਹਨ।

ਅਸਲ ਵਿਚ ਕਹਾਣੀ ਦਾ ਮੂਲ ਨੁਕਤਾ ਇਹ ਹੈ ਕਿ ਕੇਵਲ ਦੀ ਮੌਤ ਤਾਂ ਉਸ ਨਾਲ ਆਪਣੇ ਭਰਾਵਾਂ ਹੱਥੋਂ ਹੀ ਹੋ ਜਾਂਦੀ ਹੈ ਜਦੋਂ ਉਹ ਉਸ ਨੂੰ ਲੁੱਟ-ਪੁੱਟ ਕੇ ਵੱਖ ਕਰਦੇ ਹਨ। ਕੇਵਲ ਲਈ ਜ਼ਿੰਦਗੀ ਤੇ ਮੌਤ ਦੇ ਅਰਥਾਂ ਦੇ ਰਲਗੱਡ ਹੋ ਜਾਣ ਦੀ ਵੇਦਨਾ ਉਸ ਦੇ ਇਹ ਸ਼ਬਦ ਹਨ।

> "ਲੈ ਚਰਨਦਾਸਾ ! ਤੂੰ ਮੌਤ ਤੋਂ ਡਰਦਾ ਜੱਦੀ ਘਰ ਛੱਡ ਗਿਆ। ਤੇ ਸਾਨੂੰ ਸਾਡੇ ਭਰਾਵਾਂ ਨੇ ਘਰੋਂ ਕੱਢ ਤਾ ਈ...ਲੈ ਤੇਰੀ ਥਾਂ ਤੇ ਹੁਣ ਮੈਨੂੰ ਮਾਰ ਲਵੇ ਜਿਹਨੇ ਮਾਰਨੈ..."

ਪਦਾਰਥਕ ਕਦਰਾਂ ਸਾਹਮਣੇ ਤਿੜਕੇ ਭਰਾਤਰੀ ਭਾਵਾਂ ਅਤੇ ਰਿਸ਼ਤਿਆਂ ਦੀ ਟੁੱਟ-ਭੱਜ ਦਾ ਆਭਾਸ ਕਹਾਣੀ 'ਆਪਣਾ ਆਪਣਾ ਹਿੱਸਾ' ਵੀ ਏਸੇ ਨੁਕਤੇ ਤੋਂ ਕਰਵਾਉਂਦੀ ਹੈ। ਇਸ ਕਹਾਣੀ ਵਿਚ ਵੀ ਇਕ ਗਰੀਬ ਕਿਸਾਨ ਦੇ ਤਿੰਨਾਂ ਪੁੱਤਰਾਂ ਵਿਚੋਂ ਸਭ ਤੋਂ ਵਧ ਸਰਵਣ ਉਵਰਸੀਅਰ ਹੈ ਤੇ ਸ਼ਹਿਰ ਕੋਠੀ ਪਾ ਕੇ ਰਹਿੰਦਾ ਹੈ। ਵਿਚਕਾਰਲਾ ਕਰਮ ਸਮੱਗਲਿੰਗ ਰਾਹੀਂ ਪੈਸਾ ਕਮਾ ਕੇ ਲਾਗਲੇ ਸ਼ਹਿਰ ਵਿਚ ਚੰਗਾ ਕਾਰੋਬਾਰ ਸਥਾਪਿਤ ਕਰ ਲੈਂਦਾ ਹੈ, ਪਰ ਸਭ ਤੋਂ ਛੋਟਾ ਘੁੱਦੂ ਪਿਤਾ-ਪੁਰਖੀ ਜ਼ਮੀਨ 'ਤੇ ਹੀ ਔਖਾ ਸੌਖਾ ਗੁਜ਼ਾਰਾ ਕਰਦਾ ਹੈ। ਉਨ੍ਹਾਂ ਦੀ ਮਾਂ ਦੀ ਮੌਤ ਨਾਲ ਸਭ ਤੋਂ ਛੋਟੇ ਘੁੱਦੂ ਨੂੰ ਵੱਡਾ ਵਿਗੋਚਾ ਹੋ ਜਾਂਦਾ ਹੈ ਪਰ ਵੱਡੇ ਭਰਾਵਾਂ ਦੀ ਮੌਤ ਪਿੰਡ ਵਿਚ ਆਪਣਾ ਨੱਕ ਉੱਚਾ ਕਰਨ ਦਾ ਅਵਸਰ ਪੈਦਾ ਕਰਦੀ ਹੈ। ਮਾਂ ਦਾ ਮਰਨਾ ਕਰਨ ਲਈ ਬਰਾਬਰ ਦਾ ਹਿੱਸਾ ਦੇਣ ਤੋਂ ਜਦ ਘੁੱਦੂ ਅਸਮਰੱਥਾ ਜ਼ਾਹਿਰ ਕਰਦਾ ਹੈ ਤਾਂ ਤਿੰਨਾਂ ਭਰਾਵਾਂ ਵਿਚ ਤਣਾਅ ਪੈਦਾ ਹੋ ਜਾਂਦਾ ਹੈ। ਇਸ ਦਾ ਸਿਖਰ ਇਸ ਗੱਲ ਨਾਲ ਹੁੰਦਾ ਹੈ ਕਿ ਘੁੱਦੂ ਨੂੰ ਮਾਂ ਦੇ ਫੁੱਲ ਵੰਡ ਕੇ ਪਾਉਣ ਤੱਕ ਦੀ ਗੱਲ ਕਹਿਣ ਲਈ ਮਜਬੂਰ ਹੋਣਾ ਪੈਂਦਾ ਹੈ। ਕਹਾਣੀ 'ਵਾਪਸੀ' ਵਿਚ ਬੰਤਾ ਸਿੰਘ ਦਾ ਵਿਰੋਧ ਵੀ 'ਭੱਜੀਆਂ ਬਾਹੀਂ' ਦੇ ਪ੍ਰਤੀਕ ਦਾ ਹੋਰ ਵਿਸਥਾਰ ਕਰਦਾ ਹੈ।

ਇਸ ਕਹਾਣੀ-ਸੰਗ੍ਰਹਿ ਰਾਹੀਂ ਸੰਧੂ ਕਹਾਣੀ ਦੇ ਪ੍ਰਾਪਤ ਰੂਪਾਕਾਰ ਨੂੰ ਵੀ ਇਸ ਸਮਰੱਥ ਬਣਾਉਣ ਵਿਚ ਸਫਲਤਾ ਹਾਸਲ ਕਰਦਾ ਹੈ ਕਿ ਕਹਾਣੀ ਜੀਵਨ ਦੀ ਕਿਸੇ ਇਕਹਿਰੀ ਘਟਨਾ ਦੇ ਵਰਣਨ ਦੀ ਥਾਂ ਬਹੁ-ਪੱਖੀ ਵਸਤੂ-ਯਥਾਰਥ ਨੂੰ ਆਪਣੇ ਵਿਚ ਸਮੋਅ ਕੇ ਪੇਸ਼ ਕਰਦੀ ਹੈ। ਇਨ੍ਹਾਂ ਕਹਾਣੀਆਂ

ਵਿਚ ਸੰਧੂ ਕਿਸੇ ਸਮਾਜਿਕ ਕਾਣ 'ਤੇ ਡੂੰਘੀ ਝਾਤ ਪੁਆਉਣ ਲਈ ਸਭ ਤੋਂ ਕਾਰਗਰ ਹਥਿਆਰ ਵਿਅੰਗ-ਸਿਰਜਣਾ ਨੂੰ ਬਣਾਉਂਦਾ ਹੈ। ਕਹਾਣੀ 'ਵਾਪਸੀ' ਦਾ ਇਕ ਬੇ-ਉਲਾਦ ਵਿਅਕਤੀ ਭਾਈ ਗਰਜਾ ਸਿੰਘ ਆਪਣੀ ਜ਼ਮੀਨ ਗੁਰਦੁਆਰੇ ਦੇ ਨਾਂ ਲੁਆ ਦਿੰਦਾ ਹੈ ਪਰ ਲੰਮੇ ਸਮੇਂ ਪਿਛੋਂ ਉਸ ਦੇ ਘਰ ਬੱਚਾ ਪੈਦਾ ਹੋ ਜਾਂਦਾ ਹੈ। ਉਹ ਆਪਣੀ ਕੁਝ ਜ਼ਮੀਨ ਵਾਪਸ ਲੈਣ ਲਈ ਸੰਤਾਂ ਅੱਗੇ ਵਾਸਤਾ ਪਾਉਂਦਾ ਹੈ ਪਰ ਸੰਤਾਂ ਵਲੋਂ ਉਸ ਨੂੰ ਟਰਕਾਉਣ ਲਈ ਅਧਿਆਤਮਕ ਪ੍ਰਭਾਵ ਵਾਲੇ ਸ਼ਬਦਾਂ ਦੀ ਵਰਤੋਂ ਨਾਲ ਆਪਣੇ ਦੰਭਪੁਣੇ ਨੂੰ ਲੁਕਾਉਣ ਦੇ ਲਹਿਜੇ ਉੱਪਰ ਵਿਅੰਗ ਕਰਦਿਆਂ ਸੰਧੂ ਲਿਖਦਾ ਹੈ :

> "ਬਾਬਿਆਂ ਦੇ ਚਿਹਰੇ ਉੱਤੇ ਤਾਂ ਸਦਾ-ਬਹਾਰ ਮੁਸਕਰਾਹਟ ਸੀ। ਭਾਰੀ ਦਾਹੜੇ ਦੇ ਬਰੀਕ ਤੇ ਸਾਫ ਸ਼ਫਾਫ ਵਾਲ ਹਵਾ ਵਿਚ ਹਿੱਲ ਰਹੇ ਸਨ...... ਬਾਬਿਆਂ ਨੇ ਲਾਗੇ ਖੜੋਤੇ ਮੁਖੀ ਸੇਵਕ ਨੂੰ 'ਨੂਰਾਨੀ' ਚਿਹਰੇ 'ਤੇ ਮੁਸਕਰਾਹਟ ਫੈਲਾਉਂਦਿਆਂ ਕਿਹਾ, "ਤੂੰ ਦੱਸ ਬਾਈ ਗੁਰਮਖਾ" ਤੇ 'ਗੁਰਮੁਖ' ਗਰਜਾ ਸਿੰਘ ਨੂੰ ਕਹਿਣ ਲੱਗਿਆ, "ਗਰਜਾ ਸਿੰਹਾਂ ਗੱਲਾਂ ਕੀ ਕਰਦਾ ਏਂ, ਸੰਸਾਰ ਨਾਲ ਤਾਂ ਸਾਂਝ ਬਣੀ—ਧੰਨ ਕਹੋ ਮਹਾਂਪੁਰਖਾਂ ਨੂੰ...ਪਰ ਰੱਬ ਨਾਲ ਬਣੀ ਸਾਂਝ ਕਿਉਂ ਤੋੜਦਾ ਏਂ ? ਭੁਚੰਗੀ ਨੂੰ ਵੀ ਲੜ ਲਾ ਦੇ ਬਾਬਿਆਂ ਦੇ। ਹੁਣ ਪਿੱਛੇ ਨਾ ਮੁੜ ਤੇ ਉਂਝ ਵੀ ਜਿਹੜੀ ਜ਼ਮੀਨ ਦਾ ਗੁਰੂ ਘਰ ਦੇ ਨਾਂ ਅਰਦਾਸਾ ਹੋ ਗਿਆ ਉਹ ਵਾਪਸ ਥੋੜੀ ਹੋ ਸਕਦੀ ਐ"

ਕਹਾਣੀ 'ਭੱਜੀਆਂ ਬਾਹੀਂ' ਵਿਚ ਵੀ ਪੰਜਾਬ ਸੰਕਟ ਕਾਰਣ ਫਿਰਕੂ ਤਰੇੜਾਂ ਪੈ ਜਾਣ ਦੇ ਪ੍ਰਭਾਵ ਵੱਸ ਬਚਪਨ ਦੇ ਦੋਸਤਾਂ ਕੇਵਲ ਤੇ ਤਾਰਾ ਸਿੰਘ ਦੀਆਂ ਗੱਲਾਂ ਵਿਚ ਵੀ ਫਰਕ ਆ ਜਾਂਦਾ ਹੈ। ਤਾਰਾ ਸਿੰਘ ਆਪਣੇ ਜਮਾਤੀ ਕੇਵਲ ਨੂੰ ਹਾਸੇ ਦੀ ਰੌਂਅ ਵਿਚ ਸ਼ਰਾਰਤਾਂ ਤੋਂ ਬਾਜ ਆਉਣ ਅਤੇ 'ਬੰਦਾ' ਬਣਨ ਲਈ ਕਹਿੰਦਾ ਹੈ ਤਾਂ ਅੱਗੋਂ ਕੇਵਲ ਸਹਿਜ ਭਾਅ ਹੀ ਕਹਿ ਜਾਂਦਾ ਹੈ :

> "ਹਰਿੰਦਰ ਸਿੰਹਾਂ ! ਵੇਖ ਲਾਅ, ਲੰਗੋਟੀਆ ਸਾਨੂੰ ਤੇ ਆਂਹਦਾ ਈ ਬੰਦਾ ਬਣ...ਪਰ ਆਪ ਸਿੱਖ ਬਣਿਆ ਪਿਆ ਈ"

ਸੰਧੂ ਦੀਆਂ ਕਹਾਣੀਆਂ ਵਿਚ ਪੇਸ਼ ਅਨੁਭਵ ਬਹੁ-ਪੱਖੀ ਹੋਣ ਕਾਰਣ ਵਿਸਥਾਰ-ਮਈ ਹੈ ਪਰ ਇਹ ਵਿਸਥਾਰ ਨਾ ਤਾਂ ਬੋਝਲ ਹੈ ਤੇ ਨਾ ਹੀ ਬੇਲੋੜਾ ਕਿਉਂਕਿ ਕਹਾਣੀ ਦੀ ਬਣਤਰ ਏਨੀ ਸੁਗਠਿਤ ਅਤੇ ਕਲਾਤਮਕ ਹੁੰਦੀ ਹੈ ਕਿ ਵੇਰਵਾ-ਦਰ-ਵੇਰਵਾ, ਪਰਤ-ਦਰ-ਪਰਤ, ਰਹੱਸ-ਦਰ-ਰਹੱਸ ਕਹਾਣੀ ਪਾਠਕ ਦੀ ਚੇਤਨਾ ਦਾ ਅੰਗ ਬਣਦੀ ਜਾਂਦੀ ਹੈ ਅਤੇ ਨਵੇਂ ਪ੍ਰਸ਼ਨ ਜਗਾਉਂਦੀ ਤੇ ਸੁਲਝਾਉਂਦੀ ਜਾਂਦੀ ਹੈ।

ਵਿਸਥਾਰ ਨੂੰ ਬੋਝਲ ਹੋਣ ਤੋਂ ਬਚਾਉਣ ਲਈ ਸੰਧੂ ਕਈ ਨਿਵੇਕਲੀਆਂ ਗਲਪ-ਜੁਗਤਾਂ ਵੀ ਸਿਰਜਦਾ ਹੈ। ਉਹ ਕਹਾਣੀ ਵਿਚ ਪੇਸ਼ ਵਸਤੂ-ਸਥਿਤੀ ਦੇ ਸਮਾਨੰਤਰ ਲੋਕ-ਮਾਨਸਿਕਤਾ ਵਿਚ ਘਰ ਕਰ ਚੁੱਕੇ ਲੋਕ-ਟੋਟਕੇ ਸੁਣਾਉਂਦਾ ਜਾਂਦਾ ਹੈ। ਇਹ ਲੋਕ-ਟੋਟਕੇ ਪਾਠਕ ਨੂੰ ਉਂਗਲੀ ਫੜ ਕੇ ਆਪਣੇ ਨਾਲ ਤੋਰਨ ਦਾ ਹੀ ਕਾਰਜ ਨਹੀਂ ਕਰਦੇ ਸਗੋਂ ਵਸਤੂ-ਸੰਦਰਭ ਵਿਚ ਬੱਝ ਕੇ ਆਪਣੇ ਰੂੜ੍ਹ ਅਰਥਾਂ ਤੋਂ ਅੱਗੇ ਇਕ ਨਿਵੇਕਲਾ ਪ੍ਰਭਾਵ ਵੀ ਸਿਰਜਦੇ ਹਨ।

ਪਿਛੋਕੜੀ-ਝਾਤ ਰਾਹੀਂ ਵੀ ਸੰਧੂ ਜਿਥੇ ਪਾਤਰ ਦੀ ਤ੍ਰੈਕਾਲੀ ਸੋਚ-ਪ੍ਰਕਿਰਿਆ ਨੂੰ ਇਕੋ ਸਮੇਂ ਲੱਖਣ ਦਾ ਯਤਨ ਕਰਦਾ ਹੈ ਉਥੇ ਪਰੰਪਰਿਕ ਲਕੀਰੀ-ਬ੍ਰਿਤਾਂਤ ਦੀਆਂ ਸੀਮਾਵਾਂ ਉਲੰਘ ਕੇ ਵਸਤੂ-ਜਗਤ ਤੇ ਗਲਪ-ਜਗਤ ਵਿਚ ਇਕ ਬਹੁ-ਪਰਤੀ ਸੰਵਾਦ ਰਚਾਉਣ ਦੇ ਸਮਰੱਥ ਹੋ ਜਾਂਦਾ ਹੈ।

ਪਾਤਰ ਅੰਦਰਲੀ ਵਿਚਾਰਾਂ ਤੇ ਜਜ਼ਬਿਆਂ ਦੀ ਉਧੇੜ-ਬੁਣ ਨੂੰ ਬਾਹਰਲੀ ਸਥੂਲ ਸਥਿਤੀ ਦੇ ਸਮਾਨੰਤਰ ਖੜ੍ਹਾ ਕਰ ਕੇ ਸੰਧੂ ਸ਼ਬਦੀ-ਪ੍ਰਗਟਾਅ ਬਾਹਰੇ ਭਾਵਾਂ ਦੀ ਅਨੁਭੂਤੀ ਕਰਵਾਉਂਦਾ ਹੈ। ਕਹਾਣੀ 'ਵਾਪਸੀ' ਵਿਚ ਸੰਤਾ ਸਿੰਘ ਦਾ ਚੇਤਨਾ-ਪ੍ਰਵਾਹ ਪ੍ਰਕਿਰਤਕ-ਬਿੰਬਾਂ ਪ੍ਰਤੀਕਾਂ ਰਾਹੀਂ ਉਜਾਗਰ ਕੀਤਾ ਗਿਆ ਹੈ :

> (ਉਹ) ਗੁਰਦੁਆਰੇ ਦੇ ਅਹਾਤੇ ਤੋਂ ਬਾਹਰ ਝੋਨੇ ਦੇ ਖੇਤ ਦੀ ਵੱਟ ਤੇ ਆਣ ਖੜੋਤਾ ਸੀ। ਮੀਂਹ ਨਾ ਪੈਣ ਕਾਰਣ ਝੋਨੇ ਦੀ ਪੈਲੀ ਵਿਚ ਤਰੇੜਾਂ ਪੈ ਕੇ ਧਰਤੀ ਪਾਟ ਗਈ ਸੀ ਤੇ ਮਿੱਟੀ ਦੇ ਖਲੇਪੜ ਉਚੜੇ ਪਏ ਸਨ। ਧਰਤੀ ਦੀ ਸਾਰੀ ਪਿਆਸ ਸਿਰ ਸੁੱਟੀ ਖੜੋਤੇ ਕੁਮਲਾਏ ਬੂਟਿਆਂ ਦੇ ਬੁਲ੍ਹਾਂ ਤੇ ਆ ਟਿਕੀ ਸੀ।

ਕਿਤੇ ਕਿਤੇ ਸੰਧੂ ਦੇ ਪਾਤਰ ਆਪਣੇ ਵਿਅੱਕਤਿਤਵ ਨੂੰ ਹਢਾਉਂਦਿਆਂ ਹੋਇਆਂ ਵੀ ਇਸ ਤੋਂ ਅਗਾਂਹ ਫੈਲ ਕੇ ਕਿਸੇ ਵਰਗ ਵਿਸ਼ੇਸ਼ ਜਾਂ ਸਥਿਤੀ ਦੇ ਪ੍ਰਤੀਕ ਬਣ ਜਾਂਦੇ ਹਨ। 'ਭੱਜੀਆਂ ਬਾਹੀਂ' ਵਿਚ ਜਦ ਤਾਰਾ ਸਿੰਘ ਕੇਵਲ ਨਾਲ ਬਚਪਨ ਦੀ ਸਾਂਝ ਦੀ ਗੱਲ ਕਰਦਾ ਹੈ, "ਅਸੀਂ ਤਾਂ ਵੇਖ ਲੈ ਨਿੱਕੇ ਹੁੰਦਿਆਂ ਤੋਂ ਤੇਰੀ ਰਾਖੀ ਕਰਦੇ ਰਹੇ ਆਂ...ਉਹ ਸਾਗ ਵਾਲੀ ਗੱਲ ਚੇਤੇ ਈ...ਮਾਸਟਰ ਸ਼ਾਮ ਸੁੰਦਰ ਵਾਲੀ" ਤਾਂ ਏਥੇ ਤਾਰਾ ਸਿੰਘ ਸਿੱਖ ਲਹਿਰ ਅਤੇ ਕੇਵਲ ਹਿੰਦੂ ਧਰਮ ਦੇ ਪ੍ਰਤੀਕਾਂ ਵਜੋਂ ਉਭਰਦੇ ਹਨ।

ਕਹਾਣੀ 'ਦਲਦਲ' ਵਿਚ ਬਦਮਾਸ਼ਾਂ ਹੱਥੋਂ ਬੇਪੱਤ ਹੋ

ਰਹੀ ਇਸਤਰੀ ਨੂੰ ਛੁਡਾਉਣ ਲਈ ਜਦ ਪੂਰਾ ਪਿੰਡ ਜੁਰਅਤ ਨਹੀਂ ਕਰਦਾ ਅਤੇ ਆਖਿਰ ਇਕੱਲਾ ਟੁੰਡਾ ਕਾਮਰੇਡ ਅੱਗੇ ਵਧਦਾ ਹੈ ਤਾਂ ਬਦਮਾਸ਼ ਅੱਗੋਂ ਲਲਕਾਰਦੇ ਹਨ :

"ਅੱਗੇ ਨਾ ਵਧੀ ਕਾਮਰੇਡਾ। ਅੱਗੇ ਤੇਰੀ ਖੱਬੀ ਬਾਂਹ ਟੁੱਟੀ ਆ, ਹੁਣ ਸੱਜੀ ਤੁੜਾ ਬਹੇਂਗਾ"

ਏਥੇ ਕਾਮਰੇਡ ਦੀ ਟੁੱਟੀ ਖੱਬੀ ਬਾਂਹ ਖੱਬੇ ਪੱਖੀ ਪਾਰਟੀ ਦੀ ਸਥਾਨਕ ਅਪਾਹਜਤਾ ਦਾ ਪ੍ਰਤੀਕ ਬਣ ਜਾਂਦੀ ਹੈ। ਏਸੇ ਪ੍ਰਸੰਗ ਵਿਚ 'ਭੱਜੀਆਂ ਬਾਹੀਂ' ਦਾ ਡੰਗੋਰੀ ਵਾਲਾ ਬੁੱਢਾ ਕਾਮਰੇਡ ਵੀ ਵੇਖਿਆ ਜਾ ਸਕਦਾ ਹੈ। ਪਰ ਇਸ ਤਰ੍ਹਾਂ ਦੇ ਪ੍ਰਤੀਕ ਜਿਥੇ ਸੰਧੂ ਦੀ ਰਚਨਾ ਦੀ ਜਿੰਦਜਾਨ ਬਣਦੇ ਹਨ ਉਥੇ ਜਦ ਸੰਧੂ ਖੁਦ ਹੀ ਆਪਣੇ ਪ੍ਰਤੀਕਾਂ ਦੀ ਵਿਆਖਿਆ ਕਰਨ ਲੱਗ ਪੈਂਦਾ ਹੈ ਜਾਂ ਉਨ੍ਹਾਂ ਨੂੰ ਸਤੱਹੀ ਪੱਧਰ ਤੱਕ ਲੈ ਜਾਂਦਾ ਹੈ ਤਾਂ ਇਸ ਨਾਲ ਉਸਦੇ ਇਹ ਪ੍ਰਤੀਕ ਆਪਣੇ ਮੂਲ ਸਾਹਿਤਕ-ਪ੍ਰਕਾਰਜ ਨਾਲੋਂ ਟੁੱਟ ਕੇ ਕਹਾਣੀ ਨੂੰ ਉਚੀ ਸੁਰ ਵਾਲੀ ਬਣਾ ਦਿੰਦੇ ਹਨ। ਕਹਾਣੀ 'ਭੱਜੀਆਂ ਬਾਹੀਂ' ਵਿਚ ਸੰਧੂ ਦੀ ਇਹ ਅਲਾਮਤ ਵਧੇਰੇ ਉਘੜਵੀਂ ਹੈ।

ਦੋ ਸਮਾਨੰਤਰ ਘਟਨਾਵਾਂ ਦੇ ਵਿਰੋਧਾਤਮਕ ਅੰਤਰ-ਸੰਬੰਧਾਂ ਵਿਚੋਂ ਰਚਨਾ-ਵਿਵੇਕ ਉਘਾੜਨ ਦੀ ਗਲਪ-ਜੁਗਤ ਵੀ ਕਈ ਵਾਰ ਉਸ ਵੇਲੇ ਸੰਧੂ ਦੀ ਕਥਾ-ਜੁਗਤ ਦਾ ਔਗੁਣ ਬਣਦੀ ਪ੍ਰਤੀਤ ਹੁੰਦੀ ਹੈ ਜਦੋਂ ਉਹ ਅਨੁਭਵ-ਆਧਾਰਿਤ ਘਟਨਾ ਉਤੇ ਇੱਛਾਗਤ ਘਟਨਾ-ਪ੍ਰਸੰਗ ਥੋਪ ਦਿੰਦਾ ਹੈ। ਸੰਧੂ ਦੀ ਕਹਾਣੀ 'ਕਲਾ' ਦੀਆਂ ਇਹਨਾਂ ਅਲਾਮਤਾਂ ਦਾ ਸੰਬੰਧ ਉਸਦੀ ਰਚਨਾ-ਦ੍ਰਿਸ਼ਟੀ ਨਾਲ ਸੰਬੰਧਿਤ ਹੈ। ਕਿਉਂਕਿ ਸੰਧੂ ਸਿਰਫ ਸਿਰਜਕ ਹੀ ਨਹੀਂ ਸਗੋਂ ਖੁਦ ਆਪਣੀ ਰਚਨਾ ਦਾ ਆਲੋਚਕ ਵੀ ਲਗਦਾ ਹੈ, ਇਸ ਲਈ ਕਹਾਣੀ ਦੀ ਪੁਨਰ-ਵਿਉਂਤ ਤੋਂ ਪਹਿਲਾਂ ਉਹ ਵਸਤੂ-ਅਨੁਭਵ ਦਾ ਵਿਸ਼ਲੇਸ਼ਣ ਕਰਨ ਵੱਲ ਵਧੇਰੇ ਰੁਚਿਤ ਹੁੰਦਾ ਹੈ। ਭਾਵੇਂ ਪੰਜਾਬੀ ਗਲਪ ਦੇ ਪ੍ਰਸੰਗ ਵਿਚ ਇਸ ਤਰ੍ਹਾਂ ਸਵੈ-ਵਿਸ਼ਲੇਸ਼ਣ ਦੀ ਰੀਤੀ ਦਾ ਪ੍ਰਚਲਨ ਉਸਾਰੂ ਗੱਲ ਹੈ ਪਰ ਇਹ ਵਿਸ਼ਲੇਸ਼ਣ ਉਸ ਹੱਦ ਤੱਕ ਹੀ ਠੀਕ ਹੈ ਜਿਥੋਂ ਤਕ ਰਚਨਾ ਤੇ ਅਨੁਭਵ ਦੀ ਸਹਿਜਤਾ ਅਤੇ ਸੁਭਾਵਕਤਾ ਨੂੰ ਦੂਸ਼ਿਤ ਨਾ ਕਰੇ।

ਹਥਲੇ ਕਹਾਣੀ ਸੰਗ੍ਰਹਿ ਨਾਲ ਇਕ ਹੋਰ ਨੁਕਤਾ ਸੰਧੂ ਦੀ ਰਚਨਾ-ਦ੍ਰਿਸ਼ਟੀ ਅਤੇ ਦ੍ਰਿਸ਼ਟੀਕੋਣ ਸੰਬੰਧੀ ਧਿਆਨਯੋਗ ਹੈ। ਸੰਧੂ ਦੇ ਪਹਿਲੇ ਕਹਾਣੀ-ਸੰਗ੍ਰਹਿ 'ਲੋਹੇ ਦੇ ਹੱਥ' ਉਪਰੰਤ ਉਸਦਾ ਜੋ ਇਕ ਪ੍ਰਗਤੀਵਾਦੀ ਲੇਖਕ ਹੋਣ ਦਾ ਬਿੰਬ ਸਥਾਪਿਤ ਹੋਇਆ ਸੀ, ਬਾਰੇ ਕੁਝ ਲੇਖਕ ਕਿੰਤੂ ਕਰਨ ਲੱਗ ਪਏ ਜਦੋਂ ਉਸਦਾ ਦੂਜਾ ਕਹਾਣੀ ਸੰਗ੍ਰਹਿ 'ਅੰਗ-ਸੰਗ' ਪ੍ਰਕਾਸ਼ਿਤ ਹੋਇਆ। ਕਾਰਨ ਇਹ ਸੀ ਕਿ ਸੰਧ ਨੇ ਖੱਬੇ-ਪੱਖੀ ਪਾਰਟੀਆਂ ਦੀਆਂ ਸੀਮਾਵਾਂ ਅਤੇ ਉਨ੍ਹਾਂ ਦੇ ਆਲੰਬਰ-ਦਾਰ ਸਮਝੇ ਜਾਂਦੇਕੁਝ ਸਮਰਥਕਾਂ ਨੂੰ ਵੀ ਸਿੱਧੇ ਅਸਿੱਧੇ ਤੌਰ 'ਤੇ ਵਿਅੰਗ ਦਾ ਨਿਸ਼ਾਨਾ ਬਣਾਇਆ ਸੀ। ਉਸ ਵਿਅੰਗ ਦੇ ਰਚਨਾਤਮਕ ਹਾਂ-ਪੱਖੀ ਪਹਿਲੂ ਨੂੰ ਗੰਭੀਰਤਾ ਨਾਲ ਸਮਝੇ ਬਿਨਾਂ ਕੁਝ ਮਕਾਨਕੀ ਆਲੋਚਕਾਂ ਨੇ ਉਸਦੀਆਂ ਕਹਾਣੀਆਂ (ਨਾਇਕ, ਅਸਲੀ ਤੇ ਵੱਡੀ ਹੀਰ, ਡੁਬਦਾ-ਚੜ੍ਹਦਾ ਆਦਿ) ਦਾ ਜ਼ਿਕਰ ਕਰਦਿਆਂ ਉਸ ਨੂੰ ਨਿੰਦਣਾ ਸ਼ੁਰੂ ਕਰ ਦਿੱਤਾ ਸੀ। ਕਹਾਣੀ 'ਭੱਜੀਆਂ ਬਾਹੀਂ' ਦੇ ਛਪਣ ਬਾਅਦ ਵੀ ਕੁਝ ਸਤਹੀ ਪੱਧਰ ਦੀ ਸੋਚ ਦੇ ਧਾਰਣੀ 'ਚਿੰਤਕਾਂ' ਨੇ ਉਸ ਉਤੇ ਕੱਟੜਵਾਦ ਦੀ ਹਮਾਇਤ ਕਰਨ ਦਾ ਦੋਸ਼ ਲਾਇਆ ਹੈ। ਇਸ ਕਹਾਣੀ ਵਿਚਲੇ ਪਾਤਰ ਕੇਵਲ, ਜਿਸਨੂੰ ਉਸਦਾ ਵੱਡਾ ਭਰਾ ਸਰਵਣ ਆਪਣੇ ਮੰਦਭਾਵੀ ਕੂਟਨੀਤਿਕ ਚਰਿਤਰ ਕਾਰਣ 'ਅਤਿਵਾਦੀ, 'ਵੱਖਵਾਦੀ ਅਤੇ 'ਘਰ ਦੀ ਏਕਤਾ ਤੇ ਅਖੰਡਤਾ' ਭੰਗ ਕਰਨ ਵਾਲਾ ਸਿੱਧ ਕਰਦਾ ਹੈ, ਨਾਲ ਪਾਠਕ ਦੀ ਹਮਦਰਦੀ ਪੈਦਾ ਕਰਨ ਕਰਕੇ ਅਤੇ ਕੇਵਲ ਨੂੰ ਮਾਰਨ ਵਾਲੇ ਅਤਿਵਾਦੀਆਂ ਨੂੰ ਬੇਪਛਾਣ ਰੱਖਣ ਕਰਕੇ ਸੰਧੂ ਦੀ ਰਚਨਾ-ਦ੍ਰਿਸ਼ਟੀ ਸੰਬੰਧੀ ਇਸ ਤਰ੍ਹਾਂ ਦੇ ਫਤਵੇ ਦਿੱਤੇ ਗਏ ਹਨ। ਸਾਡੀ ਜਾਚੇ ਉਪਰੋਕਤ ਭਾਂਤ ਦੇ ਭੁਲੇਖੇ ਸੰਧੂ ਦੇ ਨਿਵੇਕਲੇ ਤੇ ਸੱਜਰੇ ਕਥਾ-ਵਿਧਾਨ ਨੂੰ ਪੇਤਲੀ ਨਜ਼ਰੇ ਵਾਚਣ ਨਾਲ ਪੈਦਾ ਹੋਏ ਹਨ। ਕਹਿਣ ਤੋਂ ਭਾਵ ਇਹ ਕਿ ਉਸਦੀ ਵਿਅੰਗ-ਜੁਗਤ ਦੀਆਂ ਡੂੰਘੀਆਂ ਸੰਭਾਵਨਾਵਾਂ ਨੂੰ ਪਛਾਣਿਆ ਨਹੀਂ ਗਿਆ। ਨਹੀਂ ਤਾਂ ਕਹਾਣੀ 'ਭੱਜੀਆਂ ਬਾਹੀਂ' ਰਾਹੀਂ ਸੰਧੂ ਦੀ ਦ੍ਰਿਸ਼ਟੀ ਸੰਬੰਧੀ ਉਠੇ ਕਿੰਤੂਆਂ ਦਾ ਜਵਾਬ ਏਸੇ ਕਹਾਣੀ ਸੰਗ੍ਰਹਿ ਦੀ ਕਹਾਣੀ 'ਵਾਪਸੀ' ਵਿਚੋਂ ਅਸਿੱਧੇ ਢੰਗ ਨਾਲ ਪ੍ਰਾਪਤ ਹੋ ਜਾਂਦਾ ਹੈ। ਉਕਤ ਭਾਂਤ ਦੇ ਆਲੋਚਕਾਂ ਨੇ ਸੰਧੂ ਦੇ ਰਚਨਾ-ਵਸਤੂ ਨੂੰ ਰਚਨਾ-ਦ੍ਰਿਸ਼ਟੀ ਸਮਝਣ ਦਾ ਟਪਲਾ ਖਾ ਲਿਆ ਹੈ। ਸੰਧੂ ਦੀ ਵਿਅੰਗ-ਜੁਗਤ ਨੂੰ ਸਮਝਣ ਲਈ ਜਿਥੇ ਉਸ ਵੱਲੋਂ ਆਪਣੀਆਂ ਕਹਾਣੀਆਂ ਵਿਚ ਵਰਤੇ ਜਾਂਦੇ ਵਿਰੋਧਾ ਭਾਸੀ ਘਟਨਾ-ਸਥੱਲਾਂ ਨੂੰ ਸਮਝਣਾ ਜ਼ਰੂਰੀ ਹੈ, ਉਥੇ ਉਸ ਵੱਲੋਂ ਵਰਤੇ ਜਾਂਦੇ ਵਿਰੋਧਾਭਾਸੀ ਸਰੂਪ ਵਾਲੇ ਸ਼ਬਦਾਂ (ਜਿਨ੍ਹਾਂ ਨੂੰ ਪਾਠਕਾਂ ਦੀ ਸੌਖ ਲਈ ਕਈ ਵਾਰ ਉਹ ਪੁੱਠੇ ਕਾਮਿਆਂ ਵਿਚ ਵੀ ਰਖਦਾ ਹੈ) ਦੇ ਰਹੱਸ ਨੂੰ ਜਾਣਨਾ ਜ਼ਰੂਰੀ ਹੈ। ਸਭ ਤੋਂ ਵੱਧ ਲੋੜ ਵਿਰੋਧਾਤਮਕ ਸੰਬੰਧਾਂ ਵਾਲੇ ਉਨ੍ਹਾਂ ਮਹੀਨ ਵੇਰਵਿਆਂ ਨੂੰ ਸਮੁੱਚਤਾ ਵਿਚ ਰੱਖ ਕੇ ਉਨ੍ਹਾਂ ਵਿਚਲੇ ਤਰਕਸੂਤਰ ਨੂੰ ਪਛਾਨਣ ਦੀ ਹੈ ਜਿਨ੍ਹਾਂ ਦੀ ਮੱਦਦ ਨਾਲ ਸੰਧੂ ਆਪਣੀ ਕਹਾਣੀ ਦੀ ਬੁਣਤਰ ਨੂੰ ਬੁਣਦਾ ਹੈ।

ਵਰਿਆਮ ਸਿੰਘ ਸੰਧੂ ਦੇ ਇਸ ਸੰਗ੍ਰਹਿ ਨਾਲ ਜਿਥੇ ਉਹ ਆਪ ਇਕ ਅਗਲਾ ਪੜਾਅ ਤਹਿ ਕਰਦਾ ਹੈ ਉਥੇ ਵਸਤੂ ਤੇ ਰੂਪ ਪੱਖੋਂ ਪੰਜਾਬੀ ਕਹਾਣੀ ਵੀ ਨਵੀਆਂ ਪੁਲਾਂਘਾਂ ਪੁੱਟਦੀ ਹੈ।

# ਵਰਿਆਮ ਸੰਧੂ ਦਾ ਕਹਾਣੀ ਸੰਗ੍ਰਹਿ 'ਅੰਗ ਸੰਗ'

—ਡਾ: ਟੀ. ਆਰ. ਵਿਨੋਦ

ਵਰਿਆਮ ਸੰਧੂ ਪੰਜਾਬੀ ਦਾ ਪਹਿਲਾ ਕਹਾਣੀਕਾਰ ਹੈ ਜਿਸ ਨੇ ਪੰਜਾਬ ਦੀ ਕਿਸਾਨੀ ਦੇ ਇਤਿਹਾਸਕ ਯਥਾਰਥ ਦੀ ਪੇਸ਼ਕਾਰੀ ਲਈ ਲੰਮੀ ਕਹਾਣੀ ਦੀ ਵਿਧਾ ਨੂੰ ਆਪਣਾ ਮਾਧਿਅਮ ਬਣਾਇਆ ਹੈ। ਨਾਵਲ, ਨਿੱਕੀ ਕਹਾਣੀ ਅਤੇ ਲੰਮੀ ਕਹਾਣੀ ਆਮ ਆਦਮੀ ਦੇ ਆਰਥਿਕ-ਸਾਂਸਕ੍ਰਿਤਿਕ ਯਥਾਰਥ ਦਾ ਸਾਹਿਤਕ ਚਿੱਤਰ ਮੂਰਤੀਮਾਨ ਕਰਨ ਵਾਲੇ ਰੂਪ ਹਨ। ਨਾਵਲ ਵਿਚ ਯਥਾਰਥ ਨਾਲ ਸੰਬੰਧਿਤ ਇਕ ਤੋਂ ਜ਼ਿਆਦਾ ਸਥਿਤੀਆਂ ਇਸ ਪ੍ਰਕਾਰ ਪੇਸ਼ ਹੋਈਆਂ ਹੁੰਦੀਆਂ ਹਨ ਕਿ ਉਹ ਅੰਤਿਮ ਤੌਰ ਉੱਤੇ, ਪਰਸਪਰ ਸੰਬੰਧਿਤ ਹੋਣ ਦੇ ਬਾਵਜੂਦ ਖ਼ੁਦ-ਮੁਖ਼ਤਾਰ ਹੋਂਦ ਵੀ ਰਖਦੀਆਂ ਹਨ। ਇਸ ਦੇ ਉਲਟ ਨਿੱਕੀ ਕਹਾਣੀ ਇਕੋ ਕੇਂਦਰੀ ਸਥਿਤੀ ਦੇ ਦੁਆਲੇ ਉਸਰੀ ਹੋਈ ਹੁੰਦੀ ਹੈ। ਇਸ ਦਾ ਪ੍ਰਯੋਜਨ ਉਸੇ ਸਥਿਤੀ ਦੇ ਅਰਥ-ਉਘਾੜ ਤੱਕ ਸੀਮਿਤ ਹੁੰਦਾ ਹੈ ਜਿਸ ਕਰਕੇ ਇਸ ਵਿਚ ਕੇਂਦਰੀ ਸਥਿਤੀ ਦਾ ਬਹੁ-ਪਰਤੀ ਯਥਾਰਥ ਮੂਰਤੀਮਾਨ ਕਰ ਸਕਣ ਦੀ ਨਾ ਤਾਂ ਗੁੰਜਾਇਸ਼ ਹੁੰਦੀ ਹੈ ਤੇ ਨਾ ਲੋੜ। ਲੰਮੀ ਕਹਾਣੀ ਦਾ ਪ੍ਰਯੋਜਨ ਤਾਂ ਨਿੱਕੀ ਕਹਾਣੀ ਵਾਲਾ ਹੀ ਹੁੰਦਾ ਹੈ, ਪਰ ਇਸ ਦੀ ਰਚਨਾ-ਵਿਧੀ ਵਿਚ ਸਥਿਤੀਆਂ ਦੀਆਂ ਭਿੰਨ-ਭਿੰਨ ਪਰਤਾਂ, ਦਿਸ਼ਾਵਾਂ ਅਤੇ ਪਾਸਾਰਾਂ ਨੂੰ ਮੂਰਤੀਮਾਨ ਕਰਨ ਦੀ ਸਮਰੱਥਾ ਹੁੰਦੀ ਹੈ ਜਿਸ ਕਰਕੇ ਇਹ ਵਿਧਾ ਯਥਾਰਥ ਦੇ ਸਮੁੱਚ ਦੀ ਪਛਾਣ ਕਰਾਉਣ ਦੇ ਯੋਗ ਹੋ ਨਿਬੜਦੀ ਹੈ। ਨਾਵਲ ਨਾਲੋਂ ਇਸ ਦੀ ਹੋਂਦ-ਵਿਧੀ ਦੀ ਵੱਖਰਤਾ ਇਸ ਗੱਲ ਵਿਚ ਹੈ ਕਿ ਇਹ ਇਕੋ ਸਥਿਤੀ ਉੱਤੇ ਕੇਂਦਰਿਤ ਹੁੰਦੀ ਹੈ, ਪਰ ਨਿੱਕੀ ਕਹਾਣੀ ਨਾਲੋਂ ਇਸ ਦੀ ਭਿੰਨਤਾ ਦਾ ਸੰਬੰਧ ਸਥਿਤੀ ਦੇ ਬਹੁ-ਪਰਤੀ ਅਤੇ ਬਹੁ-ਪਾਸਾਰੀ ਵੇਰਵਿਆਂ ਨਾਲ ਹੈ।

ਆਪਣੇ ਪਹਿਲੇ ਕਹਾਣੀ ਸੰਗ੍ਰਹਿ 'ਲੋਹੇ ਦੇ ਹੱਥ' ਵਿਚ ਵੀ ਸੰਧੂ ਨੇ 'ਅੱਖਾਂ ਵਿਚ ਮਰ ਗਈ ਖ਼ੁਸ਼ੀ' ਵਰਗੀਆਂ ਲੰਮੀਆਂ ਕਹਾਣੀਆਂ ਉੱਤੇ ਹੱਥ ਅਜ਼ਮਾਇਆ ਸੀ, ਪਰ ਆਪਣੇ ਦੂਸਰੇ ਕਹਾਣੀ ਸੰਗ੍ਰਹਿ 'ਅੰਗ ਸੰਗ' ਵਿਚ ਤਾਂ ਉਸ ਨੇ ਇਸ ਵਿਧਾ ਉੱਤੇ ਆਪਣੀ ਪਕੜ ਦਾ ਪ੍ਰਮਾਣ ਹਰੇਕ ਕਹਾਣੀ ਵਿਚ ਹੀ ਦਿੱਤਾ ਹੈ। ਵੇਖਣ ਵਾਲੀ ਗੱਲ ਇਹ ਹੈ ਕਿ ਉਸ ਨੇ ਇਸ ਵਿਧਾ ਦੀ ਵਰਤੋਂ ਰਾਹੀਂ ਕਿਸ ਪੱਧਰ ਦੀ ਸਾਹਿਤਕ ਪ੍ਰਾਪਤੀ ਕੀਤੀ ਹੈ। ਇਸ ਸੰਬੰਧ ਵਿਚ ਅਸੀਂ ਉਸ ਦੀ ਕਿਸੇ ਵੀ ਕਹਾਣੀ, ਮਿਸਾਲ ਵਜੋਂ 'ਡੁੰਮ' ਦਾ ਵਿਸ਼ਲੇਸ਼ਣ ਕਰ ਸਕਦੇ ਹਾਂ।

'ਡੁੰਮ੍ਹ' ਦੀ ਕੇਂਦਰੀ ਸਥਿਤੀ ਤੇਜੂ ਦੀ ਮੌਤ ਦੀ ਹੈ। ਉਹ ਜਿੰਨਾ ਚਿਰ ਜੀਉਂਦਾ ਰਿਹਾ, ਗਰੀਬੀ ਦੀ ਜੂਨ ਭੋਗਦਾ ਰਿਹਾ। ਉਸ ਦੀ ਮੌਤ ਵੀ ਗ਼ਰੀਬੀ ਦੇ ਹੱਥੋਂ ਹੋਈ ਅਤੇ ਗਰੀਬੀ ਕਾਰਣ ਹੀ ਉਸ ਦੇ ਟੱਬਰ ਨੂੰ ਉਹਦੀ ਮਿੱਟੀ ਠਿਕਾਣੇ ਲਾਉਣ ਲਈ ਦੂਜਿਆਂ ਦੇ ਹੱਥਾਂ ਵੱਲ ਝਾਕਣਾ ਪਿਆ। ਇਹ ਸਥਿਤੀ ਨਿੱਕੀ ਕਹਾਣੀ ਦੀ ਹੈ ਅਤੇ ਮਹੱਤਵਹੀਣ ਵੀ ਨਹੀਂ ਹੈ, ਪਰ ਇਸ ਸਥਿਤੀ ਦੇ ਸਾਰਥਕ ਅਤੇ ਵਿਵੇਕਮਈ ਸਮੁੱਚ ਦੇ ਉਘਾੜ ਲਈ ਤੇਜੂ ਦੀ ਸਮਾਜਿਕ ਅਤੇ ਮਾਨਸਿਕ ਸਥਿਤੀ ਦੇ ਵੇਰਵਿਆਂ ਦੀ ਜ਼ਰੂਰਤ ਹੈ। ਵਰਿਆਮ ਸੰਧੂ ਦੀ ਕਹਾਣੀ ਕਲਾ ਦੀ ਪ੍ਰਾਪਤੀ ਇਸ ਗੱਲ ਵਿਚ ਹੈ ਕਿ ਉਹ ਕਹਾਣੀ ਵਿਚ ਲੋੜੀਂਦੇ ਵੇਰਵੇ ਇਸ ਤਰ੍ਹਾਂ ਬੁਣਦਾ ਹੈ ਕਿ ਉਹ ਕੇਂਦਰੀ ਸਥਿਤੀ ਦੇ ਵਿਭਿੰਨ ਪਾਸਾਰ ਹੋਣ ਕਾਰਣ ਉਸ ਦੇ ਇਕ ਲਾਜ਼ਮੀ ਹਿੱਸੇ ਵਜੋਂ ਉਭਰਦੇ ਹਨ। ਇਉਂ ਕਹਾਣੀ ਵਿਚ ਖਿੰਡਾਉ ਵੀ ਪੈਦਾ ਨਹੀਂ ਹੁੰਦਾ ਅਤੇ ਯਥਾਰਥ ਵੀ ਆਪਣੀ ਸਮੁੱਚਤਾ ਵਿਚ ਉੱਘੜ ਆਉਂਦਾ ਹੈ।

ਤੇਜੂ ਚਾਰ ਕੁ ਕਿੱਲੇ ਭੋਂ ਦਾ ਮਾਮੂਲੀ ਜੱਟ ਕਿਸਾਨ ਸੀ ਜਿਹੜਾ 'ਹਿੱਸੇ ਠੇਕੇ ਤੇ ਪੈਲੀ ਲੈ ਕੇ ਪੁੱਤ ਨਾਲ ਜੁੱਪਾ ਰਹਿੰਦਾ' ਸੀ। ਖੇਤੀ ਦੀਆਂ ਨਵੀਆਂ ਕਾਢਾਂ ਦੀ ਵਰਤੋਂ ਲਈ ਉਸ ਕੋਲ ਪੈਸਾ ਨਹੀਂ ਸੀ ਜਿਸ ਕਰਕੇ 'ਜ਼ਮੀਨ ਵੀ ਉਸ ਕੋਲ ਨਾ ਰਹੀ ਅਤੇ ਉਹਦਾ ਪੁੱਤਰ ਤਾਰਾ ਸ਼ਰੀਕਾਂ ਦਾ ਕਾਮਾ ਬਣ ਗਿਆ।' ਇਸ ਦੇ ਉਲਟ ਕਪਤਾਨ ਨਾਜ਼ਰ ਸਿੰਘ ਅਤੇ ਦੀਪ ਸਿੰਘ ਕੇ ਪਰਿਵਾਰ ਵਿਰਸੇ ਦੀ ਤਕੜਾਈ ਕਰਕੇ ਹੋਰ ਵੀ ਤਕੜੇ ਹੁੰਦੇ ਗਏ। ਲੋਕਰਾਜੀ ਯੁੱਗ ਆਉਣ ਨਾਲ ਭਾਵੇਂ ਆਮ ਆਦਮੀ ਨੂੰ ਵੀ ਵੋਟ ਦਾ ਹੱਕ ਮਿਲ ਗਿਆ ਹੈ ਅਤੇ ਕਾਗਜ਼ਾਂ ਵਿਚ ਤੇਜੂ, 'ਤੇਜ ਸਿੰਘ' ਅਤੇ ਕਪਤਾਨ ਨਾਜ਼ਰ ਸਿੰਘ ਨਿਰਾ 'ਨਾਜ਼ਰ ਸਿੰਘ' ਰਹਿ ਗਿਆ ਹੈ ਜਿਸ ਦਾ ਨਾਂ ਵੀ ਵੋਟਰ ਸੂਚੀ ਦੇ ਅੱਖਰ-ਕ੍ਰਮ ਅਨੁਸਾਰ ਤੇਜੂ ਦੇ ਨਾਂ ਤੋਂ ਬਾਅਦ ਦਰਜ ਹੈ, ਪਰ ਅਸਲੀਅਤ ਵਿਚ 'ਪੈਸੇ ਦੀ ਸਰਦਾਰੀ' ਉਵੇਂ ਕਿਵੇਂ ਕਾਇਮ ਹੈ। ਇਹ ਟਾਕਰੇ (Contrast) ਦੀ ਰਚਨਾ-ਜੁਗਤ ਹੈ ਜਿਸ ਰਾਹੀਂ ਕਹਾਣੀ ਵਿਚ ਕਿਸਾਨੀ ਦੇ ਇਤਿਹਾਸਕ ਯਥਾਰਥ ਦੀ ਗਤੀ ਦੀ ਦਿਸ਼ਾ ਮੂਰਤੀਮਾਨ ਹੁੰਦੀ ਹੈ।

ਕਪਤਾਨ ਨਾਜ਼ਰ ਸਿੰਘ ਉਸ ਦੇ ਸਰਪੰਚ ਪੁੱਤਰ ਗੁਰਬਚਨ ਸਿੰਘ ਅਤੇ ਜ਼ਿਮੀਂਦਾਰ ਦੀਪ ਸਿੰਘ ਲਈ ਤੇਜੂ ਦੀ

ਮੌਤ ਉੱਤੇ 'ਗੋਡਾ ਨਿਵਾਈ' ਦਾ ਕਾਰਜ ਇਕ ਰਸਮੀ ਫਰਜ਼ ਤੋਂ ਵੱਧ ਕੋਈ ਅਹਿਮੀਅਤ ਨਹੀਂ ਰਖਦਾ, ਪਰ ਸਥਿਤੀ ਦਾ ਵਿਅੰਗ ਇਹ ਹੈ ਕਿ ਆਮ ਲੋਕਾਂ ਵਿਚ ਵੀ ਗਰੀਬ ਗੁਰਬੇ ਲਈ ਭਾਈਚਾਰਕ ਸੁਹਿਰਦਤਾ ਘਟਦੀ ਜਾ ਰਹੀ ਹੈ ਜਿਸ ਦਾ ਇਕ ਵਿਸਤਾਰ-ਚਿੱਤਰ ਕਹਾਣੀ ਵਿਚ ਇਉਂ ਉਭਰਦਾ ਹੈ :

> ਗੁਆਂਢੀ ਹਜ਼ਾਰਾ ਸਿੰਘ ਕੰਧ ਟੱਪ ਕੇ ਆਇਆ ਦੀਪ ਸਿੰਘ ਵੀ ਆਇਆ। ਦੋਵੇਂ ਰਸਮੀ ਅਫਸੋਸ ਕਰਕੇ, ਸਬਰ ਕਰਨ ਤੇ ਚੁੱਪ ਕਰਨ ਲਈ ਕਹਿ ਕੇ ਤੁਰ ਗਏ। ਪਿਛਲੇ ਘਰੋਂ ਫੌਜੀ ਠਾਕਰ ਸਿੰਘ ਦੀ ਮਾਂ ਕੁਝ ਚਿਰ ਚਿੰਤੋ ਕੋਲ ਬੈਠੀ। ਫਿਰ ਉਹ ਵੀ ਸੋਟੀ ਫੜੀ ਬਹਿਣ ਨੂੰ ਕੋਈ ਮੰਜੀ ਤੇ ਲੈਣ ਨੂੰ ਕੋਈ ਚੰਗਾ ਕਪੜਾ ਨਾ ਹੋਣ ਕਰਕੇ ਠੰਢ ਤੋਂ ਡਰਦੀ ਤੁਰ ਗਈ।

ਤੇਜੂ ਦੀਆਂ 'ਅਕਲ ਦੀਆਂ ਕਾਪੀਆਂ' ਉਹ ਮੌਕੇ ਹਨ ਜਿਹੜੇ ਵਰਤਮਾਨ ਸਮਾਜ ਵਿਚ ਪ੍ਰਾਪਤ ਹਨ, ਪਰ ਇਹ ਮੌਕੇ ਤੇਜੂ ਵਰਗਿਆਂ ਨੂੰ ਨਸੀਬ ਨਹੀਂ ਹੁੰਦੇ ਸਿਰਫ ਕਪਤਾਨ ਨਾਜ਼ਰ ਸਿੰਘ ਵਰਗੇ ਪਹਿਲੋਂ ਹੀ ਸਮਰੱਥ ਵਿਅਕਤੀਆਂ ਦੇ ਹੱਥ ਲਗਦੇ ਹਨ। ਜੇ ਮਾਸਟਰ ਗਿੰਦਰ ਵਰਗੇ ਕਿਸੇ ਵਿਅਕਤੀ ਨੂੰ ਆਈ-ਚਲਾਈ ਕਰਨ ਜੋਗਾ ਕੋਈ ਮੌਕਾ ਮਿਲ ਵੀ ਜਾਂਦਾ ਹੈ ਤਾਂ ਇਹ ਦੇਵਨੇਤ ਹੀ ਹੈ, ਵਿਵਸਥਾ ਵਲੋਂ ਇਸ ਦੀ ਕੋਈ ਗਰੰਟੀ ਨਹੀਂ। ਕਹਾਣੀਕਾਰ ਇਸ ਅਸਾਵੀਂ ਸਥਿਤੀ ਦਾ ਵਿਵੇਕ ਦੋ ਲੋਕ-ਵਾਰਤਾਵਾਂ ਦੇ ਵਿਵਰਣ ਰਾਹੀਂ ਪੇਸ਼ ਕਰਦਾ ਹੈ। ਇਕ ਵਾਰਤਾ ਤਾਰੇ ਦੇ ਚਮਕਣ ਨਾਲ ਸੰਬੰਧਿਤ ਹੈ ਜਿਹੜੀ ਤੇਜੂ ਸਰਪੰਚ ਗੁਰਬਚਨ ਸਿੰਘ ਦੇ ਉਸ ਨੂੰ ਕੀਤੇ ਮਖੌਲ ਦੇ ਉੱਤਰ ਵਿਚ ਸੁਣਾਉਂਦਾ ਹੈ ਅਤੇ ਦੂਸਰੀ ਤੇਜੂ ਦੇ ਫੱਤੂ ਅਰਾਈਂ ਨਾਲ ਡੁੰਮ੍ਹ ਵਿਚ ਘੁਲਣ ਨਾਲ ਸੰਬੰਧਿਤ ਹੈ ਜਿਸ ਦੇ ਅਰਥ ਕਹਾਣੀਕਾਰ ਨੇ ਆਪ ਵੀ ਸਪੱਸ਼ਟ ਕਰ ਦਿੱਤੇ ਹਨ।

ਵਸਤੂ-ਸਥਿਤੀ ਦਾ ਤੇਜੂ ਦੀਆਂ 'ਅਕਲ ਦੀਆਂ ਕਾਪੀਆਂ' ਨਾਲ ਤਣਾਉ ਅਤੇ ਇਸ ਵਿਚੋਂ ਪੈਦਾ ਹੋਣ ਵਾਲਾ ਦੁਖਾਂਤ ਹੋਰ ਵੀ ਗੰਭੀਰ ਹੋ ਨਿਬੜਦਾ ਹੈ ਜਦੋਂ ਕਪਤਾਨ ਨਾਜ਼ਰ ਸਿੰਘ ਉਸ ਦੀ ਮੌਤ ਦਾ ਕਾਰਣ ਉਹਦੀ ਮੂਰਖਤਾ ਵਿਚ ਨਿਸ਼ਚਿਤ ਕਰਦਾ ਹੈ। ਸਥਿਤੀ ਦਾ ਵਿਅੰਗ ਇਹ ਹੈ ਕਿ ਦੁਖਾਂਤ ਭੋਗਦੇ ਲੋਕ ਉਸ ਦੇ ਕਹੇ ਨੂੰ ਸਤਿ ਕਰਕੇ ਸੁਣ ਰਹੇ ਸਨ।

ਤੇਜੂ ਨੂੰ ਸਥਿਤੀ ਦੇ ਵਿਵੇਕ ਦਾ ਇੰਨਾ ਕੁ ਗਿਆਨ ਤਾਂ ਹੈ ਕਿ ਤਰਨ ਲਈ ਪਾਣੀ ਚਾਹੀਦਾ ਹੈ, ਚਿੱਕੜ ਨਹੀਂ, ਪਰ ਪਾਣੀ ਪ੍ਰਾਪਤ ਕਿਵੇਂ ਹੋਵੇ ? ਇਸ ਸਵਾਲ ਦਾ ਉੱਤਰ ਉਸ ਦੀ ਇਤਿਹਾਸਕ ਚੇਤਨਾ ਦੇ ਘੇਰੇ ਤੋਂ ਬਾਹਰ ਦੀ ਚੀਜ਼ ਹੈ ਜਿਸ ਕਰਕੇ ਉਹ ਜ਼ਿੰਦਗੀ ਦੇ ਦੁੱਖ ਨੂੰ ਜਰ ਜਾਣ ਦਾ ਰੁਮਾਂਚਕ ਰਾਹ ਚੁਣਦਾ ਹੈ। 'ਬੇਖਬਰ......ਬੇਪਰਵਾਹ...... ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿਣ' ਵਾਲੇ ਤੇਜੂ ਦੀਆਂ ਹਸਾਉਣੀਆਂ ਗੱਲਾਂ ਦੇ ਪਿੱਛੇ ਜਿਹੜਾ ਦੁਖਾਂਤ ਛੁਪਿਆ ਹੋਇਆ ਹੈ, ਉਜਾਗਰ ਕਰਨ ਵਿਚ ਹੀ ਸੰਧੂ ਦੇ ਰਚਨਾ-ਵਿਵੇਕ ਦੀ ਪਛਾਣ ਨਿਹਿਤ ਹੈ।

ਇਉਂ ਇਹ ਕਹਾਣੀ ਕਿਸਾਨੀ ਦੇ ਇਤਿਹਾਸਕ ਯਥਾਰਥ ਨੂੰ ਉਸ ਦੇ ਵਿਭਿੰਨ ਪਾਸਾਰਾਂ ਦੇ ਸੰਗਠਿਤ ਬਿੰਬ ਦੇ ਰੂਪ ਵਿਚ ਪੇਸ਼ ਕਰਦੀ ਹੈ ਜਿਸ ਨੂੰ ਲੂਕਾਚ ਨੇ 'ਸਥਿਤੀ ਦੀ ਸਮੁੱਚਤਾ' ਕਿਹਾ ਹੈ ਅਤੇ ਗਲਪ-ਸੰਸਾਰ ਦੀ ਪ੍ਰਮਾਣਿਕ ਸਿਰਜਣਾ ਲਈ ਇਸ ਨੂੰ ਅਨਿਵਾਰੀ ਦੱਸਿਆ ਹੈ। ਸਮੁੱਚਤਾ ਤੋਂ ਮੁਰਾਦ ਸੰਪੂਰਣਤਾ ਨਹੀਂ ਹੈ। ਜ਼ਿੰਦਗੀ ਅਣ-ਗਿਣਤ ਰੂਪਾਂ ਵਿਚ ਵਿਚਰਦੀ ਹੈ ਅਤੇ ਇਹ ਰੂਪ ਲਗਾਤਾਰ ਬਣਦੇ-ਬਿਣਸਦੇ ਰਹਿੰਦੇ ਹਨ। ਜਿਸ ਕਰਕੇ ਜ਼ਿੰਦਗੀ ਦੀ ਸੰਪੂਰਣਤਾ ਦੀ ਪਕੜ ਹੀ ਸੰਭਵ ਨਹੀਂ, ਪੇਸ਼ਕਾਰੀ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸ ਸਥਿਤੀ ਵਿਚ ਸਾਹਿਤਕਾਰ ਦੀ ਰਚਨਾ-ਪ੍ਰਤਿਭਾ ਦਾ ਇਕ ਮਾਪ ਜ਼ਿੰਦਗੀ ਦੇ ਬੁਨਿਆਦੀ ਅਤੇ ਪ੍ਰਤਿਨਿਧ ਰੂਪਾਂ ਦੀ ਦੇਣ ਨਾਲ ਸੰਬੰਧਿਤ ਹੈ। ਵਰਿਆਮ ਸੰਧੂ ਖੁਰ ਰਹੀ ਕਿਸਾਨੀ ਦੇ ਦੁਖਾਂਤ-ਯਥਾਰਥ ਨੂੰ ਉਸਦੇ ਬੁਨਿਆਦੀ ਅਤੇ ਪ੍ਰਤਿਨਿਧ ਰੂਪਾਂ ਵਿਚ ਹੀ ਪੇਸ਼ ਕਰਦਾ ਹੈ। ਉਸ ਦਾ ਰਚਨਾ-ਵਿਵੇਕ ਇਸ ਗੱਲ ਦਾ ਨਿਰਣਾ ਕਰ ਚੁੱਕਿਆ ਪ੍ਰਤੀਤ ਹੁੰਦਾ ਹੈ ਕਿ ਕਿਸਾਨੀ ਦੀ ਬਹੁ-ਗਿਣਤੀ ਦਾ ਆਰਥਿਕ ਸੰਕਟ ਦਿਨ-ਬ-ਦਿਨ ਡੂੰਘਾ ਹੋ ਰਿਹਾ ਹੈ ਜਿਸ ਦੇ ਸਿੱਟੇ ਵਜੋਂ ਸਾਧਾਰਣ ਕਿਸਾਨੀ 'ਹਰੇ ਇਨਕਲਾਬ' ਦਾ ਲਾਭ ਉਠਾ ਹੀ ਨਹੀਂ ਸਕਦੀ ਜਿਵੇਂ 'ਡੁੰਮ੍ਹ' ਦਾ ਤੇਜੂ ਜਾਂ 'ਗੁਰਮੁਖ ਸਿੰਘ' ਦਾ ਮੁੱਖ ਪਾਤਰ। ਕਿਸਾਨੀ ਦੀ ਮੰਦੀ ਆਰਥਿਕ ਅਵਸਥਾ ਦਾ ਅਸਰ ਉਸ ਦੇ ਪਰਿਵਾਰਕ ਰਿਸ਼ਤਿਆਂ ਉੱਤੇ ਵੀ ਪੈਂਦਾ ਹੈ। 'ਅੰਗ ਸੰਗ' ਵਿਚ ਘਰ ਦੇ ਮੁਖੀ ਕਰਤਾਰ ਸਿੰਘ ਦੀ ਹਾਲਤ ਜਦੋਂ ਨਿੱਘਰ ਜਾਂਦੀ ਹੈ ਤਾਂ ਉਹ ਕਿਸਾਨੀ ਦੀਆਂ ਕਦਰਾਂ ਅਨੁਸਾਰ ਢਲੇ ਆਪਣੇ ਆਪੇ ਦੀ ਤ੍ਰਿਪਤੀ ਲਈ ਨਾ ਕੇਵਲ ਆਪਣੀ ਘਰ ਵਾਲੀ ਨੂੰ ਮਾਰ ਕੁੱਟ ਕੇ ਉਸ ਦਾ ਗਹਿਣਾ ਗੱਟਾ ਖੋਹ ਲੈਂਦਾ ਹੈ ਸਗੋਂ ਆਪਣੀ ਉਲਾਦ ਦੇ ਸਿਰ ਉੱਤੇ ਕਰਜ਼ੇ ਦੀਆਂ ਪੰਡਾਂ ਵੀ ਲੱਦ ਜਾਂਦਾ ਹੈ ਜਿਸ ਦੇ ਪ੍ਰਤਿਕਰਮ ਵਜੋਂ ਉਸ ਦੇ ਪਰਿਵਾਰ ਦੀ ਉਸ ਲਈ ਆਦਰ-ਸਤਿਕਾਰ ਅਤੇ ਮੋਹ-ਪਿਆਰ ਦੀ ਭਾਵਨਾ ਵੀ ਦੁਬਿਧਾ ਵਿਚ ਫਸ ਕੇ ਰਹਿ ਜਾਂਦੀ ਹੈ।

ਮਹਿੰਦਰ ਗੱਲ ਕਰ ਕੇ ਫਿੱਕਾ ਜਿਹਾ ਹੱਸਿਆ। ਉਹਦੇ ਹਾਸੇ ਵਿਚ ਨਾ ਹੀ ਕੋਈ ਖੁਸ਼ੀ ਸੀ ਨਾ ਹੀ ਕੋਈ ਦਰਦ। ਅਜੀਬ ਤਰ੍ਹਾਂ ਦਾ ਇਕ ਬੇਰੰਗ ਹਾਸਾ। ਹਨੇਰੇ ਵਿਚ ਪਰਿਵਾਰ ਦੇ ਹੋਰ ਵੀ ਇਕ ਦੋ ਜੀਅ ਹੌਲੀ ਜਿਹੀ ਹੱਸੇ। ਇੰਝ ਲਗਦਾ ਸੀ, ਜਿਵੇਂ ਉਹਨਾਂ ਨੂੰ ਮਹਿੰਦਰ ਦੀ ਆਖੀ ਗੱਲ ਸਰਬ-ਸੰਮਤੀ ਨਾਲ ਪਰਵਾਨ ਸੀ ਤੇ ਉਹ ਇਸ ਘਰ ਦੇ ਸਾਈਂ ਦੇ 'ਵੇਲੇ ਸਿਰ' ਤੁਰ ਜਾਣ ਤੇ ਜਿਵੇਂ ਸੁਰਖਰੂ ਹੋਏ ਮਹਿਸੂਸ ਕਰ ਰਹੇ ਸਨ।

ਸੰਧੂ ਦੇ ਰਚਨਾ-ਵਿਵੇਕ ਵਿਚ ਇਹ ਗੱਲ ਸਮਾਈ ਹੋਈ ਪ੍ਰਤੀਤ ਹੁੰਦੀ ਹੈ ਕਿ ਕਿਸਾਨੀ ਦਾ ਆਰਥਿਕ-ਸਾਂਸਕ੍ਰਿਤਿਕ ਸੰਕਟ ਵਸਤੂ-ਯਥਾਰਥ ਦੀ ਗਤੀ ਵਿਚ ਮੌਜੂਦ ਹੈ ਜਿਹੜਾ ਵਸਤੂ-ਸਥਿਤੀ ਦੀ ਗਤੀ ਦੀ ਦਿਸ਼ਾ ਬਦਲੇ ਬਿਨਾਂ ਟਾਲਿਆ ਨਹੀਂ ਜਾ ਸਕਦਾ, ਪਰ ਸਥਿਤੀ ਦਾ ਦੁਖਾਂਤਕ ਵਿਅੰਗ ਇਹ ਹੈ ਕਿ ਕਿਸਾਨੀ ਦੇ ਆਗੂਆਂ ਨੂੰ ਵੀ ਸਹੀ ਦਿਸ਼ਾ ਦਾ ਗਿਆਨ ਨਹੀਂ। 'ਹਨੇਰੀ' ਦੇ ਜੱਟ ਕਿਸਾਨ ਮੰਦੀ ਆਰਥਿਕ ਹਾਲਤ ਤੋਂ ਤੰਗ ਆ ਕੇ ਆਪਣੀ ਜਾਤੀਗਤ ਚੇਤਨਾ ਤੋਂ ਖਹਿੜਾ ਛੁਡਾ ਜਗਦੀਸ਼ ਮੋਚੀ ਉੱਤੇ ਹੋਏ ਪੁਲਿਸ ਤਸ਼ੱਦਦ ਵਿਰੁੱਧ ਆਵਾਜ਼ ਬੁਲੰਦ ਕਰਦੇ ਹਨ। ਇਹ ਸਥਿਤੀ ਦਾ ਹਾਂ-ਪੱਖੀ ਪੱਖ ਹੈ, ਪਰ ਜਗਦੀਸ਼ ਮੋਚੀ ਲੋਕਾਂ ਦੀਆਂ ਮੁਸੀਬਤਾਂ ਨੂੰ ਨਿੱਜੀ ਜਾਇਦਾਦ ਦੀ ਸੰਸਥਾ ਤੇ ਆਧਾਰਿਤ ਸਮਾਜਕ ਵਿਵਸਥਾ ਨਾਲ ਜੋੜਨ ਵੱਲ ਕਿਤੇ ਅਹੁਲਦਾ ਨਜ਼ਰ ਨਹੀਂ ਆਉਂਦਾ। ਆਪਣੀ ਇਕ ਹੋਰ ਆਰਥਿਕ-ਰਾਜਨੀਤਿਕ ਕਹਾਣੀ 'ਅਸਲੀ ਤੇ ਵੱਡੀ ਹੀਰ' ਵਿਚ ਵੀ ਸੰਧੂ ਪੰਜਾਬ ਦੇ ਪਿੰਡਾਂ ਦੀ ਖੁਰ ਰਹੀ ਕਿਸਾਨੀ ਅਤੇ ਭੋਂ-ਰਹਿਤ ਵਰਗਾਂ ਵਿਚ ਉਭਰ ਰਹੀ ਸਾਂਝ ਕਾਰਣ ਪਰੰਪਰਾਗਤ ਰਿਸ਼ਤਿਆਂ ਵਿਚ ਪੈਦਾ ਹੋ ਰਹੇ ਤਨਾਉ ਨੂੰ ਪਿਛੋਕੜ ਵਜੋਂ ਵਰਤਦਾ ਹੋਇਆ ਬਲਵਿੰਦਰ ਦੇ ਮੂੰਹੋਂ ਖੱਬੇ-ਪੱਖੀ ਰਾਜਨੀਤੀ ਦੇ ਬੋਧ ਉੱਤੇ ਕਟਾਖ ਕਰਵਾਉਂਦਾ ਹੈ :

> ਅਸੀਂ ਸਾਰੇ ਕਾਮਰੇਡ ਕਿਸਮ ਦੇ ਆਦਮੀ ਹਾਂ-ਕਾਮਰੇਡ ਨਹੀਂ। ਜਿਵੇਂ ਪੰਜਵੀਂ ਵਿਚ ਪੜ੍ਹਦੇ ਬੱਚੇ ਯਾਦ ਕਰਨ, ਨਾਉਂ ਦੀਆਂ ਕਿੰਨੀਆਂ ਕਿਸਮਾਂ ਹੁੰਦੀਆਂ ਹਨ ?...ਸੱਜਾ, ਖੱਬਾ...ਨਕਸਲਬਾੜੀਆ ਜਾਂ ਰੂਸ ਪੱਖੀ ਚੀਨ ਪੱਖੀ...ਉਹ ਹੱਸਦਾ ਤੇ ਲੋਕ ਪੱਖੀ ਕਿਉਂ ਨਹੀਂ ?

ਪਰ ਲੋਕ-ਪੱਖਤਾ ਦੀ ਵੱਥ ਇਕ ਤੋਂ ਵੱਧ ਕਿਸਮ ਦੀ ਹੋ ਸਕਦੀ ਹੈ। ਇਹ ਸਾਦਗੀ, ਸਬਰ, ਸੰਤੋਖ ਵਰਗੀਆਂ ਕਦਰਾਂ ਨਾਲ ਵੀ ਸੰਬੰਧਿਤ ਹੋ ਸਕਦੀ ਹੈ। ਇਹ ਉਨ੍ਹਾਂ ਨੀਤੀਆਂ ਵਾਲੀ ਵੀ ਹੋ ਸਕਦੀ ਹੈ ਜਿਹੜੀਆਂ ਕਿਸਾਨੀ ਦੀ ਜਮਾਤੀ ਹੋਂਦ ਕਾਇਮ ਰੱਖਣ ਲਈ ਘੜੀਆਂ ਪ੍ਰਚਾਰੀਆਂ ਅਤੇ ਅਮਲ ਵਿਚ ਲਿਆਂਦੀਆਂ ਜਾਂਦੀਆਂ ਹਨ। ਇਹ ਕਿਸਾਨੀ ਦੇ ਅਨਿਵਾਰੀ ਸੰਕਟ ਦਾ ਬੋਧ ਕਰਵਾ ਕੇ ਸਮਾਜਵਾਦੀ ਕ੍ਰਾਂਤੀ ਦੀ ਸੋਝੀ ਦੇਣ ਵਾਲੀ ਵੀ ਹੋ ਸਕਦੀ ਹੈ। ਵੇਖਣ ਵਾਲੀ ਗੱਲ ਇਹ ਹੈ ਕਿ ਲੋਕ-ਪੱਖਤਾ ਦਾ ਭਾਵ ਕਿਸੇ ਪ੍ਰਕਾਰ ਦੀ ਵੱਥ ਦੇ ਅਰਥ ਨਿਸ਼ਚਿਤ ਕੀਤੇ ਬਿਨਾਂ ਅਤੇ ਉਨ੍ਹਾਂ ਅਰਥਾਂ ਨਾਲ ਲੋਕਾਂ ਦੀ ਸਾਂਸਕ੍ਰਿਤਿਕ ਸਾਂਝ ਪੁਆਏ ਬਿਨਾਂ ਲੋਕ ਆਪਣੇ ਇਤਿਹਾਸਕ ਕਾਰਜ ਦੇ ਨਬੇੜੇ ਦੇ ਰਾਹ ਉਤੇ ਨਹੀਂ ਪੈ ਸਕਦੇ। ਸਾਹਿਤ ਦਾ ਪ੍ਰਮੁੱਖ ਪ੍ਰਕਾਰਜ ਇਸ ਪ੍ਰਕਾਰ ਦੀ ਸੋਝੀ ਨਾਲ ਮਨੁੱਖ ਦੇ ਅੰਦਰਲੇ ਦੀ ਸਾਂਝ ਪੁਆਉਣਾ ਹੀ ਹੈ।

ਪ੍ਰਾਪਤ ਸਥਿਤੀ ਅਤੇ ਉਸ ਦੀ ਕੁੱਖ ਵਿਚ ਬੀਜ-ਰੂਪ ਮੌਜੂਦ ਸੰਭਾਵਿਤ ਸਥਿਤੀ ਦੀ ਸੋਝੀ ਇਕ ਗੱਲ ਹੈ, ਉਸ ਦੀ ਸਾਹਿਤਕ, ਪੇਸ਼ਕਾਰੀ ਦੂਸਰੀ ਗੱਲ। ਦਿਸਦੇ ਯਥਾਰਥ ਦੇ ਪਿੱਛੇ ਇਕ ਹੋਰ ਯਥਾਰਥ ਵੀ ਕੰਮ ਕਰ ਰਿਹਾ ਹੁੰਦਾ ਹੈ ਜੋ ਦਿਸਦੇ ਯਥਾਰਥ ਦਾ ਵਿਵੇਕ ਹੁੰਦਾ ਹੈ। ਵਿਵੇਕ ਤੋਂ ਸੱਖਣੇ ਦਿਸਦੇ ਯਥਾਰਥ ਦੇ ਵੇਰਵੇ ਭਾਵੇਂ ਕਿੰਨੇ ਵੀ ਸੰਪੂਰਣ ਹੋਣ ਇਨ੍ਹਾਂ ਦੇ ਆਧਾਰ ਤੇ ਰਚਿਆ ਸਾਹਿਤ ਪ੍ਰਕ੍ਰਿਤੀਵਾਦ ਦੇ ਘੇਰੇ ਦੀ ਵਸਤੂ ਹੀ ਬਣਿਆ ਰਹਿੰਦਾ ਹੈ। ਪ੍ਰਕ੍ਰਿਤੀਵਾਦੀ ਯਥਾਰਥਕ ਵਿਧੀ ਸਾਰਥਕ ਯਥਾਰਥ ਦੇ ਚਿਤ੍ਰਣ ਦੀ ਵਿਧੀ ਵਿਚ ਤਾਂ ਹੀ ਤਬਦੀਲ ਹੋ ਸਕਦੀ ਹੈ ਜੇ ਯਥਾਰਥ ਦਾ ਵਿਵੇਕ ਵੀ ਪੇਸ਼ ਹੋਵੇ। ਨਿਰਸੰਦੇਹ ਇਹ ਸਾਹਿਤ ਵਿਚ ਅਨੁਭਵ ਅਤੇ ਚਿੰਤਨ ਨੂੰ ਪੇਸ਼ ਕਰਨ ਦੀ ਸਮੱਸਿਆ ਹੈ। ਇਸ ਸਮੱਸਿਆ ਦਾ ਇਕ ਸੌਖਾ ਹੱਲ ਇਹ ਹੈ ਕਿ ਸਾਹਿਤਕਾਰ ਆਪਣੀਆਂ ਟਿੱਪਣੀਆਂ ਰਾਹੀਂ ਜਾਂ ਪਾਤਰਾਂ ਦੇ ਭਾਸ਼ਣਾਂ ਰਾਹੀਂ ਪੇਸ਼ ਸਥਿਤੀ ਦੇ ਵਿਵੇਕ ਦਾ ਜਾਂ ਉਸ ਪ੍ਰਤਿ ਆਪਣੇ ਪੈਂਤੜੇ ਦਾ ਬੋਧ ਕਰਵਾ ਦੇਵੇ। ਇਸ ਦੇ ਹੱਲ ਦੀ ਇਕ ਹੋਰ ਜੁਗਤ ਇਹ ਹੋ ਸਕਦੀ ਹੈ ਕਿ ਸਾਹਿਤਕਾਰ ਕਿਸੇ ਸਥਿਤੀ ਦੀ ਵਿਆਖਿਆ ਵਜੋਂ ਕੋਈ ਆਰਜ਼ੀ ਸਥਿਤੀ ਖੜੀ ਕਰ ਦੇਵੇ। ਪਹਿਲੀ ਜੁਗਤ ਜੇ ਗੈਰ-ਸਾਹਿਤਕ ਹੈ ਤਾਂ ਦੂਸਰੀ ਦ੍ਰਿਸ਼ਟਾਂਤਕ ਸਾਹਿਤ ਦੀ ਸਿਰਜਨਾ ਕਰਨ ਵਾਲੀ ਹੈ। ਜੇ ਸਾਹਿਤ ਇਕ ਇਕਾਈ ਹੈ ਤਾਂ ਚਿੰਤਨ ਨੂੰ ਵੀ ਅਨੁਭਵ ਨਾਲ ਸੰਬੰਧਿਤ ਸਥਿਤੀਆਂ ਦਾ ਹੀ ਇਕ ਅੰਗ ਬਣ ਕੇ ਉਭਰਨਾ ਪਵੇਗਾ। ਸੰਧੂ ਦੀ ਕਲਾ ਦੀ ਇਹ ਵਡਿਆਈ ਹੈ ਕਿ ਉਹ ਸਥਿਤੀਆਂ ਦੀ ਚੋਣ ਅਤੇ ਵਿਉਂਤਬੰਦੀ ਹੀ ਇਸ ਭਾਂਤ ਕਰਦਾ ਹੈ ਕਿ ਉਹ ਵਿਵੇਕ ਦੀਆਂ ਵਾਹਕ ਵੀ ਹੋ ਨਿਬੜਦੀਆਂ ਹਨ। ਮਿਸਾਲ ਵਜੋਂ 'ਸੁਨਹਿਰੀ ਕਿਣਕਾ' ਵਿਚ ਫੌਜੂ ਦੇ ਆਪਣੇ ਭਰਾ ਨਾਲ ਬਦਲਦੇ ਰਿਸ਼ਤਿਆਂ ਦਾ ਯਥਾਰਥ ਜਿਥੇ ਪਰਿਵਾਰਕ ਵਿਗਠਨ

ਦਾ ਦੁਖਾਂਤ ਪੇਸ਼ ਕਰਦਾ ਹੈ, ਉਥੇ ਪੈਸਾ ਕੀਮਤਾਂ ਇਸ ਵਿਗਠਨ ਦੇ ਵਿਵੇਕ ਵਜੋਂ ਸਥਿਤੀ ਦੇ ਅੰਦਰੋਂ ਹੀ ਉਭਰਦੀਆਂ ਚਲੀਆਂ ਜਾਂਦੀਆਂ ਹਨ। ਇਸੇ ਤਰ੍ਹਾਂ 'ਕਿਥੇ ਗਏ?' ਦੀ ਦੁਖਾਂਤ ਸਥਿਤੀ ਦਾ ਵਿਵੇਕ ਵੀ ਸਥਿਤੀ ਵਿਚ ਹੀ ਮੌਜੂਦ ਹੈ ਕਿ ਬਹੁ-ਗਿਣਤੀ ਕਿਸਾਨਾਂ ਨੂੰ ਸ਼੍ਰੇਣੀ-ਸਮਾਜ ਵਿਚ ਕਿਤੇ ਢੋਈ ਨਹੀਂ—ਨਾ ਪਿੰਡ ਵਿਚ ਨਾ ਸ਼ਹਿਰ ਵਿਚ।

ਆਪਣੀਆਂ ਰਾਜਨੀਤਕ ਕਹਾਣੀਆਂ ਵਿਚ ਉਹ ਵਸਤੂ-ਸਥਿਤੀ ਬਾਰੇ ਵਧੇਰੇ ਉਚੀ ਸੁਰ ਵਿਚ ਬੋਲਦਾ ਪ੍ਰਤੀਤ ਹੁੰਦਾ ਹੈ। ਇਸ ਕਮਜ਼ੋਰੀ ਦੇ ਬਾਵਜੂਦ ਇਹ ਉਚੀ ਸੁਰ ਵਸਤੂ-ਸਥਿਤੀ ਨਾਲ ਸੰਬੰਧਿਤ ਹੋਣ ਕਾਰਣ ਬਹੁਤ ਖਟਕਦੀ ਨਹੀਂ।

ਕਹਾਣੀ ਇਕ ਬ੍ਰਿਤਾਂਤਕ ਕਲਾ ਹੈ ਜਿਸ ਦਾ ਮਤਲਬ ਇਹ ਹੈ ਕਿਸੇ ਸਥਿਤੀ ਦੀ ਛੋਟੀ ਤੋਂ ਛੋਟੀ ਇਕਾਈ ਵੀ ਦੂਜੀਆਂ ਇਕਾਈਆਂ ਨਾਲ ਸੰਬੰਧਿਤ ਹੁੰਦੀ ਹੈ ਅਤੇ ਇਉਂ ਸਥਿਤੀ ਦੀਆਂ ਸਾਰੀਆਂ ਇਕਾਈਆਂ ਲਗਾਤਾਰ ਗਤੀ ਦਾ ਪ੍ਰਭਾਵ ਪਾਉਂਦੀਆਂ ਹਨ। ਪਰ ਇਸ ਦਾ ਮਤਲਬ ਇਹ ਨਹੀਂ ਕਿ ਇਨ੍ਹਾਂ ਇਕਾਈਆਂ ਦੀ ਵੱਖਰੀ ਹਸਤੀ ਹੁੰਦੀ ਹੀ ਨਹੀਂ। ਆਖਿਰ ਇਨ੍ਹਾਂ ਇਕਾਈਆਂ ਦੇ ਵੱਖਰੇ-ਵੱਖਰੇ ਪ੍ਰਭਾਵ ਰਾਹੀਂ ਹੀ ਸਮੁੱਚਾ ਪ੍ਰਭਾਵ ਸਿਰਜਿਆ ਜਾਣਾ ਹੈ। ਵਰਿਆਮ ਸੰਧੂ ਦੀ ਕਹਾਣੀ ਕਲਾ ਵਿਚ ਕਹਾਣੀ ਦੀ ਨਿਰੰਤਰ ਤੋਰ ਦੀ ਪ੍ਰਮਾਣਿਕਤਾ ਮੂਰਤੀਮਾਨ ਕਰਨ ਲਈ ਸਥਿਤੀਆਂ ਦੀਆਂ ਇਕਾਈਆਂ ਵੱਲ ਵੀ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ। ਮਿਸਾਲ ਵਜੋਂ ਪਿੰਡ ਦੇ ਆਰਥਿਕ-ਸਾਂਸਕ੍ਰਿਤਿਕ ਯਥਾਰਥ ਦਾ ਕਹਾਣੀਕਾਰ ਹੋਣ ਕਰਕੇ ਉਹ ਪੇਂਡੂ ਵਾਤਾਵਰਣ ਦੀ ਉਸਾਰੀ ਪੇਂਡੂ ਮੁਹਾਵਰੇ ਵਿਚ ਕਰਦਾ ਹੋਇਆ ਲਿਖਦਾ ਹੈ:

> ਤੱਤੀ ਲੂਅ ਦੇ ਬੁੱਲੇ ਆ ਰਹੇ ਸਨ। ਦੋ ਪੈਲੀਆਂ ਦੀ ਵਾਟ ਤੇ ਬਾਡਰ ਤੋਂ ਮੁੜ ਕੇ ਆਈ ਗੱਡੀ ਧੁੱਪ ਵਿਚ ਧੂੰਆਂ ਘੋਲਦੀ ਦੌੜੀ ਜਾ ਰਹੀ ਸੀ। ਪਰ੍ਹਾਂ ਸੁਖਵੰਤ ਦਾ ਕਾਮਾ ਸੱਜਣ ਪਾਣੀ ਦਾ ਕਿਆਰਾ ਮੋੜ ਰਿਹਾ ਸੀ। ਤੇ ਲਾਗਲੇ ਵੱਢ ਵਿਚ ਸੱਜਣ ਦਾ ਛੋਟਾ ਭਰਾ ਪਸ਼ੂਆਂ ਤੋਂ ਬੇਪ੍ਰਵਾਹ ਸਿਰ ਉਤਲੇ ਪਾਟੇ ਪਟਕੇ ਨੂੰ ਕਦੀ ਢਾਹੁਣ ਤੇ ਕਦੀ ਬੰਨ੍ਹਣ ਵਿਚ ਮਸਤ ਸੀ। (ਅਸਲੀ ਤੇ ਵੱਡੀ ਹੀਰ)

ਯਥਾਰਥ ਦੇ ਵਿਵੇਕ ਦੇ ਪ੍ਰਗਟਾਵੇ ਲਈ ਵਿਅੰਗ ਅਤੇ ਕਟਾਖ ਦੀਆਂ ਜੁਗਤਾਂ ਸਭ ਤੋਂ ਵੱਧ ਕਾਰਗਰ ਸਿੱਧ ਹੁੰਦੀਆਂ ਹਨ। ਵਿਅੰਗ ਸਥਿਤੀਆਂ ਵਿਚ ਹੀ ਮੌਜੂਦ ਦੁਖਾਂਤ ਦੀ ਸੋਝੀ ਨਾਲ ਸੰਬੰਧਿਤ ਚੀਜ਼ ਹੈ। ਇਹ ਸਥਿਤੀ ਦੀ ਰਮਜ਼ ਹੈ ਜਿਹੜੀ ਵਿਅਕਤੀ ਚਰਿੱਤਰ ਦੀ ਕੂਟਤਾ ਜਾਂ ਸਾਧੂਤਾ ਵਿਚੋਂ ਜਨਮ ਧਾਰਨ ਨਹੀਂ ਕਰਦੀ ਸਗੋਂ ਆਪਣੇ ਅੰਦਰਲੇ ਤਰਕ ਵਿਚੋਂ ਹੀ ਦੁਖਾਂਤ ਪੈਦਾ ਕਰਦੀ ਹੈ। ਨਿਜੀ ਜਾਇਦਾਦ ਦੀ ਸੰਸਥਾ ਤੇ ਆਧਾਰਤ ਸਮਾਜ ਵਿਚ ਦੁਖਾਂਤ ਦਾ ਸੋਮਾ, ਨਿਰਸੰਦੇਹ, ਸਥਿਤੀ ਹੀ ਹੋਵੇਗੀ। ਸੰਧੂ ਦੀਆਂ ਕਹਾਣੀਆਂ ਵਿਚਲਾ ਦੁੱਖ ਇਸੇ ਲਈ ਦੁਖਾਂਤ ਬਣਦਾ ਪ੍ਰਤੀਤ ਹੁੰਦਾ ਹੈ ਕਿ ਉਹ ਸੰਕਟ ਨੂੰ ਵਿਅਕਤੀ ਦੇ ਘੇਰੇ ਵਿਚੋਂ ਕੱਢ ਕੇ ਸਥਿਤੀ ਦੇ ਮੰਡਲ ਦੀ ਵਸਤ ਬਣਾ ਦਿੰਦਾ ਹੈ। ਮਿਸਾਲ ਵਜੋਂ, ਉਸ ਦੀ ਕਹਾਣੀ 'ਅੰਗ ਸੰਗ' ਦਾ ਦੁਖਾਂਤ ਇਸੇ ਭਾਂਤ ਦਾ ਹੈ। ਕਰਤਾਰ ਸਿੰਘ ਅਤੇ ਉਸ ਦਾ ਟੱਬਰ ਕਰਤਾਰ ਸਿੰਘ ਦੇ ਵਿਅਕਤੀਗਤ, ਚਰਿੱਤਰ ਕਰ ਕੇ ਦੁਖਾਂਤ ਦਾ ਸ਼ਿਕਾਰ ਨਹੀਂ ਹੁੰਦੇ, ਸਗੋਂ ਕਰਤਾਰ ਸਿੰਘ ਦਾ ਵਿਅਕਤੀਗਤ, ਚਰਿੱਤਰ ਉਸ ਦੀ ਸਥਿਤੀ ਦੀ ਪੈਦਾਵਾਰ ਹੈ ਅਤੇ ਉਸ ਦੇ ਪਰਿਵਾਰ ਦਾ ਉਸ ਪ੍ਰਤਿ ਬਦਲਿਆ ਵਤੀਰਾ ਵੀ ਕਿਸਾਨੀ ਦੀ ਸਾਂਸਕ੍ਰਿਤਕ ਸਥਿਤੀ ਦੀ ਹੀ ਉਪਜ ਹੈ।

ਵਿਅੰਗ ਵਿਅਕਤੀ ਦੀ ਸਦਭਾਵਨਾ ਦੀ ਕਾਣ ਨੂੰ ਚਿਤਰਣ ਦੀ ਵੀ ਇਕ ਕਲਾਮਈ ਜੁਗਤ ਹੈ। 'ਕਿੱਥੇ ਗਏ' ਦਾ ਬਚਨਾ ਆਪਣੇ ਮਿੱਤਰ ਸ਼ਿੰਗਾਰੀ ਦੀ ਮਿਹਰਬਾਨੀ ਨਾਲ ਸਾਈਕਿਲ ਖਰੀਦਦਾ ਹੈ। ਸ਼ਿੰਗਾਰੀ ਦਾ ਇਹ ਵਿਹਾਰ, ਨਿਰਸੰਦੇਹ, ਸਦਭਾਵੀ ਹੈ ਪਰ ਸਥਿਤੀ ਦਾ ਵਿਅੰਗ ਇਹ ਹੈ ਕਿ ਉਸ ਦੀ ਹਮਦਰਦੀ ਵਸਤੂ-ਯਥਾਰਥ ਦੀ ਕਠੋਰਤਾ ਅੱਗੇ ਗੋਡੇ ਟੇਕ ਕੇ ਰਹਿ ਜਾਂਦੀ ਹੈ। ਵਿਅੰਗ ਸਦਵਿਹਾਰ ਦੀ ਕੂਟ-ਭਾਵਨਾ ਨੂੰ ਨੰਗਾ ਕਰਨ ਲਈ ਨਹੀਂ ਵਰਤਿਆ ਜਾਂਦਾ। ਇਸ ਦੇ ਉਲਟ ਕਟਾਖ ਕੂਟਭਾਵੀ ਸਦਵਿਹਾਰ ਦਾ ਪੋਲ ਖੋਲ੍ਹਦਾ ਹੈ। **ਅੰਗ ਸੰਗ** ਦੀਆਂ ਕਹਾਣੀਆਂ ਵਿਚ ਗੁਰਮੁਖ ਸਿੰਘ, ਕਟਾਖ ਦੀ ਵਿਧੀ ਦੀ ਵਰਤੋਂ ਦੀ ਉਤਮ ਉਦਾਹਰਣ ਹੈ।

ਵਰਿਆਮ ਸੰਧੂ ਦੀਆਂ ਕਹਾਣੀਆਂ ਦਾ ਇਕ ਹੋਰ ਲੱਛਣ ਵਿਰਾਟ ਅਤੇ ਵਾਮਨ ਜਗਤ ਦੇ ਅੰਤਰ-ਸੰਬੰਧਾਂ ਦੇ ਚਿਤ੍ਰਣ ਵਿਚ ਉਜਾਗਰ ਹੁੰਦਾ ਹੈ। ਉਹ ਆਪਣੀਆਂ ਕਹਾਣੀਆਂ ਦੇ ਪਾਤਰਾਂ ਨੂੰ ਕਹਾਣੀ ਵਿਚ ਪੇਸ਼ ਸਮਾਜਕ ਸਾਂਸਕ੍ਰਿਤਿਕ ਸਥਿਤੀ ਦੀ ਉਪਜ ਬਣਾ ਕੇ ਪੇਸ਼ ਕਰਦਾ ਹੈ। ਜੇ ਕੋਈ ਪਾਤਰ ਆਪਣੀ ਸਥਿਤੀ ਤੋਂ ਉਪਰ ਉਠਣ ਦਾ ਯਤਨ ਕਰਦਾ ਦਿਖਾਈ ਵੀ ਦਿੰਦਾ ਹੈ ਤਾਂ ਇਸ ਪ੍ਰਕਾਰ ਦੀਆਂ ਸੰਭਾਵਨਾਵਾਂ ਵੀ ਸਥਿਤੀ ਵਿਚ ਹੀ ਮੌਜੂਦ ਹੁੰਦੀਆਂ ਹਨ। ਮਿਸਾਲ ਵਜੋਂ ਉਸ ਦੀ ਕਹਾਣੀ 'ਤਾਰ ਉਤੇ ਤੁਰਦਾ ਆਦਮੀ' ਓਪਰੀ ਦ੍ਰਿਸ਼ਟੀ ਨਾਲ ਵੇਖਿਆਂ ਨੀਵੀਂ ਮੱਧ-ਸ਼੍ਰੇਣੀ ਦੇ ਹਉਂ ਦੀ ਪੂਰਤੀ ਲਈ ਕੀਤੇ ਮਜ਼ਾਕ ਦਾ ਚਿਤ੍ਰਣ ਹੀ ਪ੍ਰਤੀਤ ਹੁੰਦੀ ਹੈ। ਪਰ ਅਸਲੀਅਤ ਇਹ ਹੈ ਕਿ ਇਹ ਕਹਾਣੀ ਆਰਥਿਕ ਅਸੁਰਖਿਆ ਵਿਚੋਂ ਪੈਦਾ ਹੋਏ ਅੰਦਰਲੇ ਡਰ ਦੀ ਕਹਾਣੀ ਹੈ। ਆਪਣੀ ਮੱਧ-ਵਰਗੀ ਹੋਂਦ ਕਾਇਮ ਰੱਖਣ ਲਈ ਮਨਜੀਤ ਇਕ ਪਾਸਿਉਂ ਨਿਡਰਤਾ ਦਾ ਸਾਂਗ ਰਚਦਾ ਹੈ ਪਰ ਦੂਸਰੇ ਪਾਸਿਉਂ ਉਸ ਨੂੰ ਨੌਕਰੀ ਚਲੇ ਜਾਣ ਦਾ ਡਰ ਵੱਧ ਵੱਧ ਕੇ

ਖਾ ਰਿਹਾ ਹੈ ਕਿਉਂਕਿ ਉਸ ਦੀ ਕਬੀਲਦਾਰੀ ਦਾ ਸਾਰਾ ਭਾਰ ਇਸ ਨੌਕਰੀ ਨੇ ਹੀ ਚੁਕਿਆ ਹੋਇਆ ਹੈ।

ਇਸੇ ਤਰ੍ਹਾਂ 'ਹਨ੍ਹੇਰੀ' ਦੇ ਜੱਟ ਕਿਸਾਨਾਂ ਦੀ ਆਰਥਿਕ ਸਮਾਜਕ ਪਦਵੀ ਉਨ੍ਹਾਂ ਦੇ ਸੀਰੀਆਂ ਤੇ ਲਾਗੀਆਂ ਨਾਲੋਂ, ਨਿਰਸੰਦੇਹ, ਉਚੇਰੀ ਹੈ। ਪਰ ਬਿਜਲੀ ਤੇ ਤੇਲ ਦੀ ਥੁੜ, ਖੇਤੀ ਨੂੰ ਪੈਂਦੀਆਂ ਕੁਦਰਤੀ ਆਫਤਾਂ ਅਤੇ ਜਗਦੀਸ਼ ਮੋਚੀ ਦੀ ਲੋਕ-ਹਿਤੂ ਕਾਰਗੁਜ਼ਾਰੀ ਉਨ੍ਹਾਂ ਨੂੰ ਆਪਣੀ ਸਥਿਤੀ ਤੋਂ ਉਪਰ ਉਠ ਕੇ ਸੀਰੀਆਂ ਤੇ ਲਾਗੀਆਂ ਨਾਲ ਸਾਂਝ ਪਾਉਣ ਲਈ ਮਜ਼ਬੂਰ ਕਰ ਦਿੰਦੀ ਹੈ।

ਅਨੁਭਵ ਤੋਂ ਚੇਤਨਾ ਤੱਕ ਦਾ ਸਫ਼ਰ ਬਹੁਤ ਕਠਿਨ ਕਾਰਜ ਹੈ। ਜੇ ਨਿਰੀ ਆਰਥਿਕ ਮੰਦਹਾਲੀ ਵਿਚੋਂ ਹੀ ਸਾਂਝੇ ਸੰਘਰਸ਼ ਦੀ ਚੇਤਨਾ ਪੈਦਾ ਹੋ ਸਕਦੀ ਹੁੰਦੀ ਤਾਂ ਇਹ ਕਦੋਂ ਦੀ ਪੈਦਾ ਹੋ ਚੁੱਕੀ ਹੁੰਦੀ। ਵਸਤੂ-ਯਥਾਰਥ ਇਹ ਹੈ ਕਿ ਇਹ ਹੈ ਕਿ ਆਰਥਿਕ ਸਥਿਤੀ ਦੀ ਸਾਂਝ ਅਨੇਕ ਸਾਂਸਕ੍ਰਿਤਿਕ ਵਿਖੇਵਿਆਂ ਵਿਚ ਗੁੰਮ ਹੋ ਕੇ ਰਹਿ ਜਾਂਦੀ ਹੈ। ਇਸ ਲਈ ਵਿਅਕਤੀ ਨੂੰ ਸੰਸਕ੍ਰਿਤੀ ਦੇ ਅਨੇਕ ਮੋਰਚਿਆਂ ਉਤੇ ਲੜਨਾ ਪੈਂਦਾ ਹੈ। ਅਨੁਭਵੀ ਸਾਹਿਤਕਾਰ ਆਰਥਿਕ ਹਿੱਤਾਂ ਦੇ ਆਧਾਰ ਤੇ ਇਨਕਲਾਬੀ ਨਾਅਰੇ ਨਹੀਂ ਲਾਉਂਦਾ। ਸਗੋਂ ਉਹ ਵਿਅਕਤੀ ਦੇ ਸਾਂਸਕ੍ਰਿਤਿਕ ਤਣਾਉ ਦਾ ਯਥਾਰਥ ਮੂਰਤੀਮਾਨ ਕਰਦਾ ਹੋਇਆ ਸ਼੍ਰੇਣਿਕ ਟਕਰਾਉ ਦੀਆਂ ਸੰਭਾਵਨਾਵਾਂ ਉਜਾਗਰ ਕਰਦਾ ਹੈ। ਵਰਿਆਮ ਸੰਧੂ ਸਾਡਾ ਅਜੇਹਾ ਹੀ ਕਹਾਣੀਕਾਰ ਹੈ। ਉਹ ਉਪਭਾਵੁਕਤਾ ਦੀ ਲੋਰ ਵਿਚ ਵਸਤੂ-ਯਥਾਰਥ ਤੋਂ ਅੱਖਾਂ ਮੀਚ ਕੇ ਆਪਣੇ ਆਪ ਨੂੰ ਕ੍ਰਾਂਤੀਕਾਰੀ ਸਾਹਿਤਕਾਰ ਸਿੱਧ ਕਰਨ ਦੀ ਕੋਸ਼ਿਸ਼ ਵਿਚ ਨਹੀਂ, ਸਗੋਂ ਪੂਰੀ ਸੁਹਿਰਦਤਾ ਨਾਲ ਪ੍ਰਾਪਤ ਯਥਾਰਥ ਨੂੰ ਉਸ ਦੇ ਸਮੁੱਚ ਵਿਚ ਰੂਪਮਾਨ ਕਰਦਾ ਹੋਇਆ ਇਸ ਦੀ ਕੁੱਖ ਵਿਚ ਛਿਪੇ ਸੰਭਾਵੀ ਯਥਾਰਥ ਦਾ ਵੀ ਬੋਧ ਕਰਵਾ ਜਾਂਦਾ ਹੈ।

## ਸਿਖਰ ਦੁਪਹਿਰ

ਉਹਨੂੰ ਸ਼ਿੰਗਾਰੀ ਦੀਆਂ ਗੱਲਾਂ ਬੜੀਆਂ ਠੀਕ ਲਗਦੀਆਂ ਸਨ। ਉਹਨੇ ਹੀ ਤਾਂ ਬਚਨੇ ਨੂੰ ਕਿਹਾ ਸੀ, "ਔਖਾ ਸੌਖਾ ਹੋ ਕੇ ਦੋ ਸਾਲ ਪੈਸੇ ਜੋੜ ਲਾ......ਜਿਵੇਂ ਚੱਲਦਾ ਸੈਕਲ ਲੈ ਲਿਆ, ਏਦਾਂ ਕਿਤੇ ਚੱਲਦੀ ਜਨਾਨੀ ਮਿਲ ਜੂ। ਪੈਸੇ ਨੂੰ ਕੀ ਨਹੀਂ ਮਿਲਦਾ ਅੱਜ ਦੇ ਜ਼ਮਾਨੇ 'ਚ......"

ਉਹਦੇ ਦਿਲ 'ਚ ਆਇਆ, ਵਾਕਿਆ ਹੀ ਮਾਂ ਤੋਂ ਹੁਣ ਰੋਟੀ ਨਹੀਂ ਪੱਕਦੀ। ਔਰਤ ਚਾਹੀਦੀ ਤਾਂ ਹੈ, ਪਰ ਨਾਲ ਹੀ ਉਸ ਨੂੰ ਗਹਿਣੇ ਪਈ ਸਾਰੀ ਜ਼ਮੀਨ ਛੁਡਾਉਣ ਦਾ ਵਿਚਾਰ ਸਰਕੜੇ ਦੇ ਚੀਰਾਂ ਵਾਂਗ ਪੱਛ ਗਿਆ ਤੇ ਉਹ ਕੁਝ ਫੈਸਲਾ ਨਾ ਕਰ ਸਕਿਆ......ਜ਼ਮੀਨ......ਜਾਂ ਔਰਤ... ਤੇ ਫਿਰ ਦੋਹਾਂ ਲਈ ਪੈਸਾ ?

ਬਹਰਹਾਲ ਉਹ ਸ਼ਿੰਗਾਰੀ ਦੀ ਯਾਰੀ ਤੇ ਕੁਰਬਾਨ ਸੀ। ਜਦੋਂ ਪਿੰਡੋਂ ਜ਼ਮੀਨ ਗਹਿਣੇ ਪੈ ਜਾਣ ਤੇ ਬਚਨਾ ਪਿੰਡ ਵਿਚ ਜੱਟ ਦੀ ਹੈਂਕੜ ਕਾਇਮ ਰੱਖਦਿਆਂ ਪਿੰਡ ਦਿਹਾੜੀ ਕਰਨ ਦੀ ਬਜਾਇ ਸ਼ਹਿਰ ਦਿਹਾੜੀ ਕਰਨ ਗਿਆ ਸੀ ਤਾਂ ਪਹਿਲੇ ਦਿਨ ਹੀ ਉਹਦਾ ਸ਼ਿੰਗਾਰੀ ਨਾਲ ਮੇਲ ਹੋ ਗਿਆ ਸੀ। ਉਹੋ ਹੀ ਇਹਨੂੰ ਮਜ਼ਦੂਰਾਂ ਦੀ ਮੰਡੀ ਛੱਡ ਆਇਆ ਸੀ ਜਿੱਥੇ ਭਈਆਂ ਦੀ ਕਤਾਰ ਵਿਚ ਖੜੋਤਾ ਬਚਨਾ ਨਿੰਮੋਝੂਣ ਹੋਇਆ ਜ਼ਮੀਨ ਵੱਲ ਦੇਖ ਰਿਹਾ ਸੀ ਤੇ ਕਦੀ ਸ਼ਹਿਰ ਦੇ ਧੂੰਏਂ ਭਰੇ ਅਸਮਾਨ ਵੱਲ।

ਸਾਹਮਣੇ ਇਕ ਸਰਦਾਰ ਰੇੜ੍ਹੀ ਤੋਂ ਖ਼ਰਬੂਜ਼ੇ ਚੁਣ-ਚੁਣ ਕੇ ਬੋਰੀ ਵਿਚ ਪਾ ਰਿਹਾ ਸੀ। ਹੱਥ ਨਾਲ ਟੋਹ-ਟੋਹ ਕੇ, ਉਲਟ-ਪੁਲਟ ਕੇ ਵੇਖ ਰਿਹਾ, ਖ਼ਰਬੂਜ਼ੇ ਪਸੰਦ ਕਰ ਰਿਹਾ। ਖਰਬੂਜ਼ਿਆਂ ਦਾ ਤੋੜਾ ਭਰਾ ਕੇ ਉਹ ਮਜ਼ਦੂਰਾਂ ਵੱਲ ਵਧਿਆ।

"ਆਈਏ ਸ਼ਦਾਰ ਸ਼ਾਅਬ"

"ਕਹੋ ਸ਼ਿਰਦਾਰ ਜੀ......"

ਤਿੰਨ ਚਾਰ ਮਜ਼ਦੂਰ ਉਸ ਵੱਲ ਲਪਕੇ। ਸਰਦਾਰ "ਠਹਿਰੋ", "ਠਹਿਰੋ" ਕਰਦਾ ਸਾਰਿਆਂ ਦੇ ਸਿਰ ਤੋਂ ਲੈ ਕੇ ਪੈਰਾਂ ਤੱਕ ਵੇਖਣ ਲੱਗਾ। ਜਿਵੇਂ ਕੋਈ ਵਧੀਆ ਰੰਗਦਾਰ ਮਿੱਠਾ ਖਰਬੂਜ਼ਾ ਪਸੰਦ ਕਰ ਰਿਹਾ ਹੋਵੇ ਤੇ ਫਿਰ ਉਸ ਨੇ ਚੁੱਪ ਕੀਤੇ ਖੜੋਤੇ ਬਚਨੇ ਨੂੰ ਕਿਹਾ, "ਔਹ ਖਰਬੂਜ਼ੇ ਚੁੱਕ...... ਤੇ ਅੱਜ ਭਲਕ ਘਰ ਵਿਚ ਗੁਸਲਖਾਨੇ ਦੀ ਮੁਰੰਮਤ ਲਈ ਲਾਗੇ ਕੰਮ ਕਰਾਉਣਾ ਦੋ ਦਿਨਾਂ ਲਈ। ਕੀ ਲਏਂਗਾ ?... ਗੱਲ ਟੁੱਕ......।" ਬਚਨਾ ਚੁੱਪ ਕੀਤਾ ਉਸ ਸਰਦਾਰ ਦੇ ਮੂੰਹ ਵੱਲ ਵੇਖ ਰਿਹਾ ਸੀ। ਉਹਦੇ ਮੱਥੇ 'ਤੇ ਤਰੇਲੀਆਂ ਛੁੱਟ ਰਹੀਆਂ ਸਨ। ਉਹਦੇ ਬਚਪਨ ਤੋਂ ਲੈ ਕੇ ਹੁਣ ਤੱਕ ਦਾ ਸਾਰਾ ਸਮਾਂ ਸਿਮਟ ਕੇ ਜਿਵੇਂ ਸਰਦਾਰ ਦੀ ਖਰਬੂਜ਼ਿਆਂ ਵਾਲੀ ਬੋਰੀ ਵਿਚ ਬੰਦ ਹੋ ਗਿਆ ਸੀ। ਉਹ ਡੁੰਨ-ਵੱਟਾ ਬਣ ਕੇ ਖੜੋਤਾ ਸੀ। ਬੜੇ ਚਿਰ ਪਿੱਛੋਂ ਉਸ ਦੇ ਬੁੱਲ੍ਹ ਫਰਕੇ, ਪਰ ਉਹ ਬੋਲ ਫੇਰ ਵੀ ਕੁਝ ਨਾ ਸਕਿਆ।

ਉਹਦੀ ਥਾਂ ਸ਼ਿੰਗਾਰੀ ਰਿਕਸ਼ਾ ਅੱਗੇ ਕਰ ਕੇ ਬੋਲ ਪਿਆ, "ਸਰਦਾਰ ਜੀ ਵਚਾਰਾ ਪਹਿਲੇ ਦਿਨ ਸ਼ਹਿਰ ਆਇਐ......ਜੱਟਾਂ ਦਾ ਮੁੰਡਾ......ਇਹਨੇ ਵਿਚਾਰੇ ਅੱਗੇ ਕਦੀ......" ਤੇ ਫੇਰ ਉਹ ਬਚਨੇ ਨੂੰ ਸੰਬੰਧਤ ਹੋਇਆ, "ਸਰਦਾਰਾ ! ਐਂ ਗੁੰਗੇ ਬਣਿਆਂ ਤੇ ਸੰਗਿਆਂ ਨਹੀਂ ਸਰਨਾ ਸ਼ਹਿਰ 'ਚ। ਅਸੀਂ ਵੀ ਤੇਰੇ ਅੰਗੂ ਜੱਟਾਂ ਦੇ ਪੁੱਤ ਆਂ...... ਸਾਨੂੰ ਵੀ ਪਹਿਲਾਂ ਭਾ ਜੀ ਬੜੀ ਸ਼ਰਮ ਆਉਂਦੀ ਸੀ ਪਈ ਜੱਟਾਂ ਦਾ ਪੁੱਤ ਹੋ ਕੇ ਰਕਸ਼ਾ ਚਲਾਉਂਦੈ। ਇਸੇ ਲਈ ਪਹਿਲਾਂ ਰਾਤ ਨੂੰ ਹਨੇਰੇ-ਹਨੇਰੇ ਚਲਾਉਂਦਾ ਸਾਂ। ਫਿਰ ਜਦੋਂ ਵਟਣਾ ਚੜ੍ਹਿਆ ਤਾਂ ਹਨੇਰਾ ਛੱਡ ਕੇ ਚੜ੍ਹੇ ਸੂਰਜ...... ਸਿਖਰ ਦੁਪੈਹਰੀਂ ਵੀ ਚਲਾਉਣਾ ਪਿਆ। ......ਫਟਦੀ ਨੂੰ ਨੱਚਣਾ ਤੇ ਫੇਰ ਘੁੰਡ ਕਾਹਦਾ ? ('ਕਿੱਥੇ ਗਏ' ਵਿਚੋਂ)

# ਕਥਾਵਾਚਕ-ਕਥਾਕਾਰ

ਛਵੀਆਂ ਦੀ ਰੁੱਤ ਦਾ ਇਕ ਖੁਲ੍ਹਾ-ਖਲਾਸਾ ਦਿਨ। ਚੜ੍ਹਦੇ ਸਿਆਲ ਦੀ ਕੋਸੀ-ਕੋਸੀ ਧੁੱਪ। ਖ਼ਾਲਸਾ ਹਾਈ ਸਕੂਲ ਮੁਕੇਰੀਆਂ ਦੀ ਘਾਹ ਢੱਕੀ ਗਰਾਉਂਡ। ਗਰਾਉਂਡ ਨਾਲ ਜੁੜਵਾਂ ਪ੍ਰਾਰਥਨਾ ਥੜ੍ਹਾ। ਥੜ੍ਹੇ ਤੇ ਲੱਗਾ ਸੰਖੇਪ ਜਿਹਾ ਸ਼ਾਮਿਆਨਾ। ਹੇਠਾਂ ਤਿੰਨ-ਚਾਰ ਪ੍ਰਧਾਨ-ਕੁਰਸੀਆਂ। ਅੱਗੇ ਮੇਜ਼। ਨਾਲ ਲੈਕਚਰ ਸਟੈਂਡ। ਸਾਹਮਣੇ ਮਾਈਕ। ਤੇ ਮਾਈਕ ਤੋਂ ਮੁਖ਼ਾਤਿਬ ਹੈ ਇਕ ਲੰਮ-ਸਲੰਮਾ ਕਥਾਵਾਚਕ। ਇਹ ਕਥਾਵਾਚਕ, ਨਾ ਕਿਸੇ ਮਿਸ਼ਨ ਦਾ ਉਪਦੇਸ਼ਕ ਹੈ ਨਾ ਕਿਸੇ ਸੰਘ ਦਾ ਉੱਪ-ਗੁਰੂ। ਇਹ ਨਾ ਕਿਸੇ ਡੇਰੇ ਦਾ ਸਾਧੂ-ਸੰਤ ਹੈ ਨਾ ਕਿਸੇ ਤਕੀਏ ਦਾ ਪੀਰ-ਪੈਗੰਬਰ। ਇਹ ਕੇਵਲ ਕਥਾਕਾਰ ਹੈ। ਪੰਜਾਬੀ ਕਹਾਣੀ ਦਾ ਸਿਰਮੌਰ ਹਸਤਾਖ਼ਰ-ਵਰਿਆਮ। ਉਹ ਸਾਹਮਣੇ ਬੈਠੇ ਸਰੋਤਿਆਂ ਦੇ ਸਨਮੁੱਖ ਹੈ, ਨਵੀਂ ਛਪੀ ਕਹਾਣੀ 'ਭੱਜੀਆਂ-ਬਾਹੀਂ' ਲੈ ਕੇ, ਗੁਰਦਾਸਪੁਰ, ਮੁਕੇਰੀਆਂ, ਦਸੂਹਾ, ਗੜ੍ਹਦੀਵਾਲਾ, ਟਾਂਡਾ, ਤਲਵਾੜਾ, ਹੁਸ਼ਿਆਰਪੁਰ ਦੀਆਂ ਸਾਹਿਤ ਸਭਾਵਾਂ ਦੇ ਚੋਣਵੇਂ ਸਰੋਤੇ-ਪਾਠਕਾਂ ਨੇ ਤਾਂ ਉਸ ਦੇ ਕਹਾਣੀ-ਉਚਾਰਨ ਨਾਲ ਇਕ ਸੁਰ ਹੋਣਾ ਈ ਹੋਣਾ ਹੈ—ਇਸ ਲਈ ਨਹੀਂ ਕਿ ਕਥਾਵਾਚਕ ਮਹਿਬੂਬ ਹੈ ਉਹਨਾਂ ਦਾ। ਸਗੋਂ ਇਸ ਲਈ ਕਿ ਸੰਤਾਪੇ ਪੰਜਾਬ ਦੀ ਪੀੜਾ ਨਸ਼ਰ ਹੋ ਰਹੀ ਹੈ ਉਹਨਾ ਅੱਗੇ। ਪੜਾ-ਦਰ-ਪੜਾ, ਪਰਤ-ਦਰ-ਪਰਤ।...ਇਕੱਲੇ ਉਹਨਾਂ ਸਾਹਮਣੇ ਈ ਨਹੀਂ ਸਗੋਂ ਹੋਰਨਾਂ ਕਈਆਂ ਸਾਹਮਣੇ ਵੀ—ਜਿਹਨਾਂ ਤੱਕ ਵੀ ਸਕੂਲ ਕਮਰੇ ਦੀ ਛੱਤ ਤੇ ਪਿਆ 'ਧੁਰਤੁਰੂ' ਉਸ ਦੀ ਆਵਾਜ਼ ਅਪੜਦੀ ਕਰ ਰਿਹੈ—ਉਹ ਭਾਵੇਂ, ਆਪਣੇ ਧਿਆਨ ਕਿਆਰੀਆਂ ਗੁੱਡਦਾ ਮਾਲੀ ਹੈ ਜਾਂ ਬਾਉਂਡਰੀ ਵਾਲ ਦੀ ਮੁਰੰਮਤ ਕਰਦੇ ਰਾਜ ਮਿਸਤਰੀਆਂ-ਮਜ਼ਦੂਰਾ ਦਾ ਜੁੱਟ। ਉਹ ਭਾਵੇਂ ਸਕੂਲ ਗੇਟ ਦੇ ਅੰਦਰ-ਬਾਹਰ ਬਣੀ ਕੰਨਟੀਨ ਤੇ ਚਾਹ ਦੇ ਸੁੜਕੇ ਭਰਦੀ ਪੱਲੇਦਾਰਾਂ ਦੀ ਟੋਲੀ ਹੈ ਜਾਂ ਨਹਿਰੀ-ਕੁਆਟਰਾਂ ਦੀਆਂ ਛੱਤਾਂ ਤੇ ਧੁੱਪ ਸੇਕਦੇ ਛੋਟੇ-ਵੱਡੇ ਨਹਿਰੀ ਕਰਮਚਾਰੀਆਂ ਦੀ ਢਾਣੀ। ਉਹ ਸਾਰੇ ਦੇ ਸਾਰੇ ਸਹਿਜ-ਸਹਿਜ ਸਰਕਦੇ ਵਰਿਆਮ ਦੇ ਸਾਹਮਣੇ ਆ ਜੁੜੇ ਹਨ। ਹਥਲੇ ਕੰਮ ਛੱਡ ਕੇ।...ਵਰਿਆਮ ਦੀ ਕਥਾ-ਵਾਚਨਾ ਅੰਦਰਲੀ ਮਿਕਨਾਤੀਸੀ ਖਿੱਚ ਸਦਕਾ ਅਤੇ ਉਸਦੀ ਕਥਾ-ਰਚਨਾ ਅੰਦਰ ਗੁੰਦ ਕੇ ਪਰੋਏ ਚਾਨਣ-ਰੰਗੇ ਸੱਚੇ ਸਦਕਾ।"

ਇਹ ਘਟਨਾ ਵਰਿਆਮ ਦੀ 'ਲਿਖਣ-ਪੜ੍ਹਨ-ਯੋਗਤਾ' ਦੀ ਨਾ ਪਹਿਲੀ ਉਦਾਹਰਨ ਹੈ ਨਾ ਆਖ਼ਰੀ। ਉਹ ਜਿੱਥੇ ਵੀ ਹਾਜ਼ਰ ਹੁੰਦਾ ਹੈ—ਕਿਸੇ ਗੋਸ਼ਟੀ, ਦਰਬਾਰ ਜਾਂ ਸਮਾਗਮ ਤੇ; ਉਹ ਪੂਰੇ ਦਾ ਪੂਰਾ ਰੱਚ-ਮਿੱਚ ਜਾਂਦਾ ਹੈ। ਜਾਣ-ਪਛਾਣ ਵਾਲੇ ਯਾਰਾਂ-ਮਿੱਤਰਾ ਨਾਲ ਵੀ; ਬੇ-ਪਛਾਣੇ ਪਾਠਕਾਂ, ਸਰੋਤਿਆਂ ਨਾਲ ਵੀ, ਜਿਵੇਂ ਉਸ ਦੇ ਪਾਠਕ-ਸਰੋਤੇ, ਯਾਰ-ਮਿੱਤਰ ਉਸ ਨਾਲ।

ਜਿੱਥੋਂ ਤੱਕ ਉਸ ਦੀ ਕਹਾਣੀ-ਸੂਝ, ਕਹਾਣੀ-ਕਲਾ, ਤੇ ਕਹਾਣੀ-ਸ਼ਿਲਪ ਦਾ ਸੰਬੰਧ ਹੈ, ਇਸ ਬਾਰੇ ਕੀਤੀ ਟਿਪਣੀ ਤਾਂ ਕਿਸੇ ਨਾਮਵਰ ਆਲੋਚਕ ਦੀ ਹੀ ਪ੍ਰਮਾਣਿਤ ਮੰਨੀ ਜਾਵੇਗੀ, ਪਰ ਮੇਰੇ ਵਰਗ ਦੇ ਪਾਠਕ ਤਾਂ ਉਸ ਬਾਰੇ ਏਨਾ ਕੁ ਆਖ ਸਕਦੇ ਹਨ ਕਿ ਉਹ ਆਪਣੇ ਦੁਆਲੇ ਵਿਚਰਦੇ ਜਟਿਲ ਯਥਾਰਥ ਦੀਆਂ ਮਹੀਨ ਤੰਦਾਂ 'ਚੋਂ ਜੀਵਨ ਦੇ ਵਿਸ਼ਾਲ ਅਰਥ ਕਢਣ ਦੀ ਸਮਰੱਥਾ ਵੀ ਰੱਖਦਾ ਅਤੇ ਕੱਢੇ ਅਰਥਾਂ ਨੂੰ ਅਰਥ-ਭਰਪੂਰ ਇਕਾਈਆਂ 'ਚ ਪਰੋ ਕੇ ਬੜੀ ਸੁਚੱਜਤਾ ਨਾਲ ਪਾਠਕਾਂ ਤੱਕ ਅਪੜਦੇ ਕਰਨ ਦੀ ਯੋਗਤਾ ਵੀ ਰੱਖਦਾ ਹੈ। ਉਸ ਦੀ ਇਸ ਸਮਰੱਥਾ ਯੋਗਤਾ ਨੂੰ ਯੂਨੀਵਰਸਿਟੀ 'ਡਾਕਦਾਰਾਂ' ਤੋਂ ਲੈ ਕੇ ਅਨਾਜ-ਮੰਡੀ ਦੇ ਪੱਲੇਦਾਰਾਂ ਤੱਕ ਪ੍ਰਵਾਨ ਹੁੰਦੀ ਦੇਖ ਕੇ ਕਿਸੇ ਨੂੰ ਵੀ ਇਹ ਕਹਿਣ ਵਿਚ ਕੋਈ ਉਜਰ ਨਹੀਂ ਕਿ ਵਰਿਆਮ...ਵਰਿਆਮ ਸੰਧੂ ਦੀ ਕਥਾ-ਸ਼ੈਲੀ, ਵਿਸ਼ਵ-ਵਾਰਤੀ ਕਥਾ-ਸ਼ੈਲੀ ਨਾਲ ਬਰ ਮੇਚ ਕੇ ਤੁਰਨ ਦਾ ਦਮ ਵੀ ਭਰਦੀ ਹੋਈ, ਉਸ ਨਾਲ ਖਹਿ ਕੇ ਲੰਘਣ ਦਾ ਸਾਹਸ ਵੀ ਰੱਖਦੀ ਹੈ।

ਮਾਸਿਕ 'ਵਰਿਆਮ' ਨੇ ਕਥਾਕਾਰ-ਕਥਾਵਾਚਕ ਵਰਿਆਮ ਲਈ ਅੰਕ ਕੱਢਣ ਦਾ ਉੱਪਰਾਲਾ ਕਰਕੇ ਆਪਣਾ ਅਤੇ ਉਸ ਦਾ ਹੀ ਮਾਣ ਨਹੀਂ ਵਧਾਇਆ, ਸਗੋਂ ਸਮੁੱਚੇ ਪੰਜਾਬੀ ਜਗਤ ਤੋਂ ਜੱਸ ਖੱਟਣ ਦੀ ਪਹਿਲ ਵੀ ਕੀਤੀ ਹੈ।

......ਮੇਰਾ ਗੁਰੂ ਤੁਹਾਨੂੰ ਦੋਹਾਂ ਨੂੰ ਹੋਰ ਚੜ੍ਹਦੀ ਕਲਾ ਬਖਸ਼ੇ।

**ਲਾਲ ਸਿੰਘ ਦਸੂਹਾ**

# ਪੰਜਾਬੀ ਕਹਾਣੀ ਦੀ ਸਿਖਰ ਦੁਪਹਿਰ

**—ਨਿਰੰਜਣ ਸਿੰਘ ਢੇਸੀ**

ਵਰਿਆਮ ਸਿੰਘ ਸੰਧੂ ਅਤੇ ਪੰਜਾਬੀ ਕਹਾਣੀ ਦਾ ਰਿਸ਼ਤਾ ਕੁਝ ਇਹੋ ਜਿਹਾ ਬਣ ਗਿਆ ਹੈ ਕਿ ਦੋਹਾਂ ਵਿਚੋਂ ਕਿਸੇ ਇਕ ਦਾ ਜਿਕਰ ਨਿਖੇੜ ਕੇ ਕਰਨਾ ਮੁਸ਼ਕਲ ਹੋ ਗਿਆ ਹੈ। ਵਰਿਆਮ ਦੇ ਕਲਬੂਤ ਵਿਚ ਕਹਾਣੀ ਲਹੂ ਦੇ ਕਣਾਂ ਵਾਂਗ ਤੁਰਦੀ ਹੈ। ਪੰਜਾਬੀ ਕਹਾਣੀ ਦੀ ਸਿਖਰ ਦੁਪਹਿਰ ਦਾ ਹਾਣੀ ਹੋ ਕੇ ਉਹ ਹੋਰ ਜ਼ਬਾਨਾਂ ਦੇ ਸਾਹਿਤਕ ਹਲਕਿਆਂ ਵਿਚ ਵੀ ਚਰਚਾ ਦਾ ਵਿਸ਼ਾ ਬਣ ਗਿਆ ਹੈ। ਉਸ ਦੀ ਪਛਾਣ ਇਕ ਅਜਿਹੇ ਕਹਾਣੀਕਾਰ ਦੇ ਤੌਰ ਤੇ ਹੋ ਚੁੱਕੀ ਹੈ ਜਿਸ ਨੂੰ ਆਉਣ ਵਾਲੇ ਕਹਾਣੀਕਾਰਾਂ ਲਈ ਮਿਆਰ ਪਰਵਾਨ ਕੀਤਾ ਜਾ ਸਕਦਾ ਹੈ। ਸ਼ਾਇਦ ਉਹ ਹੀ ਇਕੋ ਇਕ ਅਜਿਹਾ ਕਹਾਣੀਕਾਰ ਹੈ ਜੋ ਆਪਣੇ ਪੂਰਵ ਕਾਲੀਆਂ ਤੇ ਉਤਰ ਕਾਲੀਆਂ ਲਈ ਇਕੋ ਜਿਹਾ ਮਹੱਤਵਪੂਰਨ ਹੈ। ਦੋਵੇਂ ਪੀੜ੍ਹੀਆਂ ਉਸ ਨੂੰ ਇਕੋ ਜਿਹੀ ਸ਼ਿੱਦਤ ਨਾਲ ਅਪਣਾਉਣ ਵਿਚ ਫਖਰ ਸਮਝਦੀਆਂ ਹਨ।

ਕਹਾਣੀਕਾਰਾਂ ਤੇ ਅਲੋਚਕਾਂ ਦੇ ਨਾਲ ਨਾਲ ਪੰਜਾਬੀ ਪਾਠਕਾਂ ਵਲੋਂ ਵੀ ਉਸ ਨੂੰ ਭਰਵਾਂ ਹੁੰਘਾਰਾ ਮਿਲਿਆ ਹੈ। ਸਾਹਿਤਕ ਹੁਨਰ ਦੇ ਮਿਆਰ ਤੇ ਸੇਧ ਬਾਰੇ ਉਹ 'ਸਮੁੱਚੀ ਸਭਿਅਤਾ ਦੇ ਵਿਕਾਸ ਦਾ ਚਾਨਣ, ਸਾਹਿਤਕ ਵਿਰਸੇ ਦੀ ਘੋਖਵੀਂ ਜਾਣ-ਪਛਾਣ, ਜ਼ਿੰਦਗੀ ਦੀ ਡੂੰਘੀ ਸਮਝ ਅਤੇ ਜ਼ਿੰਦਗੀ ਦਾ ਮੋਹ ਕਿਸੇ ਲੇਖਕ ਲਈ ਦਰਕਾਰ ਸਮਝਦਾ ਹੈ। ਕਹਾਣੀ ਦੀ ਰਚਨਾਤਮਕ ਪੇਸ਼ਕਾਰੀ ਲਈ ਉਹ ਟੁੱਟਦੀ ਭੱਜਦੀ, ਉਠਦੀ ਬਹਿੰਦੀ, ਕਰਦੀ ਲੜਦੀ, ਜ਼ਿੰਦਗੀ ਨੂੰ ਵਿਖਾਉਣ ਦੀ ਲੋਚਾ ਰਖਦਾ ਹੈ। ਉਹ ਦਿਸਦੇ ਜਗਤ ਦੀ ਹੋਂਦ ਬਾਰੇ ਅਹਿਮ ਸਵਾਲ ਵੀ ਖੜੇ ਕਰਦਾ ਹੈ ਤੇ ਇਸ ਦੀਆਂ ਦਿਸਦੀਆਂ ਪਰਤਾਂ ਦਾ ਮੁਲਾਂਕਣ ਵੀ ਕਰਦਾ ਹੈ ਤੇ ਨਾਲ ਦੀ ਨਾਲ ਪਰਤਾਂ ਦੇ ਆਰ-ਪਾਰ ਵੇਖਣ ਦੇ ਸਮਰੱਥ ਵੀ ਹੈ। ਉਸ ਦਾ ਪੂਰਾ ਵਿਸ਼ਵਾਸ ਹੈ ਕਿ ਕੋਈ ਵੀ ਕਲਾ ਰੂਪ ਕਿਸੇ ਇਕ ਪਲ ਦੀ ਪੈਦਾਇਸ਼ ਨਹੀਂ ਹੈ ਤੇ ਨਾ ਹੀ ਕਿਸੇ ਵਕਤੀ ਉਬਾਲ ਦਾ ਸਿੱਟਾ ਹੈ ਸਗੋਂ ਨਿਰੰਤਰ ਤੌਰ ਤੇ ਕਰੜੀ ਪ੍ਰਕਿਰਿਆ ਵਿਚੋਂ ਲੰਘਣ ਦਾ ਅਮਲ ਹੈ।

ਵਰਿਆਮ ਸੰਧੂ ਸਾਰੇ ਉਸਾਰ ਦੇ ਨਾਲ ਨਾਲ ਰਾਜਨੀਤਕ ਜਮਹੂਰੀਅਤ ਦੇ ਮਖੌਟਿਆਂ ਦੇ ਆਰ-ਪਾਰ ਵੇਖਣ ਦੇ ਸਮਰੱਥ ਹੈ। ਉਹ ਸਾਰੇ ਉਸਾਰ ਉੱਤੇ ਕਾਬਜ਼ ਸ਼ਕਤੀ ਦੇ ਵਿਖਾਵੇ, ਭੇਖ ਤੇ ਭੁਲਾਂਦਰੇ ਨੂੰ ਪਛਾਣਦਾ ਹੈ। ਉਹ ਆਪਣੀ ਰਚਨਾ ਵਿਚ ਇਹ ਸਾਬਤ ਕਰਨ ਦਾ ਜਤਨ ਕਰਦਾ ਹੈ ਕਿ ਜਲੌਂ ਵਾਲੀ ਵਿਵਸਥਾ ਨੇ ਆਮ ਮਨੁੱਖ ਦੀ ਹਾਲਤ ਮੇਲੇ ਵਿਚ ਗਵਾਚੇ ਉਸ ਬਾਲ ਵਰਗੀ ਬਣਾ ਦਿੱਤੀ ਹੈ ਜਿਸ ਨੂੰ ਮੇਲਾ ਖਿਚਦਾ ਵੀ ਹੈ ਤੇ ਡਰਾਉਂਦਾ ਵੀ ਹੈ। ਵਰਿਆਮ ਨੇ ਆਪਣੀ ਕਲਾ ਨਾਲ ਇਹ ਦਰਸਾਇਆ ਹੈ ਕਿ ਵਿਵਸਥਾ ਨੇ ਇਕ ਪਾਸੇ ਅੰਤਮ ਹਦ ਤਕ ਸਹਿੰਦੜ ਮਨੁੱਖਾਂ ਦਾ ਹਜੂਮ ਪੈਦਾ ਕੀਤਾ ਹੈ ਤੇ ਦੂਜੇ ਪਾਸੇ ਘਿਰਣਤ ਹੱਦ ਤਕ ਮਕਾਨਕੀ ਨਕਲਚੀ, ਲਫੰਡੀ ਤੇ ਕਈ ਚਿਹਰਿਆਂ ਵਾਲੇ ਦੋ ਟੰਗੇ ਜਾਨਵਰ ਪੈਦਾ ਕੀਤੇ ਹਨ। ਉਹ ਇਹ ਅਹਿਸਾਸ ਜਗਾਉਂਦਾ ਹੈ ਕਿ ਸਮਕਾਲੀਨ ਉਸਾਰ ਦੇ ਪਰਸੰਗ ਵਿਚ ਇਕ ਮਿਆਰੀ ਮਨੁੱਖ ਦੇ ਪੈਰਾਂ ਲਈ ਠੋਸ ਧਰਾਤਲ ਦੀ ਲੋੜ ਹੈ। ਇਉਂ ਕਰਦਿਆਂ ਉਹ ਬਾਹਰੀ ਜਗਤ ਦੀ ਵਾਸਤਵਿਕਤਾ ਦੇ ਨਿਖੇਧ ਦਾ ਜ਼ਬਰਦਸਤ ਅਲੋਚਕ ਹੈ ਅਤੇ ਮੂਲ ਧਾਰਨਾਵਾਂ ਦੀ ਪੱਧਰ ਉੱਤੇ ਮਾਨਵੀ ਕਦਰਾਂ ਦਾ ਸੁਹਜ ਸਿਰਜਣ ਵਿਚ ਭਰੋਸਾ ਰਖਦਾ ਹੈ। ਉਹ ਬੇਜ਼ਬਾਨਿਆਂ ਨੂੰ ਜ਼ਬਾਨ ਦੇਂਦਾ ਹੈ ਅਤੇ ਉਨ੍ਹਾਂ ਦੀ ਭਾਵ ਵਾਚਕ ਹੋਂਦ ਨੂੰ ਸਾਰਥਕ ਹੋਂਦ ਵਿਚ ਬਦਲਦਾ ਹੈ।

ਯਥਾਰਥ ਦੀ ਰਚਨਾਤਮਕ ਪੇਸ਼ਕਾਰੀ ਕਰਨ ਵਾਲਾ ਗਲਪਕਾਰ ਹੋਣ ਦੇ ਨਾਤੇ ਉਹ ਰੋਗੀ ਤੇ ਅਰੋਗੀ ਬਿਰਤੀਆਂ ਵਿਚ ਨਿਖੇੜਾ ਕਰਦਾ ਹੈ। ਇਸ ਅਮਲ ਨੂੰ ਭੋਗਦਿਆਂ ਉਹ ਸਮਾਜਕ, ਸਭਿਆਚਾਰਕ ਤੇ ਇਤਿਹਾਸਕ ਵਰਤਾਰਿਆਂ ਨੂੰ ਬਾਰੀਕੀ ਨਾਲ ਵੇਖਣ ਤੇ ਸਮਝਣ ਦੇ ਸਮਰੱਥ ਹੈ। ਉਸ ਦੀ ਰਚਨਾਤਮਕ ਸਮੁੱਚਤਾ ਦੀ ਵਿਕਾਸ ਰੇਖਾ ਵਿਚ ਇਕ ਸੇਧ ਹੋਣ ਦੇ ਬਾਵਜੂਦ ਉਸ ਦੇ ਕਥਾ-ਜਗਤ ਵਿਚ ਕਿਸੇ ਇਕੋ ਸੂਤਰ ਦੀ ਥਾਂ ਵਸਤੂ ਯਥਾਰਥ ਦੀ ਵੰਨ-ਸੁਵੰਨਤਾ ਹੈ।

ਪਹਿਲੇ ਕਹਾਣੀ ਸੰਗ੍ਰਹਿ 'ਲੋਹੇ ਦੇ ਹੱਥ' ਵਿਚ ਉਸ ਦੀ ਕਹਾਣੀ ਇਕ ਸਾਮਿਅਕ ਲਹਿਰ ਦੇ ਚੌਖਟੇ ਨਾਲ ਸੰਬੰਧਤ ਹੋਣ ਦੇ ਬਾਵਜੂਦ ਉਸ ਦੀ ਵਿਲੱਖਣ ਰਚਨਾਤਮਕ ਸ਼ਕਤੀ ਨੂੰ ਦਰਸਾਉਂਦੀ ਹੈ। ਉਹ ਵਸਤੂ ਤੇ ਕਲਾ ਦੇ ਪੱਖ ਤੋਂ ਨਵੀਆਂ ਲੀਹਾਂ ਪਾਉਂਦਾ ਹੈ। 'ਅੰਗ-ਸੰਗ' ਕਹਾਣੀ ਸੰਗ੍ਰਹਿ ਦੀਆਂ ਕਹਾਣੀਆਂ ਵਿਚ ਉਸ ਦੇ ਵਸਤੂ ਦੇ ਆਕਾਰ ਵਿਸਥਾਰ ਤੇ ਨਿਭਾਅ ਵਿਚ ਗੁਣਾਤਮਕ ਤਬਦੀਲੀ ਵੇਖੀ ਜਾ ਸਕਦੀ ਹੈ। ਇਸ ਸੰਗ੍ਰਹਿ ਦੀ ਕਹਾਣੀਆਂ ਵਿਚ ਉਹ ਪੰਜਾਬੀ ਕਹਾਣੀ ਦੇ ਖੇਤਰ ਨਾਲ ਸੰਬੰਧਤ ਵਸਤੂ ਯਥਾਰਥ ਦੀ ਪਰਕ੍ਰਿਤੀ ਸਥਾਪਤ ਸੀਮਾਵਾਂ ਨੂੰ ਤੋੜਦਾ ਨਜ਼ਰ ਆਉਂਦਾ ਹੈ। ਉਸ ਨੇ ਕਹਾਣੀ ਲਈ ਇਕਹਿਰੇ ਵਸਤੂ ਦੀ ਥਾਂ ਕਈ ਪਰਤਾਂ ਵਾਲੇ ਵਸਤੂ ਦੀ ਪਿਰਤ ਪਾਈ ਹੈ। 'ਭੱਜੀਆਂ ਬਾਹੀਂ' ਦੀਆਂ ਲੰਮੀਆਂ ਕਹਾਣੀਆਂ ਨਾਲ ਉਸ ਨੇ ਨਿੱਕੀ ਪੰਜਾਬੀ ਕਹਾਣੀ ਬਾਰੇ ਸਾਹਿਤ-ਸ਼ਾਸਤਰੀ ਖੋਲ ਨੂੰ ਤੋੜ ਦਿੱਤਾ ਹੈ।

ਵਰਿਆਮ ਸਿੰਘ ਸੰਧੂ ਆਪਣੀ ਕਹਾਣੀ ਵਿਚ ਲੋਕ ਜੀਵਨ ਅਤੇ ਉਸ ਨਾਲ ਜੁੜੇ ਹੋਏ ਬੋਧ ਦੇ ਸਮੁੱਚੇ ਸਮਾਜਕ ਪ੍ਰਬੰਧ ਤੇ ਰਾਜਨੀਤਕ ਢਾਂਚੇ ਨੂੰ ਨਿਵੇਕਲੇ ਅਰਥਾਂ ਵਿਚ

ਵੇਖਦਾ ਹੈ। ਉਹ ਪਦਾਰਥ ਦੀ ਨਿੱਗਰ, ਭੌਤਿਕ ਤੇ ਬਹੁ-ਮੁਖੀ ਹੋਂਦ ਦੀ ਸ਼ਾਬਦਿਕ ਚਿਤਰਵਾਲੀ ਸਿਰਜ ਕੇ ਇਸ ਦੇ ਉਹਲੇ ਵਿਚ ਜਿਉਂਦੀ-ਜਾਗਦੀ ਵਿਰਾਟ ਮਨੁੱਖੀ ਹੋਂਦ ਨੂੰ ਵੇਖ ਸਕਣ ਦੀ ਸੰਭਾਵਨਾ ਪੈਦਾ ਕਰਦਾ ਹੈ। ਉਸ ਕੋਲ ਆਪਣੇ ਵਸਤੂ ਦੀ ਰਚਨਾਤਮਕ ਸੰਭਾਵਨਾ ਤੇ ਸਾਰਥਕਤਾ ਲਈ ਬੇਅੰਤ ਢੁੱਕਵੇਂ ਰੰਗ ਹਨ, ਉਹ ਜਾਣੇ-ਪਛਾਣੇ ਪਰ ਵਿਸਰੇ ਹੋਏ ਅਦ-ਭੁੱਤ ਵੇਰਵਿਆਂ ਨਾਲ ਭਰਿਆ ਪਿਆ ਹੈ। ਉਸ ਦੇ ਕਥਾ ਜਗਤ ਵਿਚ ਇਕ ਅਜਿਹੀ ਪਰਤੱਖ ਤੰਦ ਫੈਲੀ ਹੋਈ ਹੈ ਜੋ ਵਾਸਤਵਿਕਤਾ ਨਾਲ ਜੁੜੇ ਹੋਏ ਸਮੁੱਚੇ ਵਰਤਾਰੇ ਦਾ ਕੇਂਦਰੀ ਸੂਤਰ ਬਣ ਕੇ ਉਸ ਦੀ ਰਚਨਾਤਮਕ ਲੱਭਤ ਨੂੰ ਅੰਕਤ ਕਰਦੀ ਹੈ। ਉਸ ਦੀਆਂ ਸਾਰੀਆਂ ਕਹਾਣੀਆਂ ਸੱਚ ਦੇ ਸਮ-ਰੂਪ ਉਸ ਯਥਾਰਥ ਨੂੰ ਖੋਜਦੀਆਂ ਹਨ, ਜੋ ਪਹਿਲਾਂ ਹੈ, ਜਿਸ ਉੱਤੇ ਭੁਲਾਦਰਿਆਂ ਦੀ ਤਹਿ ਜੰਮੀ ਹੋਈ ਹੈ। ਯਥਾਰਥ ਨੂੰ ਲੱਭਣ ਤੇ ਉਸਾਰਨ ਦੀ ਇਸ ਪ੍ਰਕਿਰਿਆ ਕਾਰਨ ਬਹੁਪਰਤੀ ਵਿਸਥਾਰ ਆ ਜਾਣ ਕਾਰਨ ਕੁਝ ਅਲੋਚਕ ਉਸ ਦੀ ਇਸ ਕਲਾਤਮਕ ਮੌਲਿਕਤਾ ਨੂੰ ਪਛਾਣਨ ਦੀ ਥਾਂ ਇਸ ਨੂੰ ਕਹਾਣੀ ਸਮਝਾਉਣ ਦਾ ਦੋਸ਼ ਆਖਣ ਤੱਕ ਚਲੇ ਜਾਂਦੇ ਹਨ।

ਵਰਿਆਮ ਸਿੰਘ ਸੰਧੂ ਨੇ ਆਪਣੀ ਸੀਮਤ ਰਚਨਾਤਮਕ ਯਾਤਰਾ ਦੌਰਾਨ ਸਾਹਿਤ ਤੇ ਲੋਕਾਂ ਦੀ ਨੇੜਤਾ ਦੇ ਸੰਕਲਪ ਨੂੰ ਇਸ ਦੇ ਕੁਦਰਤੀ ਤੇ ਸੁਭਾਵਕ ਸਰੂਪ ਵਜੋਂ ਅਪਣਾਇਆ ਤੇ ਚਿਤਰਿਆ ਹੈ। ਉਸ ਨੇ ਪੰਜਾਬੀ ਕਹਾਣੀ ਦੇ ਰਵਾਇਤੀ ਬੰਧੇਜਾਂ ਨੂੰ ਤੋੜਿਆਂ ਤੇ ਨਵੀਆਂ ਰਚਨਾਤਮਕ ਸਿਖਰਾਂ ਸਥਾ-ਪਤ ਕੀਤੀਆਂ ਹਨ। ਪੰਜਾਬੀ ਕਥਾ-ਜਗਤ ਵਿਚ ਉਹ ਅੱਜ ਅਹਿਮ ਅਰਥਾਂ ਦਾ ਸੂਚਕ ਬਣ ਚੁੱਕਾ ਹੈ। ਇਹ ਉਸ ਦੀ ਗਲਪ ਚੇਤਨਾ ਦੀ ਪਰਾਪਤੀ ਵੀ ਹੈ ਤੇ ਉਸ ਦੀ ਕਲਾ ਸਾਧਨਾ ਲਈ ਚੁਨੌਤੀ ਵੀ। ਉਸ ਨੂੰ ਪਹਿਲਾਂ ਹੀ ਵਿਰਕ ਪੁਰਸਕਾਰ ਸਮੇਤ ਕਈ ਸਨਮਾਨ ਮਿਲ ਚੁੱਕੇ ਹਨ, ਜਿਥੇ 'ਕੌਮਾਤਰੀ ਸਾਹਿਤ ਸ਼੍ਰੋਮਣੀ ਮਨਜੀਤ ਯਾਦਗਾਰੀ ਪੁਰਸਕਾਰ' ਨਾਲ ਉਸ ਦਾ ਸਾਹਿਤਕ ਕੱਦ ਵਧਿਆ ਹੈ ਉਥੇ ਇਸ ਪੁਰਸ-ਕਾਰ ਦੀ ਪਰਮਾਣਿਕਤਾ ਤੇ ਸਾਰਥਕਤਾ ਵਿਚ ਵੀ ਵਾਧਾ ਹੋਇਆ ਹੈ।

---

## ਸੁਰਖ਼ਰੂ

ਅਮਰੀਕ ਨੂੰ ਇਕ ਧੱਕਾ ਜਿਹਾ ਲੱਗਾ। ਉਸ ਸੋਚਿਆ ਜੇ ਕਿਧਰੇ ਲੋਕਾਂ ਨੂੰ ਇਸ ਗੱਲ ਦਾ ਪਤਾ ਲੱਗ ਜਾਂਦਾ ਤਾਂ ਉਹ ਕੀ ਮੂੰਹ ਦਿੰਦਾ? ਹੋ ਸਕਦਾ ਸੀ: ਉਸ ਦਾ ਪਿਓ ਘਰ ਤੋਂ ਪਿਛੋਂ ਲੋਕਾਂ ਦੇ ਭਾਂਡੇ ਵੀ ਚੁੱਕਣੇ ਸ਼ੁਰੂ ਕਰ ਦਿੰਦਾ......ਤੇ ਇਹ ਸਭ ਕੁਝ ਸੋਚਦਿਆਂ ਉਹ ਜਿਵੇਂ ਨਮੋਸ਼ੀ ਵਿਚ ਗ਼ਰਕ ਹੁੰਦਾ ਜਾ ਰਿਹਾ ਸੀ।

'ਸਰਦਾਰ ਜੀ ਤੁਸੀਂ ਛੱਡੋ ਉਹਦੀਆਂ ਗੱਲਾਂ......ਉਹ ਤਾਂ ਚੈਂਚਲ ਦੀ ਹੱਟੀ 'ਚ ਵੜ ਕੇ ਕਈ ਵਾਰ ਨਸਵਾਰ ਵੀ ਲੈਂਦਾ ਸੀ......ਤੇ ਹੁਣ ਤਾਂ ਫ਼ੀਮ ਦੀ ਥਾਂ ਉਹ ਨਸ਼ੇ ਦੀਆਂ ਗੋਲੀਆਂ ਜਿਹੀਆਂ ਵੀ ਖਾਂਦਾ ਸੀ ਤੇ ਉਹ ਬੀੜਾ ਜਿਹਾ ਵੀ ਲੈਂਦਾ ਸੀ......" ਮਹਿੰਦਰ ਦੀ ਇਹ ਗੱਲ ਸੁਣ ਕੇ ਅਮਰੀਕ ਨੇ ਸੋਚਿਆ ਚੰਗਾ ਹੋਇਆ ਉਹਦੇ ਪਿਓ ਦੀਆਂ ਇਹ ਗੱਲਾਂ ਉਸ ਕੋਲੋਂ ਲੁਕੀਆਂ ਰਹੀਆਂ ਸਨ। ਇੰਜ ਉਹ ਸ਼ਰੇਆਮ ਨਹੀਂ ਸੀ ਕਰਦਾ। ਇਸ ਲਈ ਹੋ ਸਕਦਾ ਹੈ ਲੋਕਾਂ ਨੂੰ ਵੀ ਉਸ ਦੀਆਂ ਇਹਨਾਂ ਗੱਲਾਂ ਦਾ ਪਤਾ ਨਾ ਹੀ ਹੋਵੇ। ਤੇ ਜੇ ਉਹਦਾ ਪਿਓ ਸ਼ਰੇਆਮ ਭਾਂਡੇ ਚੁੱਕਦਾ, ਨਸਵਾਰ ਲੈਂਦਾ ਤੇ ਗੋਲੀਆਂ ਖਾ ਕੇ ਡਿੱਗਦਾ ਰਹਿੰਦਾ ਤਾਂ ਉਹਨਾਂ ਦੇ ਪਰਿਵਾਰ ਦੀ ਕੋਈ ਇੱਜ਼ਤ ਰਹਿਣੀ ਸੀ ਭਲਾ! ਅੱਗੇ ਵੱਡੀ ਕੁੜੀ ਦੇ ਸਾਕ ਛੁੱਟਣ ਦੀ ਨਮੋਸ਼ੀ ਨੇ ਉਹਦੀ ਜ਼ਮੀਰ ਨੂੰ ਧੁਰ ਅੰਦਰੋਂ ਜ਼ਖ਼ਮੀ ਕਰ ਦਿੱਤਾ ਹੋਇਆ ਸੀ।

"ਕਿਉਂ ਬੀਬੀ ਠੀਕ ਗੱਲ ਐ?" ਉਸ ਨੂੰ ਭਰੇ ਪੀਤੇ ਨੂੰ ਇਤਰਾਜ਼ ਸੀ ਕਿ ਉਹਦੀ ਮਾਂ ਨੇ ਉਸ ਨੂੰ ਰੁਪੈ ਕਰਜ਼ ਚੁੱਕਣ, ਜ਼ਮੀਨ ਗਹਿਣੇ ਪਾਉਣ ਤੇ ਇਸ ਤਰ੍ਹਾਂ ਉਹਦੇ ਪਿਓ ਦੀਆਂ ਵਿਗੜਦੀਆਂ ਆਦਤਾਂ ਬਾਰੇ ਓਸ ਨੂੰ ਕਿਉਂ ਨਹੀਂ ਸੀ ਦੱਸਿਆ।

"ਠੀਕ ਆ......ਹੋਰ ਝੂਠ ਥੋੜ੍ਹਾ......" ਸਭ ਤੋਂ ਛੋਟੀ ਕੁੜੀ ਬੋਲ ਪਈ।

"ਇਸ ਹਿਸਾਬ ਨਾਲ ਤਾਂ ਜਿਹੜੀ ਦੋ ਕਿੱਲੇ ਬਚਦੀ ਸੀ......ਜੇ ਜਿਉਂਦਾ ਰਹਿੰਦਾ ਤਾਂ ਉਹ ਵੀ ਗਹਿਣੇ ਪੈ ਜਾਣੀ ਸੀ ਤੇ ਪਿੱਛੇ ਰਹਿ ਜਾਣਾ ਸੀ......" ਗੱਲ ਅਮਰੀਕ ਦੇ ਮੂੰਹ ਵਿਚ ਹੀ ਸੀ ਕਿ ਮਹਿੰਦਰ ਬੋਲ ਪਿਆ, "ਪਿੱਛੇ ਰਹਿ ਜਾਣਾ ਸੀ ਠੂਣ-ਠੂਣ ਗੁਪਾਲ। ਓ ਮੈਂ ਤਾਂ ਆਹਨਾਂ ਭਾ ਜੀ! ਅਜੇ ਵੀ ਵੇਲੇ ਸਿਰ ਮਰ ਗਿਆ। ਚੰਗਾ ਈ ਹੋਇਆ ਇਹ ਵੀ......।"

ਮਹਿੰਦਰ ਗੱਲ ਕਰਕੇ ਫਿੱਕਾ ਜਿਹਾ ਹੱਸਿਆ। ਉਹਦੇ ਹਾਸੇ ਵਿਚ ਨਾ ਹੀ ਕੋਈ ਖ਼ੁਸ਼ੀ ਸੀ ਤੇ ਨਾ ਹੀ ਕੋਈ ਦਰਦ! ਅਜੀਬ ਤਰ੍ਹਾਂ ਦਾ ਇਕ ਬੇਰੰਗ ਹਾਸਾ। ਹਨੇਰੇ ਵਿਚ ਹੀ ਪਰਿਵਾਰ ਦੇ ਹੋਰ ਵੀ ਇਕ ਦੋ ਜੀ ਹੌਲੀ ਜਿਹੀ ਹੱਸੇ। ਇੰਜ ਲੱਗਦਾ ਸੀ, ਜਿਵੇਂ ਉਹਨਾਂ ਨੂੰ ਮਹਿੰਦਰ ਦੀ ਆਖੀ ਗੱਲ ਸਰਬਸੰਮਤੀ ਨਾਲ ਪਰਵਾਨ ਸੀ ਤੇ ਉਹ ਇਸ 'ਘਰ ਦੇ ਸਾਈਂ' ਦੇ 'ਵੇਲੇ ਸਿਰ' ਤੁਰ ਜਾਣ ਤੇ ਜਿਵੇਂ ਸੁਰਖ਼ਰੂ ਹੋਏ ਮਹਿਸੂਸ ਕਰ ਰਹੇ ਸਨ।

'ਅੰਗ-ਸੰਗ' ਵਿਚੋਂ

## "ਟੌਮੀ ਕੈਮ ਹੋ"

...ਸੂਚਨਾ ਦੇਣ ਦੇ ਮਾਣ ਨਾਲ ਮੱਤਾ ਮੁਹੱਬਤ ਪ੍ਰਗਟਾਉਣ ਦੇ ਲਈ ਟੌਮੀ ਹਨੇਰੇ ਵਿਚ ਹੀ ਜੋਗਿੰਦਰ ਵੱਲ ਵਧਿਆ ।

ਬਾਹਰ ਵੀ ਹਨੇਰਾ ਸੀ ਤੇ ਅੰਦਰ ਵੀ, ਪਰ ਜੋਗਿੰਦਰ ਦੀ ਸਿਰ ਤਕ ਉਠੀ ਹੋਈ ਹੀਂਅ ਨੂੰ ਜਿਵੇਂ ਸਭ ਕੁਝ ਦਿਸਦਾ ਸੀ । ਲੱਤਾਂ ਜੋੜ ਕੇ, ਛਾਤੀ ਅਤੇ ਬਾਹਵਾਂ ਦਾ ਸਾਰਾ ਜ਼ੋਰ ਕੇਂਦਰਿਤ ਕਰਕੇ ਪੂਰੇ ਜ਼ੋਰ ਨਾਲ ਉਹਨੇ ਹੀਂਅ ਦਾ ਵਾਰ ਕੀਤਾ, ਜਿਵੇਂ ਪਟਵਾਰੀਆਂ ਦੇ ਮੁੰਡੇ ਦੇ ਗੰਡਾਸੀ ਮਾਰਨ ਲੱਗਾ ਹੋਵੇ ।

ਕੁੱਤੇ ਦੀ ਲੰਮੀ ਚੀਕ ਨਿਕਲੀ ਤੇ ਉਹ ਧਰਤੀ 'ਤੇ ਲੁੜ੍ਹਕ ਕੇ ਚੀਕਣ ਚਿੱਲਾਉਣ ਲੱਗਾ ਜਿਵੇਂ ਤਰਲੇ ਲੈਂਦਾ ਰੋਂਦਾ ਹੋਇਆ ਕਹਿ ਰਿਹਾ ਹੋਵੇ, "ਬਹੁੜੀਂ ਉਏ ਮੇਰੇ ਮਾਲਕਾ ! ਇਹ ਕੀ ਕੀਤਾ ਈ ਮੇਰੇ ਨਾਲ..."

ਪਰ ਜੋਗਿੰਦਰ ਨੂੰ ਕੁਝ ਨਹੀਂ ਸੁਣਿਆ । ਉਸਨੇ ਓਨੇ ਹੀ ਜ਼ੋਰ ਦੀ ਇਕ ਵਾਰ ਹੋਰ ਡਿੱਗੇ ਪਏ ਟੌਮੀ 'ਤੇ ਵਾਰ ਕੀਤਾ ।...ਤੇ ਫਿਰ ਇਕ ਹੋਰ...

ਕੁੱਤਾ ਚੀਕੀ ਗਿਆ, ਕਰਾਹੀ ਗਿਆ ਪਰ ਉੱਠਿਆ ਨਹੀਂ । ਉਸਨੂੰ ਕਿੰਨੀ ਕੁ ਸੱਟ ਲੱਗੀ ਹੈ ? ਕੀ ਹੋਇਆ ਹੈ ? ਇਸਦੀ ਚਿੰਤਾ ਕੀਤੇ ਬਗੈਰ ਹੀ ਬਾਹਰਲਾ ਗੇਟ ਖੋਲ੍ਹ ਕੇ ਉਹ ਬਾਹਰ ਚਲਾ ਗਿਆ ।

ਵਾਪਸ ਆਇਆ ਤਾਂ ਬਾਹਰਲਾ ਬਲਬ ਜਗਦਾ ਪਿਆ ਸੀ । 'ਚਊਂ ਚਊਂ' ਕਰਦੇ ਕੁੱਤੇ ਕੋਲ ਬੀਰੋ, ਖੜ੍ਹੋਤੀ ਹੋਈ ਸੀ ਤੇ ਹਰਬੰਸ ਕੌਰ ਉਹਦੇ ਮੂੰਹ ਵਿਚ ਪਾਣੀ ਪਾਉਣ ਦਾ ਯਤਨ ਕਰ ਰਹੀ ਸੀ ।

"ਵੇ ਜਿੰਦਿਆ ! ਕੁੱਤੇ ਦਾ ਤਾਂ ਵਿਚਾਰੇ ਦਾ ਲੱਕ ਟੁੱਟ ਗਿਆ ਜਾਪਦਾ ।"

ਜੋਗਿੰਦਰ ਨੇ ਵੇਖਿਆ ਕੁੱਤੇ ਦੀ ਰੀੜ੍ਹ ਦੀ ਹੱਡੀ ਅੱਧ-ਵਿਚਕਾਰੋਂ ਟੁੱਟ ਗਈ ਜਾਪਦੀ ਸੀ ਤੇ ਪਿਛਲਾ ਧੜ ਧਰਤੀ ਤੇ ਲੁੜ੍ਹਕ ਰਿਹਾ ਸੀ । ਕਦੀ ਕਦੀ ਟੌਮੀ ਅਗਲੀਆਂ ਲੱਤਾਂ ਦੇ ਆਸਰੇ ਹਿੱਲਣ ਦੀ ਕੋਸ਼ਿਸ਼ ਕਰਦਾ, ਪਰ ਫਿਰ ਲੁੜ੍ਹਕ ਜਾਂਦਾ।

ਜੋਗਿੰਦਰ ਦੇ ਅੰਦਰੋਂ ਅਜੇ ਗੁੱਸਾ ਸ਼ਾਇਦ ਖਤਮ ਨਹੀਂ ਸੀ ਹੋਇਆ । ਉਹ ਝਿੜਕ ਕੇ ਪਿਆ, 'ਚਲੋ ਚਲੋ ਅੰਦਰ ਤੁਸੀਂ, ਕੁਝ ਨਹੀਂ ਹੋਇਆ ਇਹਨੂੰ ..ਬੱਤੀ ਬੁਝਾਓਜਾ ਕੇ...'

ਹੱਥ ਵਿਚ ਫੜੀ ਹੀਂਅ ਵਿਹੜੇ ਵਿਚ ਸੁੱਟ ਕੇ ਉਹ ਮੰਜੇ 'ਤੇ ਜਾ ਡਿੱਗਾ । ਬੀਰੋ, ਤੇ ਹਰਬੰਸ ਕੌਰ ਵੀ ਉਹਦੇ ਬੋਲਾਂ ਦੀ ਸਖਤੀ ਤੋਂ ਘਬਰਾ ਕੇ ਜਾ ਲੇਟੀਆਂ ।

ਹੁਣ ਕੋਈ ਨਹੀਂ ਸੀ ਬੋਲ ਰਿਹਾ । ਟੌਮੀ ਵੀ ਨਹੀਂ ਸੀ ਭੌਂਕ ਰਿਹਾ । ਪਰ ਜੋਗਿੰਦਰ ਦੇ ਮਨ ਵਿਚ ਸ਼ੋਰ ਹੀ ਸ਼ੋਰ ਸੀ । ਉਹਦੀਆਂ ਅੱਖਾਂ ਅੱਗੇ ਧੜ ਟੁੱਟਾ ਟੌਮੀ ਅਗਲੀਆਂ ਲੱਤਾਂ ਦੇ ਸਹਾਰੇ ਪਿਛਲੇ ਧੜ ਨੂੰ ਧੂਹਣ ਦੀ ਅਸਫਲ ਕੋਸ਼ਿਸ਼ ਕਰਦਾ ਦਿਸ ਰਿਹਾ ਸੀ । ਫਿਰ ਉਸਨੂੰ ਮਹਿਸੂਸ ਹੋਇਆ ਰੂੰ ਦਾ ਗੋਹੜਾ ਜਿਹਾ ਨਿੱਕਾ ਟੌਮੀ ਉਹਦੀ ਪੈਂਦ ਵੱਲ ਰਜਾਈ ਵਿਚ ਦੁਬਕ ਕੇ ਬੈਠਾ ਸੀ ਤੇ ਹੌਲੀ ਹੌਲੀ ਸਰਕਦਾ ਉਹਦੇ ਪੈਰਾਂ ਕੋਲ ਆਕੇ ਸਿੱਲ੍ਹੀ ਬੂਥਣੀ ਨਾਲ ਛੂਹ ਕੇ ਉਹਦੇ ਜਿਸਮ ਵਿਚ ਝਰਨਾਹਟ ਛੇੜ ਰਿਹਾ ਸੀ । ਦੂਜੇ ਪਲ ਉਹਦੀ ਰਜਾਈ ਖਿੱਚ ਕੇ 'ਚਊਂ ਚਊਂ' ਕਰਦਾ ਉਹਨੂੰ ਸੁੱਤੇ ਨੂੰ ਉਠਾ ਰਿਹਾ ਸੀ ਤੇ ਬਾਹਰ ਜਾ ਕੇ ਕੰਮ ਧੰਦੇ ਲੱਗਣ ਦੀ ਪ੍ਰੇਰਨਾ ਦੇ ਰਿਹਾ ਸੀ । ਤੇ ਫੇਰ ਬੱਬਰ ਸ਼ੇਰ ਵਾਂਗ ਵਰਦੀਧਾਰੀ ਸਿਪਾਹੀ ਦੀ ਹਿੱਕ ਉਤੇ ਝਪਟਦਾ ਆਪਣਾ ਛੋਟਾ ਭਰਾ ਲਗ ਰਿਹਾ ਸੀ ।

ਕੁੱਤੇ ਨੇ ਤੇਜ਼ ਤੇਜ਼ ਚੀਕਣਾ ਅਤੇ ਕਰਾਹੁਣਾ ਬੰਦ ਕਰ ਦਿੱਤਾ ਸੀ । ਹੁਣ ਕਦੀ ਕਦੀ ਉਹ ਲੰਮੀ ਸਾਰੀ 'ਚੂੰਅ' ਦੀ ਆਵਾਜ਼ ਕਰਦਾ ਤੇ ਚੁੱਪ ਕਰ ਜਾਂਦਾ । ਜਿਵੇਂ ਕਹਿ ਰਿਹਾ ਹੋਵੇ, 'ਹਾਇ ਮਾਂ...!"

ਜੋਗਿੰਦਰ ਤੋਂ ਰਿਹਾ ਨਾ ਗਿਆ । ਉਹ ਪੈਰੀਂ ਜੁੱਤੀ ਅੜਾ ਕੇ ਭਾਵੁਕ ਹੋਇਆ ਉੱਠ ਕੇ ਬਾਹਰ ਨੂੰ ਤੁਰਿਆ ਤਾਂ ਬੀਰੋ, ਨੇ ਆਵਾਜ਼ ਦਿੱਤੀ, "ਕਿੱਧਰ ਚੱਲੇ ਓ ?"

ਉਹ ਬਿਨਾਂ ਕੋਈ ਜੁਆਬ ਦਿੱਤਿਆਂ ਬਾਹਰਲੀ ਬੱਤੀ ਜਗਾ ਕੇ ਟੌਮੀ ਕੋਲ ਗਿਆ । ਟੌਮੀ ਨੇ ਮਾੜਾ ਜਿਹਾ ਸਿਰ ਚੁੱਕਿਆ ਤੇ ਜੋਗਿੰਦਰ ਵੱਲ ਵੇਖ ਕੇ ਅੱਖਾਂ ਮੀਟ ਲਈਆਂ ਤੇ ਕੰਨ ਢਿੱਲੇ ਛੱਡ ਦਿੱਤੇ, ਬਿਲਕੁਲ ਉਂਜ ਹੀ ਜਦੋਂ ਉਹ ਅੰਤਾਂ ਦੇ ਪਿਆਰ ਵਿਚ ਸਰਸ਼ਾਰ ਹੋਇਆ, ਮਾਲਕ ਪ੍ਰਤੀ ਸ਼ੁਕਰਾਨੇ ਦੇ ਅਹਿਸਾਸ ਨਾਲ ਭਰਿਆ ਜਾਪਦਾ ਹੁੰਦਾ ਸੀ । ਜੋਗਿੰਦਰ ਨੇ ਉਹਦੇ ਸਿਰ, ਮੂੰਹ ਅਤੇ ਕੰਨਾਂ ਉਪਰ ਮੁਹੱਬਤ ਦੇ ਅਹਿਸਾਸ ਵਿਚ ਭਿੱਜ ਕੇ ਹੱਥ ਫੇਰੇ । ਮੂੰਹ ਤੇ ਹੱਥ ਫੇਰਦਿਆਂ ਉਹਦਾ ਹੱਥ ਲਹੂ ਨਾਲ ਲਿੱਬੜ ਗਿਆ । ਸੱਟ ਖ਼ਬਰੇ ਸਿਰ ਵਿਚ ਵੀ ਲੱਗੀ ਸੀ ।

'ਟੌਮੀ ! ਸ਼ੇਰ ਬੱਚਿਆ !! ਕੈਮ ਹੋ ।

ਪਰ ਟੌਮੀ ਨੇ ਧੌਣ ਧਰਤੀ 'ਤੇ ਟਿਕਾਈ ਹੋਈ ਸੀ ਤੇ ਮਾਸੂਮ ਭੋਲੀਆਂ ਭਾਲੀਆਂ ਤਰਸ ਮੰਗਦੀਆਂ ਅੱਖਾਂ ਨਾਲ ਜੋਗਿੰਦਰ ਵੱਲ ਵੇਖੀ ਜਾ ਰਿਹਾ ਸੀ, ਜਿਵੇਂ ਕਹਿਣਾ ਚਾਹੁੰਦਾ ਸੀ, 'ਮੈਂ ਹੁਣ ਠੀਕ ਠਾਕ ਹਾਂ...ਤੁਸੀਂ ਜਾ ਕੇ ਆਰਾਮ ਕਰੋ...'

(ਕਹਾਣੀ, "ਮੈਂ ਹੁਣ ਠੀਕ ਠਾਕ ਹਾਂ" 'ਚੋਂ)

## ਪਾਠਕਾਂ ਲਈ ਬੇਨਤੀ

੧. ਤੁਹਾਨੂੰ ਵਰਿਆਮ ਠੀਕ ਸਮੇਂ ਪਹੁੰਚ ਰਿਹਾ ਹੈ ਜਾਂ ਨਹੀਂ। ਇਸ ਬਾਰੇ ਚਿੱਠੀ ਰਾਹੀਂ ਸੂਚਨਾ ਦੇ ਕੇ ਧੰਨਵਾਦੀ ਬਣਾਓ।

੨. ਵਰਿਆਮ ਵਿਚ ਛਪਦੀ ਸਾਮਗਰੀ ਤੁਹਾਨੂੰ ਕਿਵੇਂ ਦੀ ਲਗਦੀ ਹੈ ਇਸ ਬਾਰੇ ਵੀ ਲਿਖੋ ਅਤੇ ਆਪਣੇ ਸੁਝਾਓ ਵੀ ਲਿਖੋ।

੩. ਆਪਣੇ ਪਿਛਲੇ ਚੰਦੇ ਭਿਜਵਾਓ ਅਤੇ ਆਪਣੇ ਘੇਰੇ ਵਿਚ ਆਉਣ ਵਾਲੇ ਹੋਰ ਸਜਣਾਂ ਨੂੰ ਵਰਿਆਮ ਦੇ ਗ੍ਰਾਹਕ ਬਨਣ ਵਾਸਤੇ ਪ੍ਰੇਰੋ।

—ਮੈਨੇਜਰ

GRAM : MATHRU P. O. Box 64 Ph. 2527

Mfg. : Rice Bran Extraction Plant Accessories

# Matharu Engineering Works

MATHARU TRADING COMPANY

Partner—S. Swaran Singh Matharu

Works :

Near Char Batti Chowk

Sultanpur Road, Kapurthala.

Branch : Ph. : 490853

2847 St. No. 6, New Janta Nager,

Near A. T. I. College, Gill Road, Ludhiana.



ਹਰ ਤਰ੍ਹਾਂ ਦੇ ਸੰਗੀਤ ਦੇ ਸਾਜਾਂ ਵਾਸਤੇ

**ਸਿਤਾਰ ਅਤੇ ਤਾਨਪੁਰਾ ਦੇ ਮਾਹਰ**



# ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ।

ਫੋਨ : 59869



ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ

ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ

ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਅਤੇ ਲਕੜੀ ਦਾ

ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

# ਹਰਭਜਨ ਵੁੱਡ ਵਰਕਸ

ਅਕਹਿਰੀ ਪੁਲੀ, ਜਲੰਧਰ-੧੪੪੦੦੪.

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ

ਲਕੜੀ ਦੇ ਤਸੱਲੀ ਬਖ਼ਸ਼ ਕੰਮ ਵਾਸਤੇ

ਦਰਸ਼ਨ ਦਿਓ

# ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕਿਟ,

ਅਕਿਹਰੀ ਪੁਲੀ, ਜਲੰਧਰ।



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Turn Turn : 220010

**Makhan Singh Saggu**

**Narinder Singh Saggu**

# TECHNO INDUSTRIES

Manufacturers, Fabricators & Exporters

Industrial Chain Sprockets & Sugar Mill

Spares All Types of Graded Casting

& Machinery Parts

E.D. 311, Old Railway Road,

JALANDHAR-144 001.



Manufacturers of :

ALL KINDS OF WOODEN FURNITURE

# PARTAP

## Furnishers & Packers

Phone : 5441481

Showroom : B-204, Mansrover Garden,

NEW DELHI-110015.

Works : A-3, Sudershan Park,

NEW DELHI-15.



ਹਰਮਨ-ਪਿਆਰੇ ਕਹਾਣੀਕਾਰ

# ਵਰਿਆਮ ਸਿੰਘ ਸੰਧੂ

ਨੂੰ

## ਕੌਮਾਂਤਰੀ ਸਾਹਿਤ ਸ਼ਰੋਮਣੀ ਮਨਜੀਤ ਯਾਦਗਾਰੀ ਪੁਰਸਕਾਰ

ਮਿਲਣ 'ਤੇ

# ਦਿਲੀ ਵਧਾਈਆਂ

ਅਤੇ

## ਮਾਸਕ ਵਰਿਆਮ ਦੇ ਵਿਸ਼ੇਸ਼ 'ਵਰਿਆਮ ਸਿੰਘ ਸੰਧੂ ਅੰਕ'

ਵਾਸਤੇ

# ਸ਼ੁਭ ਕਾਮਨਾਵਾਂ

ਚਰੰਜੀਵ ਸਿੰਘ

ਜਨਰਲ ਸਕੱਤਰ

## ਸੀਤਲ ਯਾਦਗਾਰ ਕਮੇਟੀ, ਜਲੰਧਰ

---

ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟ੍ਰਸਟ ਕੈਨੇਡਾ ਵਲੋਂ ਪੰਜਾਬ ਲੇਖਕ ਸਭਾ ਜਲੰਧਰ ਦੇ ਸਹਿਯੋਗ ਨਾਲ

ਗਦਰ ਲਹਿਰ ਦੇ ਇਤਿਹਾਸਕ ਪਿੰਡ ਸੁਰਸਿੰਘ ਦੇ ਜੰਮਪਲ

## ਪੰਜਾਬੀ ਦੇ ਸਿਰਮੌਰ ਕਹਾਣੀਕਾਰ

# ਵਰਿਆਮ ਸਿੰਘ ਸੰਧੂ

ਦੇ ਸਨਮਾਨ ਸਮਾਰੋਹ ਉਤੇ

# ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ

## ਵਲੋਂ ਵੀ ਸਨਮਾਨ ਤੇ ਹਾਰਦਿਕ ਵਧਾਈਆਂ

---

## ਵਰਿਆਮ ਸੰਧੂ

## ਸਨਮਾਨ ਸਮਾਰੋਹ ਲਈ ਸ਼ੁਭ ਕਾਮਨਾਵਾਂ

ਹਰਦਿਆਲ ਸਿੰਘ ਚੱਠਾ ਐਡਵੋਕੇਟ — ਨੌਨਿਹਾਲ ਸਿੰਘ ਚੱਠਾ

ਜਸਵੰਤ ਸਿੰਘ ਸੇਤੀਆ, ਮਿਲਾਪ ਰੋਡ, ਜਲੰਧਰ

---

Ph. : 5748092

For Peaceful Homely Stay

# Hotel Western Plaza

(One-Minute Walk from Ajmalkhan Road & Pusa Road)
14-A/80, W. E. A. KAROL BAGH, NEW DELHI-110005

**Exclusive Features :**

★ Elegently Furnished Rooms with Attached Bath
★ Telephone, T. V. & Music Channel
★ 24 hrs. Room Service
★ Aquaguard Drinking Water
★ Laundry Tour Travels and Ticketing Facilities.

**Daily Room Tarrif**

| | |
|---|---|
| Deluxe Luxry Room | 375/- |
| Super Deluxe Luxry Room | 450/- |
| Wetsern Maharara Suit | 650/- |
| Extra Person | 80/- |

10% SERVICE CHARGES EXTRA

## ਕਿਸਾਨਾਂ ਦਾ ਸੱਚਾ ਮਿੱਤਰ,

# ਪੰਜਾਬ ਮੰਡੀ ਬੋਰਡ

- ਪੰਜਾਬ ਦੀ ਸਮੁੱਚੀ ਉੱਨਤੀ ਵਿੱਚ ਪੰਜਾਬ ਮੰਡੀ ਬੋਰਡ ਇਕ ਅਹਿਮ ਭੂਮਿਕਾ ਨਿਭਾ ਰਿਹਾ ਹੈ।
- ਪਿਛਲੀ ਦਿਨੀਂ ਹੜ੍ਹਾਂ ਦੀ ਮਾਰ ਹੇਠ ਆਏ ਲੋਕਾਂ ਦੀ ਮਦਦ ਲਈ ਮੁੱਖ ਮੰਤਰੀ ਜੀ ਦੇ ਰਲੀਫ ਫੰਡ ਵਿੱਚ ਬੋਰਡ ਵਲੋਂ ੫੧ ਲੱਖ ਰੁਪਏ ਦੀ ਰਾਸ਼ੀ ਦਿੱਤੀ ਗਈ।
- ਹੜ੍ਹਾਂ ਵਿੱਚ ਦਿਹਾਤੀ ਇਲਾਕੇ ਦੀਆਂ ਸੜਕਾਂ ਦੇ ਹੋਏ ਨੁਕਸਾਨ ਦੀ ਮੁਰੰਮਤ ਕਰਨ ਲਈ ਜੰਗੀ ਪੱਧਰ ਤੇ ਉਪਰਾਲੇ ਕੀਤੇ ਜਾ ਰਹੇ ਹਨ।
- ਪੰਜਾਬ ਮੰਡੀ ਬੋਰਡ ਕਿਸਾਨਾਂ ਦੀਆਂ ਫਸਲਾਂ ਨੂੰ ਮੰਡੀਆਂ ਵਿਚ ਸੰਭਾਲਣ, ਕਿਸਾਨਾਂ ਨੂੰ ਮੰਡੀਆਂ ਵਿਚ ਸਭ ਤਰ੍ਹਾਂ ਦੀਆਂ ਆਧੁਨਿਕ ਸਹੂਲਤਾਂ ਦੇਣ ਅਤੇ ਜਿਨਸਾਂ ਦੇ ਵੱਧ ਤੋਂ ਵੱਧ ਭਾਅ ਕਿਸਾਨਾਂ ਨੂੰ ਦਿਵਾਉਣ ਲਈ ਯਤਨਸ਼ੀਲ ਹੈ।
- ਕਿਸਾਨਾਂ ਦੀਆਂ ਸਬਜ਼ੀਆਂ ਦੇ ਚੰਗੇ ਭਾਅ ਅਤੇ ਖਪਤਕਾਰਾਂ ਨੂੰ ਤਾਜ਼ੀਆਂ ਅਤੇ ਸ਼ੁੱਧ ਸਬਜ਼ੀਆਂ ਦੇਣ ਦੇ ਆਸ਼ੇ ਵਜੋਂ ਆਪਣੀਆਂ ਮੰਡੀਆਂ ਰਾਹੀਂ ਉਪਰਾਲਾ ਕੀਤਾ ਜਾ ਰਿਹਾ ਹੈ।
- ਕਿਸਾਨਾਂ ਨੂੰ ਫ਼ਸਲਾਂ ਦਾ ਵਧੇਰੇ ਭਾਅ ਅਤੇ ਖਪਤਕਾਰਾਂ ਨੂੰ ਸਾਫ ਸੁਥਰੀਆਂ ਸਬਜ਼ੀਆਂ, ਫਲ ਅਤੇ ਅਨਾਜ ਦੇਣ ਦੇ ਆਸ਼ੇ ਵਜੋਂ ਭੀੜ ਭੜਕੇ ਵਾਲੀਆਂ ਥਾਵਾਂ ਤੋਂ ਮੰਡੀਆਂ ਸ਼ਹਿਰਾਂ ਤੋਂ ਬਾਹਰ ਲਿਆਂਦੀਆਂ ਜਾ ਰਹੀਆਂ ਹਨ।
- ਕਿਸਾਨਾਂ ਦੇ ਆਰਾਮ ਲਈ ਪੰਜਾਬ ਭਰ ਵਿਚ ਵਿਕਾਸ ਭਵਨ ਅਤੇ ਕਿਸਾਨ ਭਵਨਾਂ ਦੀ ਉਸਾਰੀ ਕੀਤੀ ਜਾ ਰਹੀ ਹੈ।
- ਮੰਡੀਆਂ ਵਿਚ ਜਿਨਸਾਂ ਦੇ ਵੱਧ ਭਾਅ ਦਿਵਾਉਣ ਲਈ ਜਿਨਸਾਂ ਦੀ ਸਫਾਈ ਲਈ ਵਿਸ਼ੇਸ਼ ਉਪਰਾਲੇ ਕੀਤੇ ਗਏ ਹਨ ਅਤੇ ਭਵਿਖ ਵਿਚ ਇਹਨਾਂ ਨੂੰ ਆਧੁਨਿਕ ਲੀਹਾਂ ਤੇ ਚਲਾਉਣ ਦਾ ਉਪਰਾਲਾ ਵੀ ਕੀਤਾ ਜਾ ਰਿਹਾ ਹੈ।
- ਮੰਡੀਆਂ ਵਿਚ ਬੋਰੀਆਂ ਦੀ ਮਸ਼ੀਨੀ ਸਿਲਾਈ ਦੀ ਨਵੀਂ ਯੋਜਨਾ ਵੀ ਸ਼ੁਰੂ ਕੀਤੀ ਗਈ ਹੈ।
- ਮੰਡੀਆਂ ਵਿਚ ਫਸਲਾਂ ਦੀ ਸੰਭਾਲ ਲਈ ਮੰਡੀਆਂ ਨੂੰ ਲੋੜਾਂ ਅਨੁਸਾਰ ਵਧਾਇਆ ਜਾ ਰਿਹਾ ਹੈ, ਫਰਸ਼ ਪੱਕੇ ਕਰਨ ਤੋਂ ਇਲਾਵਾ ਮੰਡੀਆਂ ਦੀ ਚਾਰ ਦੀਵਾਰੀ ਕੀਤੀ ਜਾ ਰਹੀ ਹੈ।
- ਪੇਂਡੂ ਮੰਡੀਆਂ ਵਿਚ ਵੀ ਕਿਸਾਨਾਂ ਦੀ ਸਹੂਲਤ ਲਈ ਪਾਣੀ, ਬਿਜਲੀ ਅਤੇ ਸ਼ੈਡਾਂ ਦੀ ਉਸਾਰੀ ਕੀਤੀ ਜਾ ਰਹੀ ਹੈ।
- ਜਿਨਸਾਂ ਦੇ ਵਧੀਆ ਭਾਅ ਲਈ ਮੰਡੀਆਂ ਵਿਚ ਜਿਨਸਾਂ ਦੀ ਗਰੇਡਿੰਗ ਸ਼ੁਰੂ ਕੀਤੀ ਗਈ ਹੈ।

ਵਰਿਆਮ ਦੇ ਵਿਸ਼ੇਸ਼ ਅੰਕ ਲਈ

## ਪੰਜਾਬ ਕਲਾ ਪਰਿਸ਼ਦ

ਵਲੋਂ

## ਸ਼ੁਭ ਕਾਮਨਾਵਾਂ

ਆਪਣੇ ਤਿੰਨ ਅੰਗਾਂ :

- ਪੰਜਾਬ ਸਾਹਿਤ ਅਕਾਦਮੀ,
- ਪੰਜਾਬ ਲਲਿਤ ਕਲਾ ਅਕਾਦਮੀ,
- ਪੰਜਾਬ ਸੰਗੀਤ ਨਾਟਕ ਅਕਾਦਮੀ

ਰਾਹੀਂ

**ਪੰਜਾਬ ਦੇ ਸਾਹਿਤ ਕਲਾ ਤੇ ਸਭਿਆਚਾਰ**

ਦੇ ਪਸਾਰ ਤੇ ਪ੍ਰਫੁਲਨ ਲਈ

# ਪੰਜਾਬ ਕਲਾ ਪਰਿਸ਼ਦ

**ਕਰਮਸ਼ੀਲ ਤੇ ਵਚਨਬੱਧ ਹੈ ।**

ਡਾ: ਰਘਬੀਰ ਸਿੰਘ
ਸਕੱਤਰ

ਗੁਲਜ਼ਾਰ ਸਿੰਘ ਸੰਧੂ
ਚੇਅਰਮੈਨ

# ਸਾਡੇ ਮਹੱਤਵਪੂਰਨ ਪ੍ਰਕਾਸ਼ਨ

| | | |
|---|---|---|
| 1. ਸਭਿਆਚਾਰ ਦੇ ਚਾਰ ਅਧਿਆਇ | ਰਾਮਧਾਰੀ ਸਿੰਘ ਦਿਨਕਰ | 135-00 |
| 2. ਜੀਵਨ ਦਾ ਆਦਰਸ਼ਵਾਦੀ ਦ੍ਰਿਸ਼ਟੀਕੋਣ | ਡਾ. ਰਾਧਾ ਕ੍ਰਿਸ਼ਨਨ | 36-50 |
| 3. ਭਾਈ ਜੋਧ ਗਦ ਸੌਰਭ (ਸੰਪੂਰਨ ਗਦ ਰਚਨਾ) | ਪਿਆਰ ਸਿੰਘ (ਸੰਪ) | 82-50 |
| 4. ਚਾਤ੍ਰਿਕ ਰਚਨਾਵਲੀ | ਐਸ. ਐਸ. ਅਮੋਲ (ਸੰਪ) | 120-00 |
| 5. ਹੀਰ ਦਮੋਦਰ | ਜਗਤਾਰ ਸਿੰਘ (ਸੰਪ) | 35-00 |
| 6. ਪਾਕਿਸਤਾਨੀ ਪੰਜਾਬੀ ਕਹਾਣੀ | ਸ਼ਾਹੀਨ ਮਲਿਕ | 18-00 |
| 7. ਰਾਵੀਉਂ ਪਾਰ | ਕਰਨੈਲ ਸਿੰਘ ਥਿੰਦ (ਸੰਪ) | 19-50 |
| 8. ਪੱਤਲ ਕਾਵਿ | ਗੁਰਦੇਵ ਸਿੰਘ ਸਿੱਧੂ | 55-00 |
| 9. ਲੌਂਗ ਬੁਰਜੀਆਂ ਵਾਲਾ | ਨਾਹਰ ਸਿੰਘ | 60-00 |
| 10. ਪੰਜਾਬ ਦੇ ਲੋਕ ਤਿਉਹਾਰ | ਨਵਰਤਨ ਕਪੂਰ | 45-00 |
| 11. ਪੰਜਾਬੀ ਲੋਕ ਕਹਾਣੀਆਂ ਦਾ ਸਰੰਚਨਾਤਮਕ ਅਧਿਐਨ | ਜੋਗਿੰਦਰ ਸਿੰਘ ਕੈਰੋਂ | 17-50 |
| 12. ਪੰਜਾਬੀ ਲੋਕ ਸਾਹਿਤ ਸ਼ਾਸਤਰ | ਜਸਵਿੰਦਰ ਸਿੰਘ | 20-50 |
| 13. ਪੰਜਾਬੀ ਲੋਕ ਸਾਹਿਤ ਇਕ ਅਧਿਐਨ | ਅਮਰਜੀਤ ਸਿੰਘ ਢਿਲੋਂ (ਸੰਪ) | 33-00 |
| 14. ਮਾਨਵ ਵਿਗਿਆਨਕ ਭਾਸ਼ਾ ਵਿਗਿਆਨ | ਪਰਮਜੀਤ ਸਿੰਘ ਸਿੱਧੂ | 45-50 |
| 15. ਸਮਾਜਿਕ ਭਾਸ਼ਾ ਵਿਗਿਆਨ | ਆਤਮ ਸਿੰਘ | 36-00 |
| 16. ਪੰਜਾਬੀ ਦਾ ਭਾਸ਼ਾ ਸੰਸਾਰ | ਅਮਰਜੀਤ ਸਿੰਘ (ਸੰਪ) | 35-00 |
| 17. ਪੰਜਾਬੀ ਭਾਸ਼ਾ ਵਿਆਕਰਣ ਅਤੇ ਬਣਤਰ | ਸੁਰਿੰਦਰ ਸਿੰਘ ਖੈਰਾ (ਸੰਕਲਨ ਕਰਤਾ) | 25-00 |
| 18. ਪੰਜਾਬ ਦੇ ਪ੍ਰਮੁੱਖ ਸਾਹਿਤਕਾਰ | ਰਤਨ ਸਿੰਘ ਜੱਗੀ | 50-00 |
| 19. ਪੰਜਾਬ ਦੇ ਪ੍ਰਸਿੱਧ ਸਾਹਿਤਕਾਰ | ,, | 35-00 |
| 20. ਪੰਜਾਬੀ ਸਭਿਆਚਾਰ | ਉਮ ਪ੍ਰਕਾਸ਼ ਗਾਸੋ | 25-00 |
| 21. ਪੰਜਾਬੀ ਸਭਿਆਚਾਰ ਇਕ ਵਿਸ਼ਲੇਸ਼ਣ | ਅਮਰਜੀਤ ਸਿੰਘ (ਸੰਪ) | 38-00 |
| 22. ਪੰਜਾਬੀ ਸਭਿਆਚਾਰ ਇਕ ਦ੍ਰਿਸ਼ਟੀਕੋਣ | ਗੁਰਦਿਆਲ ਸਿੰਘ ਫੁੱਲ | 17-50 |
| 23. ਪੰਜਾਬ ਦੇ ਟੱਪਰੀਵਾਸ-ਸਿਕਲੀਗਰ ਕਬੀਲੇ ਦਾ ਸਭਿਆਚਾਰ | ਕ੍ਰਿਪਾਲ ਕਜ਼ਾਕ | 45-00 |
| 24. ਲੋਕਯਾਨਿਕ ਵਿਗਿਆਨਕਾਰੀ | ਆਤਮ ਹਮਰਾਹੀ | 70-00 |
| 25. ਪੰਜਾਬ ਦੀ ਭਾਰਤ ਨੂੰ ਦੇਣ | | 35-00 |
| 26. ਪੰਜਾਬੀ ਕਿਸਾਨ ਜੀਵਨ ਤੇ ਸਭਿਆਚਾਰ | ਰਣਜੀਤ ਸਿੰਘ | 45-00 |
| 27. ਪੰਜਾਬੀ ਲੋਕ ਵਾਰਤਾ | ਜੋਗਿੰਦਰ ਸਿੰਘ ਕੈਰੋਂ | 40-00 |
| 28. ਕਲੀ ਛੰਦ ਨਿਕਾਸ ਤੇ ਵਿਕਾਸ | ਅਜਮੇਰ ਸਿੰਘ | 80-00 |
| 29. ਖੋਜ ਸਿਧਾਂਤ ਤੇ ਵਿਵਹਾਰ | ਪਿਆਰ ਸਿੰਘ | 44-00 |
| 30. ਸਾਹਿਤ ਅਧਿਐਨ ਵਿਧੀਆਂ | ਰਤਨ ਸਿੰਘ ਜੱਗੀ | 38-00 |
| 31. ਪੰਜਾਬੀ ਕਵਿਤਾ ਵਿਚ ਰਾਸ਼ਟਰੀ ਏਕਤਾ ਦੀ ਭਾਵਨਾ | ਨਰਿੰਦਰ ਸਿੰਘ ਕਪੂਰ | 20-00 |
| 32. ਖਾਮੋਸ਼ੀ ਦਾ ਜਜ਼ੀਰਾ | ਡਾ. ਹਰਿਭਜਨ ਸਿੰਘ | 25-00 |

ਪੁਸਤਕਾਂ ਖ਼ਰੀਦਣ ਲਈ ਨਿਮਨ ਪਤੇ ਤੇ ਸੰਪਰਕ ਕਰੋ :

**ਪਬਲੀਕੇਸ਼ਨ ਬਿਊਰੋ**

**ਪੰਜਾਬੀ ਯੂਨੀਵਰਸਿਟੀ, ਪਟਿਆਲਾ**

ਵਿਦਿਅਕ ਖੇਤਰ, ਸਭਿਆਚਾਰਕ ਸਰਗਰਮੀਆਂ ਅਤੇ ਖੇਡਾਂ ਵਿਚ ਸਿਰਕੱਢ ਸੰਸਥਾ

# ਲਾਇਲਪੁਰ ਖਾਲਸਾ ਕਲਜ ਫਾਰ ਵਿਮੈਨ ਜਲੰਧਰ

ਦੀ ਪਰਬੰਧਕ ਕਮੇਟੀ, ਸਟਾਫ ਅਤੇ ਵਿਦਿਆਰਥੀਆਂ ਵਲੋਂ

## ਸਮਰਥ ਕਹਾਣੀਕਾਰ ਵਰਿਆਮ ਸਿੰਘ ਸੰਧੂ

ਨੂੰ

## ਕੌਮਾਂਤਰੀ ਸਾਹਿਤ ਸ਼ਰੋਮਣੀ ਮਨਜੀਤ ਯਾਦਗਾਰੀ ਪੁਰਸਕਾਰ

ਮਿਲਣ ਤੇ

## ਦਿਲੀ ਵਧਾਈਆਂ

ਤੇ

ਮਾਸਕ ਵਰਿਆਮ ਦੇ ਵਿਸ਼ੇਸ਼ "ਵਰਿਆਮ ਸਿੰਘ ਸੰਧੂ ਅੰਕ" ਵਾਸਤੇ ਸ਼ੁਭ-ਕਾਮਨਾਵਾਂ ਦਿੰਦੇ ਹੋਏ
ਅਸੀਂ ਪੰਜਾਬੀ ਲੇਖਕ ਸਭਾ ਜਲੰਧਰ ਅਤੇ ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟ੍ਰਸਟ ਕੈਨੇਡਾ
ਦੀ ਵੀ ਇਸ ਸਮਾਗਮ ਦੇ ਆਯੋਜਨ ਲਈ ਪਰਸੰਸਾ ਕਰਦੇ ਹਾਂ ।

**ਬਲਬੀਰ ਸਿੰਘ ਮੈਂਬਰ ਪਾਰਲੀਮੈਂਟ**
ਪ੍ਰਧਾਨ ਗਵਰਨਿੰਗ ਕੌਂਸਲ

**ਦਾਨ ਕੌਰ**
ਪ੍ਰਿੰਸੀਪਲ

# ਲਾਇਲਪੁਰ ਖਾਲਸਾ ਕਾਲਜ ਫਾਰ ਵਿਮੈਨ

# ਜਲੰਧਰ

ਮਜ਼੍ਹਬਾਂ, ਸਿਆਸਤਾਂ, ਸਰਹੱਦਾਂ ਤੇ ਸ਼ੋਹਰਤਾਂ ਤੋਂ ਪਾਰ ਪੰਜਾਬ ਦੀ ਤਾਰੀਖ, ਜੁਗਰਾਫੀਏ ਤੇ ਵਿਰਾਸਤ ਵੱਲ ਤੱਕਦੀ

# ਪੰਜਾਬੀ ਸੱਥ

ਵਲੋਂ

'ਵਰਿਆਮ' ਦੀ ਜਿੰਦ-ਜਾਨ ਸਰਦਾਰ ਜਗਦੀਸ਼ ਸਿੰਘ ਨੂੰ

ਭਾਊ ਵਰਿਆਮ ਦਾ ਕੱਦ ਹੋਰ ਲੰਮਾ ਕਰਨ ਲਈ

## ''ਵਰਿਆਮ ਸਿੰਘ ਸੰਧੂ ਅੰਕ''

ਕੱਢਣ ਦੀਆਂ

# ਢੇਰ ਵਧਾਈਆਂ

ਸੱਥ ਵਿਚ ਬਹਿਣ ਲਈ ਇੱਜ਼ਤ ਕਰ ਚੁੱਕੇ ਨੇ ਪਿਛਲੇ ਤੋਂ ਪਿਛਲੇਰੇ ਵਿਸਾਖ 'ਚ :

—ਗੂੜ੍ਹ ਗਿਆਨੀ ਹਰਿੰਦਰ ਸਿੰਘ ਝੂੰਦੇਵਾਲਾ,
—ਉੱਡ ਗਿਆ ਯਾਰ ਗਵਾਂਢੋਂ ਤਰਲੋਚਨ ਸਿੰਘ ਭਾਟੀਆ,
—ਅਜੀਤ ਵਾਲਾ ਬਰਜਿੰਦਰ ਸਿੰਘ ਹਮਦਰਦ

ਪਿਛਲੇ ਵਰ੍ਹੇ ਵਿਸਾਖੀ ਨੂੰ :

—ਬਾਈ ਜਸਵੰਤ ਸਿੰਘ ਕੰਵਲ ਢੁੱਡੀਕਿਆਂ ਵਾਲਾ,
—ਵੀਰ ਅਮਰਜੀਤ ਸਿੰਘ ਗਰੇਵਾਲ ਨਾਰੰਗਵਾਲੀਆ,
—ਬਾਪੂ ਕਿਸ਼ਨ ਸਿੰਘ ਦਿੱਲੀ ਵਾਲਾ,
—ਹਲਵਾਰੀਆ ਹਰਭਜਨ ਸਿੰਘ ਪੰਜਾਬੀ ਟ੍ਰੀਬਿਊਨ,
—ਹਿਰਦੇਪਾਲ ਸਿੰਘ ਪ੍ਰੀਤਨਗਰੀਆ ।

ਐਸੇ ਸਾਲ ਵਾਢੀਆਂ 'ਚ :

ਲਹਿੰਦੇ ਬੰਨਿਓਂ—ਲਹੌਰੀਆ ਇਲਿਆਸ ਘੁੰਮਣ ।
ਚੜ੍ਹਦੇ ਵਲੋਂ—ਬਾਪੂ ਜਗਜੀਤ ਸਿੰਘ ਚੰਡੀਗੜ੍ਹੀਆ,
ਬਾਬਾ ਗੁਰਬਖਸ਼ ਸਿੰਘ ਬੰਨੋਆਣੀਆ,
ਢੁੱਡੀਕਿਆਂ ਵਾਲੀ ਬੀਬੀ ਜਸਵੰਤ ਗਿੱਲ,
ਭਦੌੜੀਆ ਸਾਈਂ ਦੇਵਿੰਦਰ ਸਤਿਆਰਥੀ,
ਸੱਚਾ ਪਿੜ ਮੱਲਣ ਵਾਲਾ ਸੁਜਾਨ ਸਿੰਘ ਗੁਰਦਾਸਪੁਰੀਆ ।

Registered No. PB/JL—253 MONTHLY WARIAM NOVEMBER 1993
Ladowali Rd. Jalandhar-144001
Registered with the Registrar of News Papers for India No. 26453/75

# ਪੰਜਾਬ ਅਗਵਾਈ ਕਰਦਾ ਹੈ

- ਸੂਬੇ ਵਿਚ ਅਮਨ ਅਤੇ ਆਮ ਵਰਗੇ ਹਾਲਾਤ ਬਹਾਲ।
- ਨਗਰਪਾਲਿਕਾ ਅਤੇ ਪੰਚਾਇਤ ਚੋਣਾਂ ਕਰਵਾ ਕੇ ਹੇਠਲੀ ਪੱਧਰ ਤਕ ਲੋਕਤੰਤਰ ਪ੍ਰਣਾਲੀ ਬਹਾਲ।
- ਆਨੰਦਪੁਰ ਸਾਹਿਬ, ਤਲਵੰਡੀ ਸਾਬੋ ਅਤੇ ਫਤਹਿਗੜ੍ਹ ਸਾਹਿਬ—ਤਿੰਨ ਹੋਰ ਸ਼ਹਿਰ "ਸ਼ਰਾਬ ਰਹਿਤ ਖੇਤਰ" ਘੋਸ਼ਿਤ।
- ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਅਤੇ ਜ਼ਿਲ੍ਹਾ ਯੋਜਨਾ ਬੋਰਡ ਮੁੜ ਸਥਾਪਿਤ ਕਰਕੇ ਉਨ੍ਹਾਂ ਦਾ ਘੇਰਾ ਵਿਸ਼ਾਲ ਕੀਤਾ।
- ਸਨਅਤੀਕਰਨ ਦੀ ਗਤੀ ਨੂੰ ਤੇਜ਼ ਕਰਨ ਅਤੇ ਆਰਥਿਕਤਾ ਨੂੰ ਮਜ਼ਬੂਤ ਕਰਨ ਵਾਸਤੇ ਨਵੀਂ ਸਨਅਤੀ ਨੀਤੀ ਬਣਾਈ।
- ਰੋਪੜ ਥਰਮਲ ਪਲਾਂਟ ਦਾ 5ਵਾਂ ਯੂਨਿਟ 490 ਕਰੋੜ ਰੁਪਏ ਦੀ ਲਾਗਤ ਵਾਲਾ ਚਾਲੂ। ਬਿਜਲੀ ਪੈਦਾ ਕਰਨ ਦੀ ਸਮਰਥਾ 3090 ਮੈਗਾਵਾਟ ਤੋਂ ਵਧਕੇ 3300 ਮੈਗਾਵਾਟ ਅਤੇ ਛੇਵਾਂ ਯੂਨਿਟ ਜਲਦੀ ਹੀ ਚਾਲੂ ਹੋਣ ਦੀ ਸੰਭਾਵਨਾ।
- 50 ਕਰੋੜ ਰੁਪਏ ਲਾਗਤ ਵਾਲੀ 40 ਕਿਲੋਮੀਟਰ ਲੰਬੀ ਕੰਢੀ ਕੇਨਾਲ ਮੁਕੰਮਲ ਕੀਤੀ ਗਈ।
- ਪੰਜਾਬ ਦੇ ਮੈਦਾਨੀ ਇਲਾਕਿਆਂ ਵਿਚ ਕਿਸਾਨਾਂ ਨੂੰ ਡੂੰਘੇ ਟਿਊਬਵੈੱਲ ਲਾਉਣ ਉਤੇ 50 ਫੀਸਦੀ ਅਤੇ ਕੰਢੀ ਖੇਤਰਾਂ ਵਾਸਤੇ 75 ਫੀਸਦੀ ਸਬਸਿਡੀ।
- 18 ਹਾਰਸ ਪਾਵਰ ਦੇ ਛੋਟੇ ਟਰੈਕਟਰ ਖਰੀਦਣ ਲਈ 30,000 ਰੁਪਏ ਸਬਸਿਡੀ।
- 550 ਕਰੋੜ ਰੁਪਏ ਤੋਂ ਵਧ ਦੇ ਥੋੜ੍ਹੇ ਸਮੇਂ ਦੇ ਖੇਤੀ ਕਰਜ਼ੇ।
- ਕਣਕ ਅਤੇ ਝੋਨੇ ਦੀਆਂ ਖਰੀਦ ਕੀਮਤਾਂ ਵਿਚ ਕਰਮਵਾਰ 105 ਰੁਪਏ ਅਤੇ 80 ਰੁਪਏ ਦਾ ਭਾਰੀ ਵਾਧਾ।
- ਦਿਹਾਤੀ ਚੌਗਿਰਦੇ ਦਾ ਸੁਧਾਰ ਕਰਨ ਲਈ ਨਵੀਂ "ਉੱਨਤ ਗਰਾਮ" ਨਾਂ ਦੀ ਨਵੀਂ ਯੋਜਨਾ ਲਈ 1993-94 ਵਿਚ 200 ਕਰੋੜ ਰੁਪਏ ਰਾਖਵੇਂ।
- ਲਿੰਕ ਸੜਕਾਂ ਦੀ ਮੁਰੰਮਤ ਅਤੇ ਮਜ਼ਬੂਤੀ ਲਈ 100 ਕਰੋੜ ਰੁਪਏ ਤੋਂ ਵਧ ਲਾਗਤ ਵਾਲਾ ਪ੍ਰੋਗਰਾਮ।
- ਬੁਢਾਪਾ ਪੈਨਸ਼ਨ 100 ਰੁਪਏ ਤੋਂ ਵਧਾ ਕੇ 150 ਰੁਪਏ ਪ੍ਰਤੀ ਮਹੀਨਾ, ਆਜ਼ਾਦੀ ਸੰਗਰਾਮੀਆਂ ਦੀ ਪੈਨਸ਼ਨ 300 ਰੁਪਏ ਤੋਂ ਵਧਾ ਕੇ 500 ਰੁਪਏ ਮਾਸਿਕ, ਅਤੇ ਅਪੰਗ ਵਿਅਕਤੀਆਂ ਲਈ ਇਹ ਪੈਨਸ਼ਨ 50 ਰੁਪਏ ਤੋਂ ਵਧਾ ਕੇ 150 ਰੁਪਏ ਪ੍ਰਤੀ ਮਹੀਨਾ।
- ਪੰਜਾਬੀ ਭਾਸ਼ਾ ਦਫਤਰੀ ਭਾਸ਼ਾ ਵਜੋਂ ਹਰੇਕ ਪੱਧਰ ਉਤੇ ਪ੍ਰਭਾਵਸ਼ਾਲੀ ਢੰਗ ਨਾਲ ਲਾਗੂ।

**ਲੋਕ ਸੰਪਰਕ ਵਿਭਾਗ**
**ਪੰਜਾਬ**

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋੜ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
ਫੋਨ 222543—ਨਿਵਾਸ 56289